# ਗੁਰੁ ਪਰਮੇਸਰੁ ਪੂਜੀਐ





ਭਾਈ ਪਿੰਦਰਪਾਲ ਸਿੰਘ ਜੀ
'ਕਥਾਵਾਚਕ'
ਦੇ ਚੋਣਵੇਂ ਲੈਕਚਰ



ੴ ਸਤਿਗੁਰ ਪ੍ਰਸਾਦਿ ॥



# ਗੁਰੁ ਪਰਮੇਸਰੁ ਪੂਜੀਐ

ਭਾਈ ਪਿੰਦਰਪਾਲ ਸਿੰਘ ਜੀ 'ਕਥਾਵਾਚਕ'

ਦੇ

ਚੋਣਵੇਂ ਲੈਕਚਰ


ਸੰਪਾਦਕ-

ਭਾਈ ਪਰਮਜੀਤ ਸਿੰਘ ਖਾਲਸਾ

ਪ੍ਰਧਾਨ ਸਿੱਖ ਸਟੂਡੈਂਟ ਫੈਡਰੇਸ਼ਨ (ਮਹਿਤਾ)



ਪ੍ਰਕਾਸ਼ਕ :-



ਭਾ: ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

# ਤਤਕਰਾ





*ਲੇਖਕ ਦੀਆਂ ਹੋਰ ਪੁਸਤਕਾਂ :*

1. ਦਰਸ਼ਨਾ ਦੀ ਜੁਗਤਿ
2. ਗੁਰਮੁਖਾ ਕੇ ਮੁਖ ਉਜਲੇ
3. ਮਾਣਸੁ ਜਨਮੁ ਅਮੋਲੁ ਹੈ
4. ਬਾਬੀਹਾ ਅੰਮ੍ਰਿਤ ਵੇਲੈ ਬੋਲਿਆ
5. ਮਾਇਆ ਮੋਹੁ ਦੁਖੁ ਸਾਗਰੁ ਹੈ
6. ਸਤਿਗੁਰ ਕੀ ਸੇਵਾ ਊਤਮ ਹੈ
7. ਮਹਿਮਾ ਸਾਧੂ ਸੰਗ ਕੀ

ੴ ਸਤਿਗੁਰ ਪ੍ਰਸਾਦਿ

॥ ਅਕਾਲ ਸਹਾਇ ॥ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

॥ਹਰਿ ਸਚੇ ਤਖ਼ਤ ਰਚਾਇਆ॥

ਪ੍ਰਕਾਸ਼ ਅਸਥਾਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ॥ ਪਟਨਾ ਗੁਰੂ ਕਾ ਘਰ ਹੈ ॥ (ਹੁਕਮਨਾਮਾ ਪਾ.:੯)

ਸਿੰਘ ਸਾਹਿਬ ਗਿਆਨੀ ਇਕਬਾਲ ਸਿੰਘ
ਜੱਥੇਦਾਰ, ਤਖ਼ਤ ਸ੍ਰੀ ਹਰਿਮੰਦਰ ਜੀ,ਪਟਨਾ ਸਾਹਿਬ,
ਪਟਨਾ-੮੦੦੦੦੮, ਬਿਹਾਰ (ਭਾਰਤ)

SINGH SAHIB GIANI IQBAL SINGH
Jathedar, Takhat Sri Harimandir Ji, Patna Sahib,
Patna-800008, Bihar (India)

Dated........

# ਸ਼ਲਾਘਾਯੋਗ ਉਪਰਾਲਾ

ਭਾਈ ਪਿੰਦਰਪਾਲ ਸਿੰਘ ਜੀ ਇਸ ਸਮੇਂ ਦੇ ਪ੍ਰਸਿੱਧ ਵਿਦਵਾਨ ਅਤੇ ਕਥਾ ਵਾਚਕ ਹਨ। ਅੱਜ ਹਰ ਵਿਅਕਤੀ ਉਨ੍ਹਾਂ ਦੀ ਕਥਾ ਸੁਣ ਕੇ ਗੁਰੂ ਘਰ ਨਾਲ ਜੁੜਦਾ ਹੈ। ਭਾਈ ਪਰਮਜੀਤ ਸਿੰਘ ਖਾਲਸਾ ਨੇ ਉਨ੍ਹਾਂ ਦੇ ਲੈਕਚਰਾਂ ਨੂੰ ਪੰਜਾਬੀ ਰੂਪ ਦੇ ਕੇ ਬੜਾ ਸ਼ਲਾਘਾਯੋਗ ਕਾਰਜ ਕੀਤਾ ਹੈ। ਸਾਨੂੰ ਪਤਾ ਹੈ ਕਿ ਟੇਪਾਂ ਤੋਂ ਪੰਜਾਬੀ ਉਤਾਰਾ ਕਰਨਾ ਕੋਈ ਸੌਖਾ ਕੰਮ ਨਹੀਂ। ਭਾਈ ਪਰਮਜੀਤ ਸਿੰਘ ਜੀ ਖਾਲਸਾ ਨੇ ਇਸ ਪਾਸੇ ਵੱਡਾ ਉੱਦਮ ਕੀਤਾ ਹੈ। ਇਸ ਤੋਂ ਪਹਿਲਾਂ ਭਾਈ ਚਤਰ ਸਿੰਘ ਜੀਵਨ ਸਿੰਘ ਦੀ ਫਰਮ ਨੇ ਗਿਆਨੀ ਸੰਤ ਸਿੰਘ ਮਸਕੀਨ ਦੀਆਂ ਕਈ ਕੈਸਟਾਂ ਦੇ ਪੰਜਾਬੀ ਉਤਾਰੇ ਕਰਵਾਏ ਹਨ। ਭਾਈ ਪਿੰਦਰਪਾਲ ਸਿੰਘ ਬੜੀ ਚੜ੍ਹਦੀ ਕਲਾ ਵਾਲੇ ਬੁਲਾਰੇ ਹਨ, ਉਨ੍ਹਾਂ ਦੀਆਂ ਕੈਸਟਾਂ ਨੂੰ ਪੰਜਾਬੀ ਰੂਪ ਦੇਣਾ ਵੱਡਾ ਸ਼ਲਾਘਾ ਯੋਗ ਕਾਰਜ ਹੈ। ਭਾਈ ਪਰਮਜੀਤ ਸਿੰਘ ਖਾਲਸਾ ਨੇ ਗਿਆਰ੍ਹਾਂ ਲੈਕਚਰਾਂ ਨੂੰ ਪੰਜਾਬੀ ਰੂਪ ਦਿੱਤਾ ਹੈ। ਇਨ੍ਹਾਂ ਕਥਾਵਾਂ ਵਿਚ ਗੁਰੁ ਪਰਮੇਸੁਰੁ ਪੂਜੀਐ, ਸਭ ਇਛਾ ਮਨਿ ਤਨਿ ਪੂਰੀਆ, ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ, ਅੰਤਰਿ ਮੈਲੁ ਲਗੀ ਨਹੀ ਜਾਣੈ, ਗੁਰ ਬਿਨੁ ਗਿਆਨੁ ਨ ਹੋਇ, ਫਿਰਿ ਫਿਰਿ ਆਵਉ ਜਾਉ, ਕੋਈ ਆਣਿ ਮਿਲਾਵੈ ਮੇਰਾ, ਸੇਵਾ ਕਰਤ ਨ ਛੋਡਿਓ ਪਾਸੁ, ਭੁਲਣ ਵਿਚਿ ਕੀਆ ਸਭੁ ਕੋਈ, ਮਿਟੀ ਧੁੰਧ ਜਗ ਚਾਨਣ ਹੋਆ, ਸਾ ਧਰਤੀ ਭਈ ਹਰੀਆਵਲੀ ਆਦਿ ਦਰਜ ਹਨ।

ਸਿੰਘ ਸਾਹਿਬ

ਜਥੇਦਾਰ ਤਖ਼ਤ ਸ੍ਰੀ ਪਟਨਾ ਸਾਹਿਬ

# ਦੋ ਸ਼ਬਦ

ਭਾਈ ਪਿੰਦਰਪਾਲ ਸਿੰਘ ਜੀ ਇਕ ਉੱਚ ਕੋਟੀ ਦੇ ਵਿਦਵਾਨ ਅਤੇ ਕਥਾ ਵਾਚਕ ਹਨ। ਉਨ੍ਹਾਂ ਦੀ ਵਿਦਵਤਾ ਉਨ੍ਹਾਂ ਦੇ ਮੁਖ ਵਿਚ ਫੁੱਲਾਂ ਵਾਂਗ ਝੜਦੀ ਹੈ। ਜਦ ਉਹ ਬੋਲਦੇ ਹਨ ਤਾਂ ਉਨ੍ਹਾਂ ਦੀ ਬੋਲਣ ਗਤੀ ਕਦੀ ਵੀ ਧੀਮੀ ਨਹੀਂ ਹੁੰਦੀ। ਅਜਿਹੇ ਵਿਦਵਾਨ ਦੀ ਅਵਾਜ਼ ਨੂੰ ਸੁਣ ਕੇ ਕਲਮਬੰਦ ਕਰਨਾ ਕੋਈ ਮਾਮੂਲੀ ਕੰਮ ਨਹੀਂ ਸੀ। ਮੈਂ ਉਨ੍ਹਾਂ ਦੀਆਂ ਟੇਪਾਂ ਨੂੰ ਬਾਰ-ਬਾਰ ਸੁਣਿਆ ਹੈ ਅਤੇ ਤਸੱਲੀ ਹੋਣ ਉੱਪਰ ਹੀ ਕਲਮਬੰਦ ਕੀਤਾ ਹੈ। ਇਸ ਪੁਸਤਕ ਵਿਚ ਮੈਂ ਉਨ੍ਹਾਂ ਦੇ ਦੱਸ ਲੈਕਚਰ ਇਕੱਤਰ ਕੀਤੇ ਹਨ। ਉਨ੍ਹਾਂ ਦੇ ਪਹਿਲੇ ਲੈਕਚਰ ਦਾ ਨਾਮ ਹੈ 'ਮਾਗੁਰੁ ਪਰਮੇਸੁਰੁ ਪੂਜੀਐ'। ਇਸ ਲਈ ਉਨ੍ਹਾਂ ਦੇ ਸਾਰੇ ਲੈਕਚਰਾਂ ਦੇ ਸਮੂਹ ਦਾ ਨਾਮ ਵੀ 'ਮਾਇਆ ਮੋਹੁ ਦੁਖੁ ਸਾਗਰੁ ਹੈ' ਰੱਖ ਦਿੱਤਾ ਹੈ। ਇਸ ਸਲੋਕ ਬਾਰੇ ਵਿਦਵਾਨ ਲੇਖਕ ਨੇ ਇਹ ਸਮਝਾਇਆ ਹੈ ਕਿ ਗੁਰੁ ਪਰਮੇਸੁਰੁ ਪੂਜੀਐ ਹੈ। ਇਸ ਦੇ ਲਈ ਸਾਧਸੰਗਤਿ ਕਰਨੀ ਅਤਿ ਜ਼ਰੂਰੀ ਹੈ। ਕਿਉਂਕਿ ਭਾਵਨਾ ਵਾਲਿਆਂ ਦੀ ਸੰਗਤ ਤੋਂ ਬਿਨਾਂ ਅੰਦਰ ਦੀ ਸ਼ਰਧਾ ਭਾਵਨਾ ਬਣਦੀ ਨਹੀਂ। ਕਬੀਰ ਰਾਮ ਦਾ ਰੂਪ ਹੋ ਗਿਆ, ਪ੍ਰਮਾਤਮਾ ਦਾ ਸਰੂਪ ਹੋ ਗਿਆ, ਪਰ ਸੰਗਤ ਤੋਂ ਬਿਨਾਂ ਪਾਰ ਉਤਾਰਾ ਨਹੀਂ। ਇਸ ਪ੍ਰਕਾਰ ਹੀ ਉਨ੍ਹਾਂ ਦੇ ਹੋਰ ਲੇਖ ਜਿਨ੍ਹਾਂ ਨੂੰ ਮੈਂ ਕਲਮਬੰਦ ਕੀਤਾ ਹੈ, ਉਨ੍ਹਾਂ ਵਿਚ ਗੁਰੁ ਪਰਮੇਸੁਰੁ ਪੂਜੀਐ, ਸਭ ਇਛਾ ਮਨਿ ਤਨਿ ਪੂਰੀਆ, ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ, ਅੰਤਰਿ ਮੈਲੁ ਲਗੀ ਨਹੀ ਜਾਣੈ, ਗੁਰ ਬਿਨੁ ਗਿਆਨੁ ਨ ਹੋਇ, ਫਿਰਿ ਫਿਰਿ ਆਵਉ ਜਾਉ, ਕੋਈ ਆਣਿ ਮਿਲਾਵੈ ਮੇਰਾ, ਸੇਵਾ ਕਰਤ ਨ ਛੋਡਿਓ ਪਾਸੁ, ਭੂਲਣ ਵਿਚਿ ਕੀਆ ਸਭੁ ਕੋਈ, ਮਿਟੀ ਧੁੰਧ ਜਗ ਚਾਨਣ ਹੋਆ, ਸਾ ਧਰਤੀ ਭਈ ਹਰੀਆਵਲੀ ਆਦਿ ਹਨ।

ਮੈਂ ਜਿਵੇਂ ਪਹਿਲਾਂ ਵੀ ਜ਼ਿਕਰ ਕੀਤਾ ਹੈ ਕਿ ਭਾਈ ਪਿੰਦਰਪਾਲ ਸਿੰਘ ਆਪਣੀ ਨਿਜੀ ਰਫਤਾਰ ਉੱਪਰ ਆਪਣਾ ਲੈਕਚਰ ਬੋਲਦੇ ਹਨ, ਇਸ ਲਈ ਉਨ੍ਹਾਂ ਦੀ ਆਵਾਜ਼ ਨੂੰ ਕਲਮਬੰਦ ਕਰਨ ਲਈ ਕਈ ਪ੍ਰਕਾਰ ਦੀਆਂ ਕਠਿਨਾਈਆਂ ਪੇਸ਼ ਆਉਂਦੀਆਂ ਹਨ। ਹੋ ਸਕਦਾ ਹੈ ਮੇਰੇ ਪਾਸੋਂ ਕਈ ਲਗਾਂ ਮਾਤਰਾਂ ਰਹਿ ਗਈਆਂ ਹੋਣ, ਅਜਿਹੀ ਮੇਰੀ ਕਮਜ਼ੋਰੀ ਨੂੰ ਪਾਠਕ ਜਨ ਆਪ ਸੁਧਾਰਨ ਦੀ ਕੋਸ਼ਿਸ਼ ਕਰਨ। ਮੇਰੇ ਇਸ ਖਰੜੇ ਨੂੰ ਵਿਦਵਾਨ ਕਥਾਕਾਰ ਭਾਈ ਪਿੰਦਰਪਾਲ ਸਿੰਘ ਜੀ ਨੇ ਆਪ ਵੀ ਪੜ੍ਹਿਆ ਹੈ। ਇਸ ਲਈ ਮੈਨੂੰ ਉਮੀਦ ਹੈ ਕਿ ਮੇਰੀਆਂ ਤੁਰੱਟੀਆਂ ਨੂੰ ਉਨ੍ਹਾਂ ਦੂਰ ਕਰ ਦਿੱਤਾ ਹੋਵੇਗਾ।

— ਭਾਈ ਪਰਮਜੀਤ ਸਿੰਘ ਖਾਲਸਾ

# ਆਮੁਖ

ਭਾਈ ਪਰਮਜੀਤ ਸਿੰਘ ਖਾਲਸਾ ਨੇ ਮੇਰੇ ਕੁਝ ਲੈਕਚਰਾਂ ਨੂੰ ਟੇਪਾਂ ਤੋਂ ਕਲਮਬੰਦ ਕੀਤਾ ਹੈ, ਇਸ ਲਈ ਮੈਂ ਉਨ੍ਹਾਂ ਦਾ ਬਹੁਤ ਅਭਾਰੀ ਹਾਂ। ਇਕ ਟੇਪ ਤੋਂ ਲੈਕਚਰ ਜਿਉਂ ਦਾ ਤਿਉਂ ਲਿਖ ਲੈਣਾ ਕੋਈ ਸੌਖੀ ਗੱਲ ਨਹੀਂ ਹੈ, ਪਰ ਮੈਂ ਉਨ੍ਹਾਂ ਦੇ ਖਰੜੇ ਨੂੰ ਪੜ੍ਹ ਕੇ ਵੇਖਿਆ ਹੈ ਕਿ ਉਹ ਇਸ ਕਾਰਜ ਵਿਚ ਪੂਰੇ ਸਫਲ ਰਹੇ ਹਨ। ਇਸ ਵਿਚ ਸਭ ਤੋਂ ਵੱਡਾ ਤੱਥ ਇਹ ਹੈ ਕਿ ਭਾਈ ਪਰਮਜੀਤ ਸਿੰਘ ਖਾਲਸਾ ਆਪ ਵੀ ਗੁਰਬਾਣੀ ਦੇ ਰੰਗ ਵਿਚ ਰੰਗੇ ਹੋਏ ਹਨ। ਇਸ ਲਈ ਮੇਰੇ ਲੈਕਚਰਾਂ ਨੂੰ ਕਲਮਬੰਦ ਕਰਨ ਵਿਚ ਉਨ੍ਹਾਂ ਨੂੰ ਬਹੁਤੀ ਕਠਿਨਾਈ ਨਹੀਂ ਆਈ ਹੋਵੇਗੀ। ਮੈਂ ਉਨ੍ਹਾਂ ਦੇ ਖਰੜੇ ਨੂੰ ਚੰਗੀ ਤਰ੍ਹਾਂ ਪੜ੍ਹਿਆ ਹੈ ਤੇ ਉਸ ਵਿਚੋਂ ਬਹੁਤ ਘੱਟ ਗ਼ਲਤੀਆਂ ਮਿਲੀਆਂ ਹਨ। ਜਿਹੜਾ ਮਨੁੱਖ ਵੀ ਤਨੋਂ ਮਨੋਂ ਗੁਰੂ ਗ੍ਰੰਥ ਸਾਹਿਬ ਨਾਲ ਜੁੜ ਜਾਂਦਾ ਹੈ, ਉਸ ਦੇ ਅੰਦਰ ਦੀ ਹਉਮੈ ਦੂਰ ਹੋ ਜਾਂਦੀ ਹੈ ਤੇ ਉਹ ਗੁਰਬਾਣੀ ਦੇ ਰੰਗ ਵਿਚ ਰੰਗਿਆ ਅਭੁੱਲ ਹੁੰਦਾ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਗੁਰਬਾਣੀ ਦੇ ਵਿਚ ਜਿੱਥੇ ਜਗਿਆਸੂ ਆਪਣੇ ਗੁਰੂ ਤੋਂ ਬਾਰ-ਬਾਰ ਕੁਰਬਾਨ ਜਾਂਦਾ ਹੈ, ਓਥੇ ਸਤਿਗੁਰੂ ਆਪਣੇ ਸਿੱਖ ਤੋਂ ਬਾਰ-ਬਾਰ ਬਲਿਹਾਰਨੇ ਜਾਂਦੇ ਹਨ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਹਜ਼ੂਰ ਗੁਰੂ ਅਰਜਨ ਦੇਵ ਜੀ ਦਾ ਇਕ ਅੰਮ੍ਰਿਤ ਬਚਨ ਹੈ ਕਿ ਆਮ ਤੌਰ ਤੇ ਅਸੀਂ ਰੂਹਾਨੀਅਤ ਦੇ ਮਾਰਗ ਤੇ ਚੱਲਣ ਵਾਲਿਆਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਮਤਿ ਵਿਚੋਂ ਚਾਰ-ਪੰਜ ਸ਼ਬਦਾਂ ਨਾਲ ਸੰਬੋਧਨ ਕਰਦੇ ਹਾਂ। ਕਿਸੇ ਲਈ ਇਹ ਸ਼ਬਦ ਵਰਤਦੇ ਹਾਂ ਕਿ ਇਹ ਮਹਾਨ ਸੰਤ ਹੈ। ਕਿਸੇ ਲਈ ਸ਼ਬਦ ਵਰਤਦੇ ਹਾਂ ਕਿ ਇਹ ਅਸਲ ਵਿਚ ਰੱਬ ਦਾ ਪਿਆਰਾ ਭਗਤ ਹੈ। ਕਿਸੇ ਲਈ ਗੁਰੂ ਗ੍ਰੰਥ ਸਾਹਿਬ ਵਿਚੋਂ ਸ਼ਬਦ ਪੜ੍ਹਦੇ ਹਾਂ ਕਿ ਇਹ ਪੂਰਨ ਸਾਧ ਹੈ। ਕਿਸੇ ਲਈ ਪੜ੍ਹਦੇ ਹਾਂ ਕਿ ਇਹ ਤਾਂ ਗੁਰਮੁਖ ਹੈ। ਪੰਜਵਾਂ ਸ਼ਬਦ ਅਸੀਂ ਪੜ੍ਹਦੇ ਹਾਂ ਕਿ ਇਹ ਇਕ ਮਹਾਨ ਗੁਰੂ ਦਾ ਸਿੱਖ ਹੈ। ਭਾਈ ਪਰਮਜੀਤ ਸਿੰਘ ਖਾਲਸਾ ਜੀ ਜਿਨ੍ਹਾਂ ਨੇ ਏਨੀ ਲਗਨ ਅਤੇ ਪਿਆਰ ਨਾਲ ਮੇਰੇ ਲੈਕਚਰਾਂ ਨੂੰ ਕਲਮਬੰਦ ਕੀਤਾ ਹੈ, ਉਨ੍ਹਾਂ ਵਾਸਤੇ ਵੀ ਮੇਰਾ ਇਕੋ ਇਕ ਸ਼ਬਦ ਹੈ ਕਿ ਭਾਈ ਪਰਮਜੀਤ ਸਿੰਘ ਜੀ ਖਾਲਸਾ ਇਕ ਮਹਾਨ ਗੁਰੂ ਦਾ ਸਿੱਖ ਹੈ।

— ਭਾਈ ਪਿੰਦਰਪਾਲ ਸਿੰਘ

# ਗੁਰੁ ਪਰਮੇਸੁਰੁ ਪੂਜੀਐ

ਸਿਰੀਰਾਗੁ ਮਹਲਾ ੫ ॥

*ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ ॥*
*ਸਤਿਗੁਰੁ ਦਾਤਾ ਜੀਅ ਕਾ ਸਭਸੈ ਦੇਇ ਅਧਾਰੁ ॥*
*ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ ॥*
*ਬਿਨੁ ਸਾਧੂ ਸੰਗਤਿ ਰਤਿਆ ਮਾਇਆ ਮੋਹੁ ਸਭੁ ਛਾਰੁ ॥ ੧ ॥*
*ਮੇਰੇ ਸਾਜਨ ਹਰਿ ਹਰਿ ਨਾਮੁ ਸਮਾਲਿ ॥*
*ਸਾਧੂ ਸੰਗਤਿ ਮਨਿ ਵਸੈ ਪੂਰਨ ਹੋਵੈ ਘਾਲ ॥ ੧ ॥ ਰਹਾਉ ॥*
*ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ ॥*
*ਗੁਰੁ ਅਗੋਚਰੁ ਨਿਰਮਲਾ ਗੁਰ ਜੇਵਡੁ ਅਵਰੁ ਨ ਕੋਇ ॥*
*ਗੁਰੁ ਕਰਤਾ ਗੁਰੁ ਕਰਣਹਾਰੁ ਗੁਰਮੁਖਿ ਸਚੀ ਸੋਇ ॥*
*ਗੁਰ ਤੇ ਬਾਹਰਿ ਕਿਛੁ ਨਹੀ ਗੁਰੁ ਕੀਤਾ ਲੋੜੇ ਸੁ ਹੋਇ ॥ ੨ ॥*
*ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰੁ ॥*
*ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ ॥*
*ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ ਅਗਮ ਅਪਾਰੁ ॥*
*ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ ॥ ੩ ॥*
*ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ ॥*
*ਪੂਰਬਿ ਲਿਖੇ ਪਾਵਣੇ ਸਾਚੁ ਨਾਮੁ ਦੇ ਰਾਸਿ ॥*
*ਸਤਿਗੁਰ ਸਰਣੀ ਆਇਆਂ ਬਾਹੁੜਿ ਨਹੀ ਬਿਨਾਸੁ ॥*
*ਹਰਿ ਨਾਨਕ ਕਦੇ ਨ ਵਿਸਰਉ ਏਹੁ ਜੀਉ ਪਿੰਡੁ ਤੇਰਾ ਸਾਸੁ ॥੪ ॥੨੯ ॥੯੯ ॥*

(ਅੰਗ ੫੨)

ਵਾਹਿਗੁਰੂ ਜੀ ਕਾ ਖਾਲਸਾ ॥ ਵਾਹਿਗੁਰੂ ਜੀ ਫਤਹਿ ॥

---

ਸਤਿਗੁਰੂ ਗੁਰੂ ਗ੍ਰੰਥ ਸਾਹਿਬ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਜੋ ਵੀਚਾਰ ਅਧੀਨ ਸ਼ਬਦ ਹੈ ਇਹ ਸ਼ਬਦ ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਨੇ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਉਚਾਰਨ ਕੀਤਾ ਹੈ। ਇਸ ਅੰਮ੍ਰਿਤ ਸ਼ਬਦ ਦੇ ਚਾਰ ਪਦੇ ਹਨ ਅਤੇ ਇਕ ਰਹਾਉ ਦਾ ਬਚਨ ਹੈ। ਚਾਰ ਜਿਹੜੇ ਪਦੇ ਹਨ ਇਹਨਾਂ ਵਿਚ ਇਕ ਪਦੇ ਦੀਆਂ ਚਾਰ ਚਾਰ ਤੁੱਕਾਂ ਹਨ। ਗੁਰੂ ਅਰਜਨ ਦੇਵ ਜੀ ਨੇ ਇਸ ਪਵਿੱਤਰ ਸ਼ਬਦ ਦੇ ਅੰਦਰ ਕੇਵਲ ਸਮਰੱਥ ਗੁਰੂ ਦੀ ਉਪਮਾ ਕੀਤੀ ਹੈ। ਇੰਨਾ ਵੱਡਾ ਭਰੋਸਾ, ਇੰਨੀ ਵੱਡੀ ਸ਼ਰਧਾ, ਇੰਨਾ ਵੱਡਾ ਯਕੀਨ ਗੁਰੂ 'ਤੇ ਹੋਵੇ ਤਾਂ ਫਿਰ ਗੁਰੂ ਦੇ ਚਰਨਾਂ ਵਿਚੋਂ ਕੁਝ ਪ੍ਰਾਪਤ ਕੀਤਾ ਜਾ ਸਕਦਾ ਹੈ। ਗੁਰੂ ਨੂੰ ਪ੍ਰਮੇਸ਼ਰ ਕਿਹਾ, ਗੁਰੂ ਨਿਰੰਕਾਰ ਹੈ, ਗੁਰੂ ਅਗੰਮ ਹੈ, ਗੁਰੂ ਅਗੋਚਰ ਹੈ ਤੇ ਇਥੋਂ ਤੱਕ ਸ਼ਬਦ ਵਰਤਿਆ ਕਿ ਮੇਰੀ ਜ਼ਬਾਨ ਵਿਚ ਕੋਈ ਅੱਖਰ ਨਹੀਂ ਕਿ ਮੈਂ ਆਪਣੇ ਪੂਰੇ ਗੁਰੂ ਦੀ ਉਪਮਾ ਬਿਆਨ ਕਰ ਸਕਾਂ।

ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਮ੍ਰਿਤ ਬਚਨਾਂ ਦੇ ਸਿਧਾਂਤ ਅਨੁਸਾਰ ਕਿ ਪ੍ਰਮੇਸ਼ਰ ਤੱਕ ਪਹੁੰਚਣ ਲਈ ਜੇ ਵਸੀਲਾ ਹੈ ਤਾਂ ਉਹ ਹੈ ਪੂਰੇ ਗੁਰੂ ਦੀ ਸ਼ਰਨ। ਕਿਉਂਕਿ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੇ ਕ੍ਰਿਪਾ ਕਰਕੇ ਹਰ ਥਾਂ 'ਤੇ ਇਸ ਗੱਲ ਨੂੰ ਸਾਨੂੰ ਦ੍ਰਿੜ੍ਹਤਾ ਨਾਲ ਉਪਦੇਸ਼ ਦਿੱਤਾ ਹੈ ਕਿ ਜਿੰਨਾ ਮਰਜ਼ੀ ਇਨਸਾਨ ਲਿਆਕਤ ਵਾਲਾ ਹੋਵੇ, ਸਿਆਣਪ ਵਾਲਾ ਹੋਵੇ, ਭਾਵੇਂ ਉਹ ਸੰਸਾਰ ਦੇ ਕਿਸੇ ਰੁਤਬੇ 'ਤੇ ਬਿਰਾਜਮਾਨ ਰਹੇ, ਪਰ ਜਿੰਨੀ ਦੇਰ ਤੱਕ ਉਹ ਗੁਰੂ ਜੀ ਦੇ ਚਰਨਾਂ ਵਿਚ ਢਹਿੰਦਾ ਨਹੀਂ, ਉੱਨੀ ਦੇਰ ਤੱਕ ਪ੍ਰਮਾਤਮਾ ਦੀ ਪ੍ਰਾਪਤੀ ਨਹੀਂ। ਗੁਰੂ ਸਾਹਿਬ ਜੀ ਦੇ ਬਚਨ ਆਪ ਪੜ੍ਹਦੇ ਹੋ-

*ਕੁੰਭੇ ਬਧਾ ਜਲੁ ਰਹੈ*

ਗੁਰੂ ਤੋਂ ਬਿਨਾਂ ਕੋਈ ਅੰਦਰ ਦਾ ਗਿਆਨ ਨਹੀਂ ਦੇ ਸਕਦਾ। ਗੁਰੂ ਨੂੰ ਸਮਰਪਿਤ ਹੋਣ ਤੋਂ ਬਿਨਾਂ ਪ੍ਰਭੂ ਦੀ ਪ੍ਰਾਪਤੀ ਨਹੀਂ।

*ਕੁੰਭੇ ਬਧਾ ਜਲ ਰਹੈ ਜਲ ਬਿਨ ਕੁੰਭ ਨਾ ਹੋਇ॥*

(ਅੰਗ ੪੬੯)

ਕੁੰਭ ਦਾ ਅੱਖਰੀ ਅਰਥ ਹੈ ਘੜਾ। ਜੇ ਪਾਣੀ ਨੂੰ ਅਸੀਂ ਰੋਕਣਾ ਚਾਹੁੰਦੇ ਹਾਂ ਤਾਂ ਸਾਨੂੰ ਕੋਈ ਨਾ ਕੋਈ ਭਾਂਡਾ ਚਾਹੀਦਾ ਹੈ। ਪੁਰਾਤਨ ਸਮੇਂ 'ਚ ਅੱਜ ਵੀ ਕਈ ਥਾਵਾਂ 'ਤੇ ਮਿੱਟੀ ਦੇ ਬਣੇ ਹੋਏ ਘੜਿਆਂ ਵਿਚ ਪਾਣੀ ਨੂੰ ਇਕੱਠਾ ਕੀਤਾ ਜਾਂਦਾ ਹੈ। ਸਾਹਿਬ ਕਹਿੰਦੇ ਹਨ ਕਿ ਘੜੇ ਤੋਂ ਬਿਨਾਂ, ਕੁੰਭ ਤੋਂ ਬਿਨਾਂ ਪਾਣੀ ਨਹੀਂ ਰੋਕਿਆ ਜਾ ਸਕਦਾ ਤੇ ਚੇਤੇ ਰੱਖਿਉ, ਪਾਣੀ ਤੋਂ ਬਿਨਾਂ ਘੜਾ ਨਹੀਂ ਬਣ ਸਕਦਾ। ਕਹਿਣ ਲੱਗੇ ਗੁਰਮੁਖਾ ! ਜਿਵੇਂ ਪਾਣੀ ਘੜੇ ਵਿਚ ਟਿੱਕ ਸਕਦਾ ਹੈ ਤੇ ਪਾਣੀ ਤੋਂ ਬਿਨਾਂ ਘੜਾ ਨਹੀਂ ਬਣ ਸਕਦਾ, ਯਾਦ ਰੱਖੀਂ ਇਸੇ ਤਰ੍ਹਾਂ ਗੁਰੂ ਤੋਂ ਬਿਨਾਂ ਗਿਆਨ ਨਹੀਂ ਹੋ ਸਕਦਾ ਤੇ ਨਾਲ ਬਚਨ ਕੀਤਾ ਕਿ ਸ਼ਰਧਾ ਵਾਲੀ ਭਾਵਨੀ ਤੋਂ ਬਿਨਾਂ ਗੁਰੂ ਦੀ ਦਾਤ ਨਹੀਂ ਮਿਲ ਸਕਦੀ। ਹੁਣ ਗੁਰੂ ਤਾਂ ਹੋਵੇ ਪਰ ਚੇਲੇ ਵਿਚ ਹੀ ਸ਼ਰਧਾ ਨਹੀਂ

ਫਿਰ ਸੱਚੇ ਪਾਤਿਸ਼ਾਹ ਦਾ ਬਚਨ ਅਸੀਂ ਬਾਣੀ ਵਿਚ ਪੜ੍ਹਿਆ ਹੈ-

*ਕਬੀਰ ਸਾਚਾ ਸਤਿਗੁਰੁ ਕਿਆ ਕਰੈ ਜਉ ਸਿਖਾ ਮਹਿ ਚੂਕ॥*
*ਅੰਧੇ ਏਕ ਨ ਲਾਗਈ ਜਿਉ ਬਾਂਸੁ ਬਜਾਈਐ ਫੂਕ॥*

(ਅੰਗ ੧੩੭੨)

ਇਕ ਗੁਰਮੁਖ ਮਹਾਂਪੁਰਸ਼ ਜਦੋਂ ਵੀ ਕੀਰਤਨ ਦੀਵਾਨ ਪ੍ਰਾਰੰਭ ਕਰਦੇ ਸਨ ਤਾਂ ਹਮੇਸ਼ਾਂ ਉਹ ਸਰੋਤਿਆ ਨੂੰ ਤਿੰਨ ਗੱਲਾਂ ਕਹਿੰਦੇ ਸਨ। ਕਹਿੰਦੇ ਜਿਸ ਗੁਰਮੁਖ ਨੇ ਸਤਿਸੰਗ ਕਰਨੀ ਸਿਖਣੀ ਹੈ, ਸਤਿਸੰਗੀ ਬਣਨਾ ਹੈ, ਵੇਖੋ ਇਕ ਹੁੰਦਾ ਹੈ ਸਰੀਰਕ ਤੌਰ 'ਤੇ ਗੁਰੂ ਜੀ ਕੋਲੋਂ ਬੈਠ ਕੇ ਚਲੇ ਜਾਣਾ, ਗੱਲਾਂ ਸੁਣ ਲਈਆਂ। ਮੈਂ ਉਸ ਸ਼ਬਦ ਨੂੰ ਕੇਵਲ ਗੱਲਾਂ ਤਾਂ ਕਹਿੰਦਾ ਹਾਂ ਕਿ ਅਸੀਂ ਸੁਣੀਏ ਤੇ ਭਾਵਨਾ ਨਹੀਂ ਬਣਾਉਂਦੇ। ਇਹਨਾਂ ਨੂੰ ਬਾਬਾ ਜੀ ਨੇ ਬਾਣੀ ਵਿਚ ਬਖ਼ਸ਼ਿਸ਼ ਕੀਤੀ-

*ਇਕਿ ਫਿਰਹਿ ਘਨੇਰੇ ਕਰਹਿ ਗਲੀ ਕਿਨੈ ਨ ਪਾਇਆ॥*

(ਅੰਗ ੯੧੯)

ਹਜ਼ੂਰ ਦੇ ਬਚਨਾਂ ਵਿਚੋਂ ਉਹ ਮਹਾਂਪੁਰਸ਼ ਬੜੇ ਸੋਹਣੇ ਬਚਨ ਕਰਦੇ ਸਨ। ਕਹਿੰਦੇ ਸਨ ਜਿਸ ਗੁਰਮੁਖ ਨੇ ਸਤਿਸੰਗੀ ਬਣਨਾ ਹੈ, ਸਤਿਸੰਗੀ ਦਾ ਅਰਥ ਹੈ ਕਿ ਉਸ ਅਸਥਾਨ 'ਤੇ ਆਏ ਜਿਸ ਥਾਂ 'ਤੇ ਇਕ ਪ੍ਰਮਾਤਮਾ ਦਾ ਨਾਮ ਜੱਪਿਆ ਜਾਂਦਾ ਹੋਵੇ, ਕਿਉਂਕਿ ਅੱਜ ਦੇ ਰਹਾਉ ਦੇ ਬਚਨ ਵੀ ਇਹ ਹਨ ਕਿ

*ਮੇਰੇ ਸਾਜਨ ਹਰਿ ਹਰਿ ਨਾਮੁ ਸਮਾਲਿ॥*
*ਸਾਧੂ ਸੰਗਤਿ ਮਨਿ ਵਸੈ ਪੂਰਨ ਹੋਵੈ ਘਾਲ॥ ੧॥ ਰਹਾਉ॥*

ਮੇਰੇ ਸੱਜਣ, ਪ੍ਰਮਾਤਮਾ ਦੇ ਨਾਮ ਨੂੰ ਸੰਭਾਲ। ਸੰਗਤ ਕਰੇਂਗਾ ਤਾਂ ਤੇਰੇ ਮਨ ਵਿਚ ਵੱਸੇਗਾ ਤੇ ਤੇਰੀ ਘਾਲਣਾ ਥਾਏਂ ਪੈ ਜਾਏਗੀ। ਉਹ ਕਹਿੰਦੇ ਹਨ ਕਿ ਜਿਸਨੇ ਸਤਿਸੰਗਤ ਕਰਨੀ ਹੈ, ਗੁਰਦੁਆਰੇ ਆਉਣਾ ਹੈ ਤੇ ਸੱਚੀ-ਮੁੱਚੀ ਜਿਹੜਾ ਆਪਣੀ ਈਮਾਨਦਾਰੀ ਨਾਲ ਅੰਦਰੋਂ ਚੱਲਣਾ ਲੋਚਦਾ ਹੈ ਤਾਂ ਪਹਿਲੀ ਗੱਲ ਬੰਦੇ ਕੋਲ ਆਪਣੇ ਗੁਰੂ ਦੇ ਪ੍ਰਤੀ ਸ਼ਰਧਾ ਹੋਣੀ ਬਹੁਤ ਲਾਜ਼ਮੀ ਹੈ। ਦੂਜੀ ਗੱਲ ਉਸਦੇ ਕੋਲ ਅੰਦਰ ਦੀ ਨਿਰਮਾਣਤਾ ਹੋਣੀ ਬਹੁਤ ਜ਼ਰੂਰੀ ਹੈ ਤੇ ਤੀਜੀ ਗੱਲ ਜਿਸ ਨੇ ਸੰਗਤ ਵਿਚੋਂ ਕੁਝ ਖੱਟ ਕੇ ਜਾਣਾ ਹੈ, ਉਸਦੇ ਕੋਲ ਚਿੱਤ ਦੀ ਇਕਾਗਰਤਾ ਹੋਣੀ ਬਹੁਤ ਜ਼ਰੂਰੀ ਹੈ।

ਪਹਿਲੀ ਗੱਲ ਸ਼ਰਧਾ ਕਿੰਨੀ-ਕੁ ਚਾਹੀਦੀ ਹੈ, ਇਹ ਅੱਗੇ ਚੱਲਕੇ ਵੇਖਣਾ ਹੈ ਕਿ ਜਿਹੜੇ ਸ਼ਰਧਾ ਵਾਲੇ ਬਚਨ ਅੱਜ ਧੰਨ ਗੁਰੂ ਅਰਜਨ ਸਾਹਿਬ ਨੇ ਕਹੇ ਹਨ, ਅਸੀਂ ਤਾਂ ਆਪਣੀ ਤਰਕ ਸਿਆਣਪ ਦੀਆਂ ਕੁੰਡੀਆਂ ਵਿਚ ਫੱਸ ਕੇ ਰਹਿ ਗਏ। ਗੁਰੂ ਜੀ ਨੇ ਤਾਂ ਗੱਲ ਹੀ ਇਥੋਂ ਸ਼ੁਰੂ ਕੀਤੀ ਹੈ ਕਿ ਗੁਰੂ ਨੂੰ ਕਦੀ ਵੀ ਵਿਅਕਤੀ ਮਨੁੱਖ ਜਾਣ ਕੇ ਨਾ ਪੂਜੀਂ। ਜੇ

ਗੁਰੂ ਨੂੰ ਪੂਜਣਾ ਹੈ ਤਾਂ ਪ੍ਰਮੇਸ਼ਰ ਜਾਣ ਕੇ ਪੂਜ। ਗੁਰੂ ਤੋਂ ਬਿਨਾਂ ਗਿਆਨ ਨਹੀਂ ਹੋਣਾ ਤੇ ਚੇਤੇ ਰੱਖਿਉ, ਗਿਆਨ ਉਸਨੂੰ ਮਿਲੇਗਾ ਜਿਹੜਾ ਸਹੀ ਅਰਥਾਂ ਵਿਚ ਭਾਵਨਾ ਵਾਲਾ ਬਣ ਕੇ ਆਏਗਾ। ਸਾਹਿਬ ਨੇ ਬਚਨ ਕੀਤੇ-

*ਗਿਆਨ ਕਾ ਬਧਾ ਮਨੁ ਰਹੈ ਗੁਰ ਬਿਨੁ ਗਿਆਨੁ ਨ ਹੋਇ॥*

(ਅੰਗ ੪੬੯)

ਜੇ ਮਨ ਨੂੰ ਟਿਕਾਉਣਾ ਹੈ ਤਾਂ ਉਹ ਗੁਰੂ ਦੇ ਬਖ਼ਸ਼ਿਸ਼ ਕੀਤੇ ਆਤਮਕ ਗਿਆਨ ਨਾਲ ਟਿੱਕੇਗਾ ਤੇ ਗੁਰਮੁਖੋ ! ਗੁਰੂ ਤੋਂ ਬਿਨਾਂ ਗਿਆਨ ਨਹੀਂ ਹੋ ਸਕਦਾ ਤੇ ਗਿਆਨ ਤੋਂ ਬਿਨਾਂ ਇਹ ਭੱਟਕਦਾ ਹੋਇਆ ਮਨ ਨਹੀਂ ਟਿੱਕ ਸਕਦਾ।

ਆਪ ਜੀ ਭੱਟਾਂ ਦੇ ਸਵਯੇ ਪੜ੍ਹਦੇ ਹੋ। ਉਹਨਾਂ ਨੇ ਆਪਣੀ ਜ਼ਿੰਦਗੀ ਦਾ ਅਨੁਭਵ ਆਪਣੇ ਜੀਵਨ ਵਿਚ ਵਾਪਰੀਆਂ ਘਟਨਾਵਾਂ ਨੂੰ ਵੀ ਆਪਣੀ ਰਚਨਾ ਵਿਚ ਅੰਕਿਤ ਕੀਤਾ ਹੈ। ਭੱਟ ਸਾਹਿਬ ਜੀ ਦੇ ਬਚਨ ਹਨ ਕਿ-

*ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ॥*

(ਅੰਗ ੧੩੯੯)

ਕਹਿਣ ਲੱਗੇ, ਪਿਆਰਿਆ ! ਗੁਰੂ ਤੋਂ ਬਿਨਾਂ ਅੰਦਰ ਦੀ ਸੋਝੀ ਅੰਦਰ ਦੀ ਸੁਰਤ ਨਹੀਂ।

*ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨਾ ਪਾਵੈ।*
*ਗੁਰੁ ਕਰੁ ਸਚੁ ਬੀਚਾਰੁ ਗੁਰੂ ਕਰੁ ਰੇ ਮਨ ਮੇਰੇ॥*
*ਗੁਰੁ ਕਰੁ ਸਬਦ ਸਪੁੰਨ ਅਘਨ ਕਟਹਿ ਸਭਿ ਤੇਰੇ॥*
*ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ ਗੁਰੂ ਸਤਿ ਕਵਿ ਨਲ੍ਯ ਕਹਿ॥*
*ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ ਤੇ ਅਕਯਥ ਸੰਸਾਰ ਮਹਿ॥*

(ਅੰਗ ੧੩੯੯)

ਗੁਰੂ ਤੋਂ ਬਿਨਾਂ ਅਗਨ ਕੱਟਣ ਵਾਲਾ ਕੋਈ ਨਹੀਂ, ਗੁਰੂ ਤੋਂ ਬਿਨਾਂ ਅੰਦਰ ਦੀ ਪਾਪਾਂ ਦੀ ਮੈਲ ਕੋਈ ਨਹੀਂ ਲ਼ਾਹੁਣ ਵਾਲਾ ਤੇ ਭੱਟ ਜੀ ਕਹਿੰਦੇ ਹਨ ਕਿ ਗੁਰੂ ਜੀ ਨੂੰ ਸਤਿਨਾਮ ਦਾ ਰੂਪ ਜਾਣੋ। ਗੁਰੂ ਸੱਤ ਹੈ, ਗੁਰੂ ਸਦੀਵ ਕਾਲ ਰਹਿਣ ਵਾਲੇ ਹਨ।

ਅਸੀਂ ਅੰਦਰ ਧੋਣ ਦੀ ਗੱਲ ਕਰਦੇ ਹਾਂ, ਬਾਹਰ ਦੀ ਮੈਲ ਤਾਂ ਅਸੀਂ ਧੋ ਸਕਦੇ ਹਾਂ ਸੰਸਾਰ ਦੇ ਕਿਸੇ ਸਾਧਨ ਨਾਲ ਤੇ ਬਾਹਰ ਦੀ ਮੈਲ ਦਿੱਸਦੀ ਵੀ ਹੈ। ਅੰਦਰ ਦੀ ਮੈਲ ਜਾਂ ਤਾਂ ਸਾਨੂੰ ਦਿੱਸਦੀ ਹੈ, ਜਾਂ ਕਿਸੇ ਤੱਤ-ਬੇਤਾ ਪੁਰਸ਼ ਦੀ ਸੰਗਤ ਕਰੀਏ ਤਾਂ ਉਸਨੂੰ ਵੀ ਪਤਾ ਲੱਗ ਜਾਂਦਾ ਹੈ ਕਿ ਇਹ ਇਨਸਾਨ ਕਿਹੜੀ ਅਵਸਥਾ ਵਿਚ ਵਿਚਰਦਾ ਹੈ ਜਾਂ ਫਿਰ ਸਾਡੇ ਅੰਦਰ

ਦੀ ਮੈਲ ਨੂੰ ਗੁਰ ਪ੍ਰਮੇਸ਼ਰ ਜਾਣਦਾ ਹੈ। ਬਾਹਰ ਬਸਤਰਾਂ 'ਤੇ ਮੈਲ ਪੈ ਜਾਏ ਤਾਂ ਅਸੀਂ ਇਹ ਕਹਾਂਗੇ ਕਿ ਲੋਕ ਕੀ ਕਹਿਣਗੇ ਮੈਲ ਪੈ ਗਈ ਤੇ ਲੋਕਾਂ ਦੇ ਕਹਿਣ 'ਤੇ ਵੀ ਆਪਣੇ ਬਸਤਰ ਧੋ ਲਵਾਂਗੇ, ਪਰ ਅੰਦਰ ਦੀ ਮੈਲ ਤਾਂ ਕਿਸੇ ਨੂੰ ਦਿੱਸਦੀ ਵੀ ਨਹੀਂ। ਇਹ ਇੰਨੀ ਸੂਖਸ਼ਮ ਮੈਲ ਹੈ ਤੇ ਇਹੋ ਜਿਹੀ ਮੈਲ ਹੈ ਕਿ ਗੁਰੂ ਜੀ ਦੇ ਕੋਲ ਬੈਠਿਆਂ ਬੈਠਿਆਂ ਜਿੱਥੇ ਸੱਚ ਦੀ ਗੱਲ ਹੁੰਦੀ ਹੈ, ਉਥੇ ਬੈਠਿਆਂ ਬੈਠਿਆਂ ਇਹ ਪਾਪੀ ਮਨ ਕਿਸੇ ਤਰੀਕੇ ਨਾਲ ਮੈਲ ਅੰਦਰ ਸੁੱਟੀ ਹੀ ਜਾਂਦਾ ਹੈ। ਹੁਣ ਉਸ ਬਾਹਰ ਦੀ ਮੈਲ ਨੂੰ ਧੋ ਸਕਦੇ ਹਾਂ ਪਾਣੀ ਨਾਲ, ਸਾਬਣ ਨਾਲ ਪਰ ਪਿਆਰਿਉ ! ਅੰਦਰ ਦੀ ਮੈਨ ਕਿਹੜੀ ਥਾਂ ਤੋਂ ਧੋ ਕੇ ਆਵਾਂਗੇ। ਜਦੋਂ ਅਸੀਂ ਕੱਪੜੇ ਧੋਂਦੇ ਹਾਂ ਤਾਂ ਕਦੀ ਆਪਣੇ ਡਰਾਇੰਗ ਰੂਮ ਵਿਚ ਨਹੀਂ, ਆਪਣੇ ਕਿਚਨ ਵਿਚ ਨਹੀਂ, ਅਸੀਂ ਕਹਿੰਦੇ ਹਾਂ ਕਿ ਵਾਸ਼ਿੰਗ ਮਸ਼ੀਨ ਵਿਚ ਕੱਪੜੇ ਪਾ ਦਿਉ, ਧੋ ਲੈਂਦੇ ਹਾਂ। ਹੱਥਾਂ ਨਾਲ ਧੋਣ ਵਾਲੀਆਂ ਬੀਬੀਆਂ ਗੁਸਲਖ਼ਾਨੇ ਵਿਚ ਜਾਂ ਵੱਖਰੇ ਬਣੇ ਹੋਏ ਕਿਸੇ ਖੁਰੇ ਵਿਚ ਕੱਪੜੇ ਧੋ ਲੈਣਗੀਆਂ। ਪਿੰਡਾਂ ਥਾਵਾਂ 'ਤੇ ਟਿਊਬਵੈੱਲ 'ਤੇ, ਤਲਾਬ 'ਤੇ ਜਾਂ ਦਰਿਆਵਾਂ ਦੇ ਕਿਨਾਰੇ ਮੈਲ ਧੋਤੀ ਜਾਂਦੀ ਸੀ। ਕੁਝ ਥਾਵਾਂ ਸਨ ਮੈਲ ਧੋਣ ਲਈ ਮੁਕੱਰਰ। ਅੰਦਰ ਵਾਲਾ ਕੱਪੜਾ ਗੁਰੂ ਦੁਆਰੇ ਤੋਂ ਬਿਨਾਂ ਹੋਰ ਕਿਤੇ ਧੋਤਾ ਨਹੀਂ ਜਾ ਸਕਦਾ।

ਗੁਰੂ ਸਾਹਿਬ ਜੀ ਦੇ ਅੰਮ੍ਰਿਤ ਬਚਨ ਆਪ ਪੜ੍ਹਦੇ ਹੋ ਤੇ ਸੂਹੀ ਰਾਗ ਦਾ ਇਹ ਸ਼ਬਦ ਹੈ ਕਿ-

*ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ॥*

ਇਕ ਪਾਸੇ ਕਹਿੰਦੇ ਹਨ ਕਿ ਜਿਹੜਾ ਮੈਲਾ ਭਾਂਡਾ ਹੈ ਉਸਨੂੰ ਧੋਣਾ ਹੈ ਤੇ ਨਾਲ ਹੀ ਬਚਨ ਕਰ ਦਿੱਤਾ ਜਿੰਨਾ ਮਰਜ਼ੀ ਇਸ ਭਾਂਡੇ ਨੂੰ ਧੋਣ ਦਾ ਯਤਨ ਕਰੇ ਪਰ ਇਹ ਭਾਂਡਾ ਮੈਲੇ ਦਾ ਮੈਲਾ ਰਹਿਣਾ ਹੈ, ਇਸਨੇ ਧੁੱਪਣਾ ਨਹੀਂ। ਹੁਣ ਉਹ ਧੋਣਾ ਸੀ ਬਾਹਰ ਦੇ ਕਰਮ ਕਾਂਡਾਂ ਦਾ, ਉਹ ਧੋਣਾ ਸੀ ਬਾਹਰ ਦੀਆਂ ਬਾਤਾਂ ਦਾ, ਹਜ਼ੂਰ ਕਹਿੰਦੇ ਹਨ, ਜੇ ਅੰਦਰ ਨੂੰ ਧੋਣਾ ਲੋਚਣਾ ਹੈ ਤਾਂ ਇਕ ਥਾਂ ਪ੍ਰਮੇਸ਼ਰ ਨੇ ਬਣਾਈ ਹੈ, ਉਹ ਥਾਂ ਹੈ-

*ਭਾਂਡਾ ਅਤਿ ਮਲੀਣੁ ਧੋਤਾ ਹਛਾ ਨ ਹੋਇਸੀ॥*
*ਗੁਰੂ ਦੁਆਰੈ ਹੋਇ ਸੋਝੀ ਪਾਇਸੀ॥*
*ਏਤੁ ਦੁਆਰੈ ਧੋਇ ਹਛਾ ਹੋਇਸੀ॥*

(ਅੰਗ ੭੩੦)

ਇਕ ਥਾਂ ਹੈ ਗੁਰੂ ਦਾ ਦਰ ਜਿੱਥੇ ਅਸੀਂ ਆਪਣੇ ਅੰਦਰ ਦੀ ਮੈਲ ਨੂੰ ਧੋਈਏ। ਗੁਰਮਤਿ ਦਾ ਸਿਧਾਂਤ ਹੈ ਕਿ ਗੁਰੂ ਤੋਂ ਬਿਨਾਂ ਪਾਰ ਉਤਾਰਾ ਨਹੀਂ। ਧੰਨ ਗੁਰੂ ਅੰਗਦ ਸਾਹਿਬ ਜੀ ਨੇ ਸਿਰੇ ਦੇ ਬਚਨ ਕਹੇ। ਕਹਿੰਦੇ ਹਨ ਕਿ ਗੁਰਮੁਖਾ ! ਜੇ ਤੂੰ ਬਹੁਤ ਜ਼ਿਆਦਾ ਬਾਹਰ ਦੇ ਚਾਨਣ ਦੀ ਗੱਲ ਕਰਦਾ ਹੈਂ ਤਾਂ

*ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥*

(ਅੰਗ ੪੬੩)

ਇੰਨਾ ਬਾਹਰ ਦਾ ਚਾਨਣ ਹੋਣ ਦੇ ਬਾਵਜੂਦ ਵੀ ਅੰਦਰ ਦਾ ਜਿਹੜਾ ਅੰਧਕਾਰ, ਅੰਦਰ ਦਾ ਹਨੇਰਾ ਸਤਿਗੁਰੂ ਤੋਂ ਬਿਨਾਂ ਦੂਰ ਨਹੀਂ ਹੋ ਸਕਦਾ। ਹੁਣ ਅਸੀਂ ਦੇਖਦੇ ਹਾਂ ਕਿ ਗੁਰੂ ਬਿਨਾਂ ਸ਼ਰਧਾ ਕਿੰਨੀ-ਕੁ ਚਾਹੀਦੀ ਹੈ? ਜੇ ਪਿਆਰਿਉ ! ਆਪਣੇ ਗੁਰੂ ਜਿਸਨੇ ਸਾਨੂੰ ਦਾਤ ਦੇਣੀ ਹੈ, ਉਸ ਉੱਪਰ ਹੀ ਸ਼ਰਧਾ ਨਹੀਂ, ਫਿਰ ਅਸੀਂ ਗੁਰੂ ਤੋਂ ਕੁਝ ਹਾਸਿਲ ਨਹੀਂ ਕਰ ਸਕਦੇ। ਹੁਣ ਅਸੀਂ ਕਹਾਂਗੇ ਕਿ ਗੁਰੂ ਤਾਂ ਦਇਆਵਾਨ ਹੈ, ਪਰ ਤੁਸੀਂ ਦਾਅਵੇ ਨਾਲ ਕਿਵੇਂ ਕਹਿ ਦਿੱਤਾ ਕਿ ਗੁਰੂ ਕੋਲੋਂ ਕੁਝ ਨਹੀਂ ਹਾਸਿਲ ਕਰ ਸਕਾਂਗੇ। ਗੁਰੂ ਤਾਂ ਦਇਆਲੂ ਹਨ, ਕੋਈ ਸ਼ੱਕ ਨਹੀਂ। ਕਿਹੜੀ ਘੜੀ ਹੈ, ਕਿਹੜਾ ਸਮਾਂ ਹੈ ਜਦੋਂ ਗੁਰੂ ਜੀ ਦਇਆ ਦਾ ਮੀਂਹ ਨਹੀਂ ਬਰਸਾਉਂਦੇ? ਹਰ ਖਿਨ ਗੁਰੂ ਦੀ ਦਇਆ ਦਾ ਬੱਦਲ ਵੱਸਦਾ ਹੈ ਤੇ ਪਿਆਰਿਉ ! ਉਥੇ ਮੋਹਲੇਧਾਰ ਬਰਸਾਤ ਕੀ ਕਰੇਗੀ ਜਿੱਥੇ ਟਿੱਬੇ ਹੀ ਨੀਵੇਂ ਬਣਨ ਨੂੰ ਤਿਆਰ ਹਨ। ਹੁਣ ਬੰਦਾ ਉੱਠ ਕੇ ਇਹ ਕਹੇ ਕਿ ਟਿੱਬੇ ਦਾ ਕਸੂਰ ਨਹੀਂ, ਮੀਂਹ ਦਾ ਕਸੂਰ ਹੈ ਤਾਂ ਸਿਆਣੇ ਕਹਿਣਗੇ ਕਿ ਨੀਵੀਆਂ ਥਾਵਾਂ 'ਤੇ ਪੰਦਰਾਂ ਮਿੰਟ ਮੀਂਹ ਪਿਆ ਤੇ ਉਹਨਾਂ ਨੇ ਆਪਣੇ ਅੰਦਰ ਜਲ ਨੂੰ ਟਿਕਾਅ ਲਿਆ ਤੇ ਸਿਖਰ ਉੱਤੇ ਬਾਰ੍ਹਾਂ ਘੰਟੇ ਬਰਸਾਤ ਹੁੰਦੀ ਰਹੀ ਤੇ ਪਰਤ ਕੇ ਸਿਖਰ ਫਿਰ ਸੁੱਕੇ ਦਾ ਸੁੱਕਾ। ਇਸਦੇ ਵਿਚ ਬੱਦਲ ਦਾ ਕਸੂਰ ਨਹੀਂ। ਬੱਦਲ ਤਾਂ ਕ੍ਰਿਪਾਲੂ ਹੈ, ਦੋਸ਼ ਤਾਂ ਉਸ ਟਿੱਬੇ ਦਾ ਹੈ ਜਿਹੜਾ ਪਾਣੀ ਨੂੰ ਰੋਕਦਾ ਨਹੀਂ ਪਿਆ, ਜਿਸਦੇ ਅੰਦਰ ਰੋਕਣ ਦੀ ਸਮਰੱਥਾ ਨਹੀਂ। ਗੁਰੂ ਅਮਰਦਾਸ ਜੀ ਨੇ ਇਹੀ ਬਚਨ ਕਹੇ ਸਨ-

*ਸਤਿਗੁਰੁ ਸਦਾ ਦਇਆਲੁ ਹੈ ਭਾਈ ਵਿਣੁ ਭਾਗਾ ਕਿਆ ਪਾਈਐ॥*
*ਏਕ ਨਦਰਿ ਕਰਿ ਵੇਖੈ ਸਭ ਊਪਰਿ ਜੇਹਾ ਭਾਉ ਤੇਹਾ ਫਲੁ ਪਾਈਐ॥*

(ਅੰਗ ੬੦੨)

ਜਿਹੜੀ ਤੇਰੀ ਭਾਵਨਾ ਹੈ, ਜਿਹੋ ਜਿਹੀ ਤੇਰੀ ਸ਼ਰਧਾ ਹੈ, ਉਹੋ ਕੁਝ ਤੈਨੂੰ ਮਿਲ ਜਾਏਗਾ। ਅਰਜ਼ ਕਰ ਰਿਹਾ ਸੀ ਕਿ ਮੀਂਹ ਪੈਂਦਿਆਂ ਸਾਰ ਸਾਰੀਆਂ ਥਾਵਾਂ 'ਤੇ ਜੱਲ-ਥੱਲ ਹੋ ਗਈ, ਪਰ ਟਿੱਬਾ ਉਸੇ ਤਰ੍ਹਾਂ ਖ਼ੁਸ਼ਕ ਹੈ। ਉਸੇ ਤਰ੍ਹਾਂ ਸੂਰਜ ਦੀਆਂ ਕਿਰਨਾਂ ਪਈਆਂ ਤਾਂ ਤੱਪਨ ਲੱਗਾ ਹੈ ਤੇ ਇਥੇ ਹਜ਼ੂਰ ਨੇ ਕਿਹਾ ਕਿ ਮੀਂਹ ਦਾ ਦੋਸ਼ ਨਾ ਕੱਢ, ਆਪਣੇ ਅੰਦਰ ਝਾਤੀ ਮਾਰ ਕੇ ਦੇਖ, ਇੰਨੇ ਸਾਲ ਹੋ ਗਏ ਨੇ ਮੀਂਹ ਪੈਂਦਿਆਂ, ਤੇਰਾ ਅੰਦਰ ਕਿਉਂ ਨਹੀਂ ਭਿੱਜਾ, ਕਿਉਂਕਿ ਤੇਰਾ ਅੰਦਰ ਟਿੱਬੇ ਦੀ ਤਰ੍ਹਾਂ ਬਣਿਆ ਹੈ। ਬਾਬਾ ਜੀ ਦੇ ਬਚਨ ਹਨ-

*ਫਰੀਦਾ ਗਰਬੁ ਜਿਨ੍ਹਾ ਵਡਿਆਈਆ*

ਸੰਗਤ ਵਿਚ ਜਾਣਾ ਹੈ ਤਾਂ ਇਹਨਾਂ ਚੀਜ਼ਾਂ ਨੂੰ ਆਪਾਂ ਸਾਰੇ ਛੱਡਣ ਦਾ ਯਤਨ ਕਰੀਏ। ਜੇ ਸੰਗਤ ਵਿਚ ਜਾਣਾ ਹੈ ਆਪਣੀ ਵਡਿਆਈ ਲੈਣ ਲਈ ਕਿ ਚਲੋ ਚਾਰ ਬੰਦੇ ਮੈਨੂੰ ਜਾਣਨ

ਲੱਗ ਪੈਣਗੇ, ਲੋਕਾਂ ਨਾਲ ਮੇਰਾ ਚੰਗਾ ਵਾਹ ਪੈ ਜਾਏਗਾ। ਜਿਉਂ ਜਿਉਂ ਗੁਰੂ-ਸ਼ਬਦ ਵਿਚ ਭਿੱਜਾਂਗੇ ਤਾਂ ਗੁਰੂ ਸਾਹਿਬ ਸੋਝੀ ਦੇਣਗੇ। ਇਸ ਨਾਲ ਚੇਤੇ ਰੱਖਿਉ, ਤਾਲਮੇਲ ਸਮਾਜ ਦਾ ਹੋ ਜਾਏਗਾ, ਮਨ ਫਿਰ ਝੁੱਕ ਗਿਆ, ਗੁਰੂ ਦਾ ਤਾਲਮੇਲ ਤਾਂ ਫਿਰ ਵਿਚੋਂ ਨਿਕਲ ਗਿਆ। ਹਜ਼ੂਰ ਜੀ ਮੇਹਰ ਕਰਦੇ ਹਨ ਕਿ ਜੇ ਤੂੰ ਵਡਿਆਈ ਦੀ ਹਉਂ ਲੈ ਕੇ ਆਉਣੀ ਚਾਹੁੰਦਾ ਹੈ ਤਾਂ ਇਸਨੂੰ ਬਾਹਰ ਰੱਖਕੇ ਆਈਂ, ਗੁਰੂ ਤਾਂ ਦਇਆ ਕਰਨਗੇ, ਪਰ ਤੂੰ ਮੀਂਹ ਵਿਚ ਟਿੱਬਾ ਨਾ ਬਣਿਆ ਰਹੀਂ।

*ਫਰੀਦਾ ਗਰਬੁ ਜਿਨ੍ਾ ਵਡਿਆਈਆ ਧਨਿ ਜੋਬਨਿ ਆਗਾਹ ॥*

ਜਿਨ੍ਹਾਂ ਨੂੰ ਜਵਾਨੀ ਦਾ ਤੇ ਧਨ ਦਾ ਮਾਣ ਹੈ, ਉਹ ਗੁਰੂ ਨੂੰ ਦੋਸ਼ ਨਾ ਦੇਣ। ਉਹ ਤਾਂ-

*ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ ॥*

(ਅੰਗ ੧੩੮੩)

ਜਿਵੇਂ ਮੀਂਹ ਦਾ ਟਿੱਬਾ ਖ਼ਾਲੀ ਰਹਿ ਗਿਆ ਅਤੇ ਬੱਦਲ ਨੂੰ ਦੋਸ਼ ਦੇਈ ਜਾਉ ਤਾਂ ਅਗਿਆਨਤਾ ਹੈ, ਬੱਦਲ ਦਾ ਕੀ ਕਸੂਰ ਕਮਲਿਆ ! ਤੂੰ ਹੀ ਆਪਣੇ ਆਪ ਨੂੰ ਝੁਕਾਉਣ ਦਾ ਯਤਨ ਨਹੀਂ ਕੀਤਾ। ਦੂਜੀ ਉਦਾਹਰਨ, ਜੇ ਸ਼ਰਧਾ ਤੋਂ ਅਸੀਂ ਹੀਣੇ ਹਾਂ ਤਾਂ ਗੁਰੂ ਤੋਂ ਅਸੀਂ ਕੀ ਲੈ ਲੈਣਾ ਹੈ?

ਹਜ਼ੂਰ ਨੇ ਦੂਜਾ ਬਚਨ ਕੀਤਾ ਕਿ ਬਾਵਨ ਚੰਦਨ ਕੰਢਿਆਂ ਵਾਲੀਆਂ ਝਾੜੀਆਂ ਨੂੰ ਵੀ ਸੁਗੰਧੀ ਦਿੰਦਾ ਹੈ। ਜਿਸ ਰੁੱਖ ਨੂੰ ਅਸੀਂ ਨੀਵਾਂ ਕਹਿੰਦੇ ਹਾਂ, ਅਰਿੰਡ ਨੂੰ ਨੀਚ ਕਹਿੰਦੇ ਹਾਂ। ਨੀਚ ਦਾ ਅਰਥ ਹੈ ਕਿ ਜਿਸ ਦੀ ਲੱਕੜ ਦੀ ਅਹਿਮੀਅਤ ਉੱਨੀ ਨਹੀਂ, ਜਿੰਨੀ ਕੀਮਤ ਦੂਜੀ ਲੱਕੜ ਦੀ ਹੈ। ਜਦੋਂ ਚੰਦਨ ਆਪਣੀ ਸੁਗੰਧੀ ਦੀਆਂ ਲਪਟਾਂ ਕੱਢਦਾ ਹੈ ਤਾਂ ਹਵਾ ਵਿਚ ਮਹਿਕ ਮਿਲ ਕੇ ਬਨਸਪਤੀ ਨੂੰ ਸੁਗੰਧਿਤ ਕਰਦਾ ਹੈ। ਅਰਿੰਡ ਵਿਚ ਸੁਗੰਧ ਆ ਗਈ, ਜ਼ਮੀਨ 'ਤੇ ਉੱਗੀਆਂ ਹੋਈਆਂ ਝਾੜੀਆਂ ਵਿਚ ਸੁਗੰਧ ਆ ਗਈ ਤੇ ਕੋਲ ਖਲੋਤਾ ਬਾਂਸ ਸਾਰੀ ਜ਼ਿੰਦਗੀ ਚੰਦਨ ਦੇ ਨੇੜੇ ਖਹਿੰਦਾ ਰਿਹਾ, ਪਰ ਇੰਨਾ ਬਦਕਿਸਮਤ ਕਿ ਉਸਦੇ ਅੰਦਰ ਕਦੀ ਵੀ ਸੁਗੰਧੀ ਨਹੀਂ ਆਈ। ਹੁਣ ਇਸਦੇ ਵਿਚ ਚੰਦਨ ਦਾ ਕੋਈ ਦੋਸ਼ ਨਹੀਂ। ਚੰਦਨ ਤਾਂ ਮਹਿਕ ਬਿਖੇਰ ਰਿਹਾ ਹੈ, ਕੰਢਿਆਂ ਵਾਲੀਆਂ ਝਾੜੀਆਂ ਸੁਗੰਧੀ ਲੈ ਗਈਆਂ, ਆਮ ਰੁੱਖ ਸੁਗੰਧੀ ਪ੍ਰਾਪਤ ਕਰ ਗਏ, ਜ਼ਮੀਨ 'ਤੇ ਉੱਗਿਆ ਹੋਇਆ ਘਾਹ ਸੁਗੰਧੀ ਨਾਲ ਭਰਿਆ ਹੋਇਆ ਹੈ ਤੇ ਬਾਂਸ ਆਪਣੇ ਵਿਚ ਝਾਤੀ ਮਾਰ ਕੇ ਦੇਖੇ ਕਿ ਇਸਦੇ ਵਿਚ ਇੰਨੇ ਔਗੁਣ ਹਨ, ਜਿਨ੍ਹਾਂ ਔਗੁਣਾਂ ਤੇ ਦੋਸ਼ਾਂ ਕਰਕੇ ਇਸਦੀ ਭਾਵਨਾ ਚੰਦਨ ਪ੍ਰਤੀ ਨਾ ਬਣ ਸਕੀ। ਕਿਉਂ? ਪਹਿਲਾਂ ਤਾਂ ਇਹ ਗੰਢਾਂ ਵਾਲਾ ਹੈ। ਕਹਿੰਦੇ ਹਨ ਕਿ ਜਿਹੜਾ ਬੰਦਾ ਆਪਣੇ ਅੰਦਰ ਦਾ ਕਪਟ ਗੁਰੂ ਕੋਲ ਆ ਕੇ ਵੀ ਨਹੀਂ ਛੱਡਦਾ ਤਾਂ ਉਸ ਬੰਦੇ ਨੇ ਗੁਰੂ ਦੀ ਕਿਹੜੀ ਕ੍ਰਿਪਾ ਲੈ ਲੈਣੀ ਹੈ। ਗੰਢ ਦਾ ਅਰਥ ਹੈ ਕਪਟ। ਦੂਜਾ ਉਸਦਾ ਔਗੁਣ ਹੈ ਅੰਦਰੋਂ ਬਿਲਕੁਲ ਖ਼ਾਲੀ। ਬਾਂਸ ਅੰਦਰ ਕੁਝ ਵੀ ਰੱਸ ਨਹੀਂ। ਤੀਜਾ, ਇੰਨਾ ਬਦਕਿਸਮਤ ਹੈ ਕਿ ਜਿੱਥੇ ਖਲੋ ਜਾਂਦਾ ਹੈ, ਆਪਣੀ ਕੁਲ

ਨੂੰ ਆਪੇ ਅੱਗ ਲਾ ਕੇ ਫੂਕਣ ਲੱਗ ਪੈਂਦਾ ਹੈ। ਇਹ ਤਿੰਨ ਚੀਜ਼ਾਂ ਬਾਂਸ ਨੂੰ ਵਿਰਵਾ ਰੱਖ ਗਈਆਂ ਸੁਗੰਧੀ ਤੋਂ। ਕਹਿੰਦੇ ਹਨ ਕਿ ਇੰਨੇ ਗੁਰੂ ਕੋਲੋਂ ਕੀ ਲੈਣਾ ਹੈ ਜਿਹੜੇ ਖਲੋਤੇ ਖਲੋਤੇ ਆਪਣੀ ਈਰਖਾ ਦੀ ਅੱਗ ਵਿਚ ਆਪ ਹੀ ਸੜੀ ਜਾਂਦੇ ਹਨ। ਗੁਰੂ ਲਈ ਸ਼ਰਧਾ ਕੀ ਹੈ। ਸਤਿਗੁਰੂ ਜੀ ਨੇ ਬਾਣੀ ਵਿਚ ਕਿਹਾ-

*ਕਬੀਰ ਬਾਂਸ ਬਡਾਈ ਬੂਡਿਆ*

ਕਹਿਣ ਲੱਗੇ ਇਹ ਬਾਂਸ ਖ਼ਤਮ ਹੋ ਗਿਆ ਸਿਰਫ਼ ਵਡਿਆਈ ਵਿਚ, ਮੇਰੀ ਜੈ ਜੈਕਾਰ, ਮੈਂ ਉੱਚਾ।

*ਕਬੀਰ ਬਾਂਸੁ ਬਡਾਈ ਬੂਡਿਆ ਇਉ ਮਤ ਡੂਬਹੁ ਕੋਇ॥*

ਜੇ ਇਹੋ ਜਿਹੀ ਬਿਰਤੀ ਲੈ ਕੇ ਆ ਗਏ, ਫਿਰ ਗੁਰੂ ਦਾ ਦੋਸ਼ ਨਾ ਕੱਢਿਉ, ਕਿਉਂਕਿ

*ਚੰਦਨ ਕੈ ਨਿਕਟੇ ਬਸੈ*

ਪਰ ਨਾਲ ਬਚਨ ਕੀਤਾ

*ਬਾਸੁ ਸੁਗੰਧੁ ਨ ਹੋਇ॥*

(ਅੰਗ ੧੩੬੫)

ਚੰਦਨ ਦੇ ਨੇੜੇ ਰਹਿ ਕੇ ਸੁਗੰਧੀ ਨਹੀਂ। ਗੁਰੂ ਲਈ ਅਥਾਹ ਸ਼ਰਧਾ, ਗੁਰੂ ਲਈ ਅਟੁੱਟ ਭਰੋਸਾ ਤੇ ਸ਼ਰਧਾ 90% ਨਹੀਂ ਤੇ 99% ਵੀ ਨਹੀਂ। ਗੁਰੂ ਲਈ ਇੰਨੀ ਸ਼ਰਧਾ ਕਿ 100 ਦੇ ਅੰਕੜੇ ਵੀ ਟੱਪ ਜਾਏ। ਜਿਸ ਦਾ ਮਨ ਗੁਰੂ 'ਤੇ ਪੂਰਨ ਤੌਰ 'ਤੇ ਭਿੱਜ ਜਾਏ, ਉਹ ਕੁਝ ਲੈ ਸਕੇਗਾ।

ਹਜ਼ੂਰ ਨੇ ਅੱਜ ਸ਼ਰਧਾ ਵਿਚ ਭਿੱਜ ਕੇ ਸ਼ਬਦ ਕਹੇ। ਕਹਿੰਦੇ ਹਨ ਕਿ ਗੁਰੂ ਪ੍ਰਮੇਸ਼ਰ ਹੈ। ਕਹਿਣ ਲੱਗੇ

*ਗੁਰੁ ਪਰਮੇਸੁਰੁ ਪੂਜੀਐ*

ਕਹਿਣ ਲੱਗੇ ਗੁਰਮੁਖਾ ! ਕਿਸੇ ਭੁਲੇਖੇ ਵਿਚ ਨਾ ਰਹੀਂ, ਪ੍ਰਮੇਸ਼ਰ ਜਾਣ ਕੇ ਪੂਜ।

*ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ॥*

*ਸਤਿਗੁਰ ਦਾਤਾ ਜੀਅ ਕਾ*

ਗੁਰੂ ਜੀ ਜਿੰਦ ਦੇ ਦਾਤੇ ਹਨ। ਜਿੰਦ ਨੂੰ ਲੋੜ ਪੈਣੀ ਹੈ ਨਾਮ ਦੀ, ਜਿੰਦ ਨੂੰ ਲੋੜ ਪੈਣੀ ਹੈ ਸ਼ਬਦ ਦੀ, ਜਿੰਦ ਦਾ ਦਾਤਾ ਗੁਰੂ ਹੈ, ਬਾਕੀ ਜਿੰਨੇ ਅਸੀਂ ਦਾਤੇ ਮੰਨਦੇ ਹਾਂ, ਇਹ ਤਨ ਦੇ ਦਾਤੇ ਹਨ। ਕਿਸੇ ਦੇ ਤਨ ਨੂੰ ਢੱਕਣ ਲਈ ਕੱਪੜੇ ਦੇ ਦਿੱਤੇ, ਕਿਸੇ ਦੇ ਛੱਕਣ ਲਈ ਭੋਜਨ ਦੇ ਦਿੱਤਾ, ਕਿਸੇ ਦੀ ਜ਼ਿੰਦਗੀ ਵਿਚ ਕੰਮ ਕਰਨ ਲਈ ਚਾਰ ਪੈਸੇ ਦੇ ਦਿੱਤੇ, ਪਰ ਜਿੰਦ ਲਈ ਕੋਈ ਕਿਸੇ ਨੂੰ ਨਹੀਂ ਦੇ ਸਕਦਾ। ਜਿੰਦ ਦਾ ਦਾਤਾ ਕੇਵਲ ਗੁਰੂ ਹੈ। ਜਿੰਦ ਨੂੰ ਭੋਜਨ

ਚਾਹੀਦਾ ਹੈ ਨਾਮ ਦਾ, ਜਿੰਦ ਨੂੰ ਚਾਹੀਦਾ ਹੈ ਬਸਤਰ ਪੱਤ ਦਾ। ਜਿੰਦ ਨੂੰ ਚਾਹੀਦਾ ਹੈ ਅੰਦਰ ਦਾ ਖੇੜਾ ਤੇ ਜੀਅ ਦਾ ਦਾਤਾ ਕੇਵਲ ਗੁਰੂ ਹੈ, ਤਨ ਦੇ ਦਾਤੇ ਤਾਂ ਕਈ ਬੈਠੇ ਹੋਣੇ ਹਨ। ਗੁਰੂ ਸਾਹਿਬ ਨੇ ਤਾਂ ਹੀ ਬਾਣੀ ਵਿਚ ਬਚਨ ਕੀਤਾ ਹੈ। ਕਹਿਣ ਲੱਗੇ-

*ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ॥*
*ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ॥*

(ਅੰਗ ੨੮੬)

*ਸਤਿਗੁਰੁ ਦਾਤਾ ਜੀ ਕਾ ਸਭਸੈ ਦੇਹਿ ਅਧਾਰੁ॥*

ਸਾਰਿਆਂ ਦਾ ਸਹਾਰਾ ਹਨ। ਸਾਰਿਆਂ ਨੂੰ ਅਧਾਰ ਦਿੰਦੇ ਹਨ। ਬਾਬਾ ਜੀ ਕਹਿੰਦੇ ਹਨ, ਫਿਰ ਹੁਣ ਪੂਜੀਏ ਕਿਵੇਂ? ਪੂਜਣ ਦਾ ਅਰਥ ਹੈ ਕਿ ਆਪਾਂ ਰੁਮਾਲੇ ਭੇਟਾ ਕੀਤੇ, ਚੌਰ ਸਾਹਿਬ ਲਿਆਂਦੇ, ਚੰਦੋਏ ਲਿਆਂਦੇ, ਇਹ ਪੂਜੀਏ? ਨਹੀਂ, ਇਸ ਤੋਂ ਅਗਲਾ ਬਚਨ ਹੈ-

*ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ॥*

ਜੇ ਗੁਰੂ ਨੂੰ ਪੂਜਣਾ ਚਾਹੁੰਦਾ ਹੈਂ ਤਾਂ ਸਭ ਤੋਂ ਉੱਚਾ ਵੀਚਾਰ ਇਹ ਹੈ ਕਿ ਸੱਚਾ, ਜੋ ਗੁਰੂ ਜੀ ਕਹਿੰਦੇ ਹਨ, ਉਹ ਬਚਨ ਕਮਾ ਲੈ। ਹੁਣ ਬਚਨ ਕਮਾਏ ਨਾ ਤੇ ਕੇਵਲ ਬਾਹਰ ਦੀ ਪੂਜਾ ਕਰੇ। ਅਸੀਂ ਗੁਰਦੁਆਰੇ 'ਤੇ ਇੰਨਾ ਲੱਖ ਲਾ ਦਿੱਤਾ, ਸਾਡੀ ਪਾਲਕੀ ਇੰਨੇ ਦੀ ਬਣੀ, ਸਾਡੇ ਰੁਮਾਲਿਆਂ ਦੇ ਸੈੱਟ ਇੰਨੇ ਦੇ ਬਣਦੇ ਹਨ, ਕੀ ਗੱਲਾਂ ਹਨ। ਕੀ ਗੁਰੂ ਜੀ ਦੇ ਬਚਨ ਕਮਾਏ? ਕੀ ਗੁਰੂ ਜੀ ਦੇ ਸ਼ਬਦ ਨੂੰ ਅਸੀਂ ਮੰਨਿਆ? ਜੇ ਨਹੀਂ ਮੰਨਿਆ ਤਾਂ ਪਿਆਰਿਉ ! ਇਹ ਬਾਹਰ ਦੀ ਪੂਜਾ ਕੇਵਲ ਇਕ ਦਿਖਾਵਾ ਬਣ ਕੇ ਰਹਿ ਜਾਏਗੀ। ਗੁਰੂ ਜੀ ਦੇ ਬਚਨ ਕਮਾ। ਫਿਰ ਅਸੀਂ ਕਹਾਂਗੇ ਕਿ ਕੀ ਬਚਨ ਕਮਾਵਣੇ ਦਾ ਅਰਥ ਕੀਰਤਨ ਕਰੀਏ? ਇਹ ਵੀ ਅਜੇ ਕਮਾਵਣੇ ਨਹੀਂ। ਆਪ ਕਹੋਗੇ ਕੀਰਤਨ ਕਿਉਂ ਨਹੀਂ ਕਮਾਵਣੇ? ਕਥਾ ਕਰੀਏ? ਇਹ ਕਮਾਵਣੇ ਹਨ? ਪਾਠ ਪੜ੍ਹੀਏ, ਇਹ ਕਮਾਵਣੇ ਹਨ? ਇਹ ਕਮਾਉਣ ਵਾਲੇ ਪਾਸੇ ਸਾਨੂੰ ਸੇਧ ਦਿੰਦੇ ਹਨ, ਕਮਾਵਣੇ ਤਾਂ ਹਨ ਜੇ ਅਸੀਂ ਬਾਹਰ ਵਿਚਰ ਕੇ ਵੀ ਉਹੋ ਜਿਹੀ ਜ਼ਿੰਦਗੀ ਜੀਵੀਏ। ਬਾਬਾ ਜੀ ਨੇ ਕਿਹਾ-

*ਸੇਵਕ ਸਿਖ ਪੂਜਣ ਸਭਿ ਆਵਹਿ ਸਭਿ ਗਾਵਹਿ ਹਰਿ ਹਰਿ ਊਤਮ ਬਾਨੀ॥*
*ਗਾਵਿਆ ਸੁਣਿਆ ਤਿਨ ਕਾ ਹਰਿ ਥਾਇ ਪਾਵੈ*
*ਜਿਨ ਸਤਿਗੁਰ ਕੀ ਆਗਿਆ ਸਤਿ ਸਤਿ ਕਰਿ ਮਾਨੀ॥*

(ਅੰਗ ੬੬੯)

ਹੁਣ ਅਸੀਂ ਕਹਿੰਦੇ ਹਾਂ ਕਿ ਕੀਰਤਨ ਕਰਦਿਆਂ ਬੜੇ ਵੈਰਾਗ ਵਿਚ ਸਾਡੇ ਸ਼ਬਦ ਹਨ, ਨਹੀਂ ਗੁਰਮੁਖੋ! ਨਹੀਂ ਜੇ ਬਣਦੀ ਭਾਵਨਾ। ਆਪਣਾ ਸੁਭਾਅ ਹੈ, ਮਿੱਟੀ ਦੇ ਬਰਤਨ ਤਾਂ ਸਿੱਮਦੇ ਦੇਖੇ ਹਨ ਪਰ ਯਾਦ ਰੱਖੋ ਮੈਟਲ ਵੀ ਸਿੱਮਦਾ ਹੈ। ਅਸੀਂ ਸਟੀਲ ਦਾ ਭਾਂਡਾ ਲੈਂਦੇ ਹਾਂ ਤੇ ਵੇਖਦੇ ਹਾਂ ਕਿ ਸਟੀਲ ਠੋਸ ਹੈ। ਜਦੋਂ ਉਸਦੇ ਵਿਚ ਠੰਢਾ ਪਾਣੀ ਪਾਉ ਤਾਂ ਬੂੰਦਾਂ ਉਸਦੇ

ਵੀ ਬਾਹਰ ਆ ਜਾਂਦੀਆਂ ਹਨ, ਪਰ ਕੀ ਬਾਹਰ ਬੂੰਦਾਂ ਆਉਣ ਦੇ ਨਾਲ ਸਟੀਲ ਪਿਘਲ ਗਿਆ ਹੈ? ਨਹੀਂ, ਅੱਖਾਂ ਦੀਆਂ ਬੂੰਦਾਂ ਦਾ ਅਰਥ ਕਈ ਵਾਰੀ ਸਟੀਲ ਦੇ ਭਾਂਡੇ ਵਿਚ ਪਿਆ ਹੋਇਆ ਪਾਣੀ ਵੀ ਹੋ ਸਕਦਾ ਹੈ। ਗੁਰੂ ਜੀ ਦੇ ਸ਼ਬਦ ਨੂੰ ਕਮਾ। ਗੁਰੂ ਗੋਬਿੰਦ ਸਿੰਘ ਜੀ ਨੇ ਬਚਨ ਕਿਹਾ ਹੈ। ਸੌ ਸਾਖੀ ਵਿਚ ਸ਼ਬਦ ਹੈ। ਕਹਿਣ ਲੱਗੇ-

*ਰੋਵਤ ਰੀਝ ਪਰੈ ਗੁਰਦੇਵ ਮੂਏ ਕੌ ਰੋਵਤ ਗ੍ਰਾਮ ਕੀ ਨਾਰੀ।*

ਜੇ ਰੋਂਦਿਆਂ ਰੱਬ ਰੀਝ ਜਾਂਦਾ ਤਾਂ ਜਿੱਥੇ ਮੌਤਾਂ ਹੁੰਦੀਆਂ, ਉਥੇ ਕੀਰਨੇ ਪੈਂਦੇ ਹਨ, ਰੋਂਦਿਆਂ ਤਾਂ ਮਰੇ ਹੋਏ ਵੀ ਘਰਾਂ ਨੂੰ ਵਾਪਿਸ ਨਾ ਆਏ ਤੇ ਰੋਣ ਨਾਲ ਪ੍ਰਮਾਤਮਾ ਕਿੱਥੋਂ ਆ ਜਾਏਗਾ।

*ਰੋਵਤ ਰੀਝ ਪਰੈ ਗੁਰਦੇਵ ਮੂਏ ਕੌ ਰੋਵਤ ਗ੍ਰਾਮ ਕੀ ਨਾਰੀ।*
*ਕੀਰਤਨ ਤੇ ਜੋ ਰੀਝ ਪਰੈ ਕੀਰ ਕਪੋਰ ਪੁਕਾਰ ਉਚਾਰੀ॥*
*ਨਾਵੈ ਦਾਦਰ ਮੋਨ ਜੋ ਬ੍ਰਿਛੈ ਜੰਗਲ ਮਾਨਸ ਬਾਂਸ ਬਨਾਰੀ।*

ਦੇਖ ਡੱਡੂ ਸਾਰਾ ਦਿਨ ਪਾਣੀ ਵਿਚ ਰਹਿੰਦਾ ਹੈ। ਜੇ ਆਪਾਂ ਨਹਾਉਣ ਦੀ ਗੱਲ ਕਰੀਏ, ਕੀ ਡੱਡੂ ਦੇ ਨਹਾਉਣ ਦੇ ਨਾਲ ਉਸਨੂੰ ਕੁਝ ਪ੍ਰਾਪਤੀ ਹੋ ਗਈ? ਕੀ ਜੰਗਲ ਵਿਚ ਨੰਗੇ ਪੈਰੀਂ ਘੁੰਮਣ ਨਾਲ ਬਾਂਦਰ ਕੁਝ ਪ੍ਰਾਪਤ ਕਰ ਗਏ? ਹਜ਼ੂਰ ਕਹਿੰਦੇ ਹਨ ਕਿ ਜੇ ਕੋਈ ਚਹਿਕਦਾ ਹੈ ਤਾਂ ਚਿੜੀਆਂ ਤੇਰੇ ਤੋਂ ਪਹਿਲਾਂ ਚਹਿਕਦੀਆਂ ਹਨ। ਤੂੰ ਕਿਹੜੇ ਪਾਸੇ ਤੁਰਿਆ ਫਿਰਦਾ ਹੈਂ। ਅਖ਼ੀਰ 'ਤੇ ਕਹਿੰਦੇ ਹਨ-

*ਪ੍ਰੀਤ ਪ੍ਰਤੀਤ ਕੀ ਲੇਸ ਬਿਨਾ*

ਜੇ ਸ਼ਰਧਾ ਨਹੀਂ, ਪ੍ਰਤੀਤ ਨਹੀਂ, ਭਰੋਸਾ ਨਹੀਂ।

*ਪ੍ਰੀਤ ਪ੍ਰਤੀਤ ਕੀ ਲੇਸ ਬਿਨਾ ਸਿਖ ਪੰਡਤ ਗਾਇਕ ਜਾਵਤ ਹਾਰੀ।*

ਪੰਡਿਤ ਹੋਵੇ, ਭਾਵੇਂ ਸਿੱਖ, ਕੀਰਤਨੀਆ ਹੋਵੇ, ਭਾਵੇਂ ਕੋਈ ਵਿਦਵਾਨ, ਜੇ ਮੰਨਿਆ ਨਹੀਂ ਤਾਂ ਫਿਰ ਕੀ ਅਸੀਂ ਗੁਰੂ ਜੀ ਨੂੰ ਮੰਨ ਲਿਆ। ਗੁਰੂ ਦੇ ਬਚਨ ਮੰਨ, ਕਿਉਂਕਿ ਗੁਰੂ ਦੀ ਰੱਬ ਵੀ ਨਹੀਂ ਮੋੜਦਾ। ਰਾਮਕਲੀ ਦੀ ਵਾਰ ਵਿਚ ਤੁੱਕ ਆਉਂਦੀ ਹੈ-

*ਸਤਿਗੁਰੁ ਆਖੈ ਸਚਾ ਕਰੇ ਸਾ ਬਾਤ ਹੋਵੈ ਦਰਹਾਲੀ॥*

ਤੂੰ ਗੁਰੂ ਦੀਆਂ ਮੋੜ ਗਿਆ ਪਰ ਚੇਤੇ ਰੱਖੀਂ, ਗੁਰੂ ਦੀ ਤਾਂ ਰੱਬ ਨੇ ਵੀ ਨਹੀਂ ਮੋੜੀ। *ਸਤਿਗੁਰ ਆਖੈ* ਗੁਰੂ ਅੰਗਦ ਸਾਹਿਬ ਆਖਦੇ ਹਨ। *ਸਚਾ ਕਰੇ* ਆਖਣ ਦੀ ਦੇਰ ਹੈ ਕਿ ਸੱਚਾ ਨਾਲ ਹੀ ਉਹਨਾਂ ਦੀ ਗੱਲ 'ਤੇ ਅਮਲ ਕਰ ਦਿੰਦਾ ਹੈ।

*ਸਤਿਗੁਰ ਆਖੈ ਸਚਾ ਕਰੇ ਸਾ ਬਾਤ ਹੋਵੈ ਦਰਹਾਲੀ॥*

(ਅੰਗ ੯੬)

ਉਹਨਾਂ ਦੀ ਗੱਲ ਰੱਬ ਦੀ ਦਰਗਾਹ ਵਿਚ ਮੰਨੀ ਜਾਂਦੀ ਹੈ।

ਇੰਨੀ ਮੰਨੀ ਜਾਂਦੀ ਹੈ-

*ਜਾ ਕਾ ਕਹਿਆ ਦਰਗਹ ਚਲੈ।*

(ਅੰਗ ੧੮੬)

ਜਿਸ ਦੀ ਗੱਲ ਰੱਬ ਦੀ ਦਰਗਾਹ ਤੱਕ ਚੱਲਦੀ ਹੈ। ਸਿੱਖਾ, ਗੁਰੂ ਦੀਆਂ ਤਾਂ ਰੱਬ ਵੀ ਨਹੀਂ ਮੋੜਦਾ ਪਿਆ। ਤੂੰ ਹੰਕਾਰੀ ਬਣ ਕੇ ਗੁਰੂ ਦੀਆਂ ਕਿਉਂ ਮੋੜੀ ਜਾਂਦਾ ਹੈਂ। ਗੁਰੂ ਜੀ ਦੇ ਬਚਨ ਮੰਨ। ਜੇ ਗੁਰੂ ਜੀ ਨੇ ਕਿਹਾ ਕਿ ਅੰਮ੍ਰਿਤ ਦੀ ਦਾਤ ਲੈ ਕੇ ਬਾਣੀ ਪੜ੍ਹਨੀ ਹੈ ਤਾਂ ਅਸੀਂ ਕਿਹੜੀ ਸਿਆਣਪ 'ਤੇ ਜੀਉਂਦੇ ਪਏ ਹਾਂ? ਕਿਉਂ ਨਹੀਂ ਗੁਰੂ ਸਾਹਿਬ ਤੋਂ ਅੰਮ੍ਰਿਤ ਦੀ ਦਾਤ ਲੈਂਦੇ ਪਏ? ਆਪਣੀ ਅਕਲ ਦੇ ਘੋੜੇ ਆਪਣੀਆਂ ਸਿਆਣਪਾਂ ਤੇ ਜਿਹੜੀਆਂ ਆਪਣੀਆਂ ਸਿਆਣਪਾਂ ਵਰਤਦੇ ਹਾਂ, ਪਿਆਰਿਓ ! ਇਕ ਖਿਨ ਵਿਚ ਧਰੀਆਂ ਰਹਿ ਜਾਣੀਆਂ ਹਨ। ਬਾਬਾ ਜੀ ਨੇ ਬਚਨ ਕੀਤਾ ਕਿ ਇਕ ਵੱਜੀ ਟਿਕਾਣੇ 'ਤੇ ਤਾਂ ਤੇਰੀ ਸਾਰੀ ਸਿਆਣਪ ਉੱਡ ਜਾਣੀ ਹੈ। ਪਹਿਲਾਂ ਤੂੰ ਖੰਡੇ ਦੀ ਪਾਹੁਲ ਲੈ, ਗੁਰੂ ਦੇ ਸ਼ਬਦ ਨਾਲ ਜੁੜ। ਅਸੀਂ ਕਹਾਂਗੇ ਜੀ ਧੱਕਾ ਕੀਤਾ ਜਾਂਦਾ ਹੈ ਅੰਮ੍ਰਿਤ ਛਕਾਉਣ ਲਈ। ਪ੍ਰੇਰਨਾ ਦੇਣੀ ਬੜੀ ਚੰਗੀ ਗੱਲ ਹੈ, ਧੱਕਾ ਕਿਸੇ ਲਈ ਨਹੀਂ। ਹੁਣ ਜੇ ਅਸੀਂ ਗੁਰੂ ਨਾਨਕ ਜੀ ਦੀ ਬੇੜੀ ਵਿਚ ਬੈਠਣਾ ਹੈ ਤੇ ਸਾਹਮਣੇ ਬੈਠ ਕੇ ਕਹੀਏ ਕਿ ਗੁਰੂ ਗੋਬਿੰਦ ਸਿੰਘ ਜੀ ! ਬੇੜੀ ਤੇਰੀ ਵਿਚ ਬੈਠਾਂਗੇ ਪਰ ਤੇਰੀ ਪ੍ਰਵਾਹ ਨਹੀਂ ਅਸੀਂ ਕਰਨੀ। ਚੇਤੇ ਰੱਖਿਉ, ਜਿਹੜੇ ਮਲਾਹ ਦੀ ਬੇੜੀ ਵਿਚ ਬੈਠੀਏ ਫਿਰ ਉਸ ਦੇ ਅਨੁਸਾਰ ਹੀ ਬੈਠਣਾ ਚਾਹੀਦਾ ਹੈ। ਆਪਣੀ ਮਰਜ਼ੀ ਕਰਾਂਗੇ ਤਾਂ ਬੇੜੀ ਵਿਚ ਕਿੰਨੀ ਕੁ ਥਾਂ ਮਿਲ ਜਾਏਗੀ? ਸੇਵਾ ਤਾਂ ਬੜੀ ਕੀਤੀ ਡੱਲੇ ਨੇ। ਇੰਨੀ ਸੇਵਾ ਕੀਤੀ ਸੱਚੇ ਕ੍ਰਿਪਾਲੂ ਜੀ ਦੀ ਧਨ ਨਾਲ, ਇਥੋਂ ਤੱਕ ਜਿਹੜੇ ਬੰਦੇ ਨੇ ਕਹਿ ਦਿੱਤਾ ਕਿ ਅਸੀਂ ਹੁੰਦੇ ਤਾਂ ਲਾਲ ਸ਼ਹੀਦ ਨਾ ਹੁੰਦੇ। ਗੁਰੂ ਸਾਹਿਬ ਕਹਿੰਦੇ ਹਨ, ਸਿਆਣਪ ਵਿਚ ਜੀਉਂਦਾ ਪਿਆ ਹੈ। ਧਨ ਦੇ ਮਾਣ ਵਿਚ ਜੀਉਂਦਾ ਪਿਆ ਹੈ। ਇਸਨੂੰ ਪਤਾ ਹੀ ਕੋਈ ਨਹੀਂ ਕਿ ਜਿਨ੍ਹਾਂ ਨੇ ਬੱਚੇ ਟੁਕੜੇ ਟੁਕੜੇ ਕਰਕੇ ਗੁਰੂ ਤੋਂ ਕੁਰਬਾਨ ਕਰਵਾਏ, ਉਹ ਕਿੰਨੇ-ਕੁ ਉੱਚੇ ਜੀਵਨ ਵਾਲੇ ਸਨ। ਫਿਰ ਲੈ ਕੇ ਅੰਮ੍ਰਿਤ ਦੀ ਦਾਤ ਸ਼ਬਦ ਨਾਲ ਜੁੜੋ, ਬਾਣੀ ਨਾਲ ਜੁੜੋ। ਹਜ਼ੂਰ ਕਹਿੰਦੇ ਹਨ-

*ਸਚਾ ਏਹੁ ਵੀਚਾਰੁ ॥*

ਇਹ ਸਭ ਤੋਂ ਸੱਚੀ ਵੀਚਾਰ ਹੈ। ਸੱਚੇ ਪਾਤਿਸ਼ਾਹ! ਕ੍ਰਿਪਾ ਕਰੋ ਫਿਰ ਕਿਵੇਂ ਕਮਾਈਏ?

*ਬਿਨੁ ਸਾਧੂ ਸੰਗਤਿ ਰਤਿਆ ਮਾਇਆ ਮੋਹੁ ਸਭੁ ਛਾਰੁ ॥ ੧ ॥*

ਜਿੰਨੀ ਦੇਰ ਤੱਕ ਤੂੰ ਗੁਰੂ ਦੀ ਸੰਗਤ ਵਿਚ ਨਹੀਂ ਆਉਂਦਾ, ਸੰਗਤ ਵਿਚ ਬੈਠ ਕੇ ਨਾਮ ਨਹੀਂ ਜੱਪਦਾ, ਉੱਨੀ ਦੇਰ ਤੱਕ ਮਾਇਆ ਦਾ ਮੋਹ ਫੜੀ ਰੱਖੇਂਗਾ। ਇਹੀ ਕਾਰਨ ਹਨ ਜਿਹੜੇ ਮਨੁੱਖ ਸੰਗਤ ਤੋਂ ਟੁੱਟ ਜਾਂਦੇ ਹਨ। ਹੌਲੀ ਹੌਲੀ ਉਹਨਾਂ ਦਾ ਜੀਵਨ ਢਹਿੰਦੀ ਕਲਾ ਵਿਚ ਚਲਾ ਜਾਂਦਾ ਹੈ। ਗੁਰੂ ਨੂੰ ਪ੍ਰਮੇਸ਼ਰ ਜਾਣ ਕੇ ਪਿਆਰ ਕਰਨ ਦੀ ਜਾਚ ਤਾਂ ਆਏਗੀ ਜੇ

ਗੁਰੂ ਦੀ ਸੰਗਤ ਵਿਚ ਬੈਠੇਂਗਾ। ਨਾਮ ਸੁਣੇ, ਨਾਮ ਜੱਪੇ, ਕੀਰਤਨ ਸੁਣੇ। ਕਹਿਣ ਲੱਗੇ, ਫਿਰ ਸੰਗਤ ਕਰਕੇ ਕੀ ਹੋਵੇਗਾ? ਕਹਿਣ ਲੱਗੇ-

*ਮੇਰੇ ਸਾਜਨ ਹਰਿ ਹਰਿ ਨਾਮੁ ਸਮਾਲਿ॥*

ਮੇਰੇ ਸੱਜਣਾ ! ਪ੍ਰਮਾਤਮਾ ਦੇ ਨਾਮ ਨੂੰ ਸੰਭਾਲ ਲੈ।

ਜਿੰਨਾ ਸਾਂਭ ਸਕਦਾ ਹੈਂ ਸਾਂਭ ਲੈ। ਆਉ ਕਰੋ ਕ੍ਰਿਪਾ ਅਤੇ ਉਚਾਰਨ ਕਰੋ ਵਾਹਿਗੁਰੂ।

ਕੱਲ ਸਤਿਗੁਰੂ ਜੀ ਦੇ ਸ਼ਬਦ ਦੀ ਵੀਚਾਰ ਆਪਾਂ ਕਰ ਰਹੇ ਸਾਂ ਕਿ ਗੁਰੂ ਦੇ ਬਚਨਾਂ ਨੂੰ ਕਮਾਉਣਾ ਹੀ ਸ੍ਰੇਸ਼ਟ ਵੀਚਾਰ ਹੈ। ਇਸਨੂੰ ਹੁਕਮ ਕਹਿ ਲਈਏ, ਇਸਨੂੰ ਗੁਰੂ ਦੀ ਆਗਿਆ ਸ਼ਬਦ ਦੇ ਦੇਈਏ ਤੇ ਇਸਨੂੰ ਭਾਵੇਂ ਅਸੀਂ ਗੁਰੂ ਦੇ ਬਚਨ ਕਹਿ ਲਈਏ। ਹਜ਼ੂਰ ਦੇ ਬਚਨ ਹਨ-

*ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ॥*

ਗੁਰੂ ਦੇ ਬਚਨਾਂ ਨੂੰ ਕਮਾ, ਸਭ ਤੋਂ ਸੁੱਚਾ ਵੀਚਾਰ ਇਹੀ ਹੈ। ਇਹੀ ਸਹੀ ਅਰਥਾਂ ਵਿਚ ਗੁਰੂ ਦੀ ਪੂਜਾ ਹੈ। ਹਜ਼ੂਰ ਨੇ ਅੰਮ੍ਰਿਤ ਬਾਣੀ ਵਿਚ ਬਖ਼ਸ਼ਿਸ਼ ਕੀਤੀ ਹੈ ਕਿ ਗੁਰੂ ਦੇ ਬਚਨ ਸਾਡੀ ਜਿੰਦ ਦਾ ਮਦਦਗਾਰ ਹੈ। ਫਿਰ ਗੁਰੂ ਦਾ ਬਚਨ, ਇਸਨੂੰ ਸੰਸਾਰ ਦੀ ਕੋਈ ਵੀ ਸ਼ਕਤੀ, ਕੋਈ ਵੀ ਤਾਕਤ ਵਾਲਾ ਸਾਡੇ ਤੋਂ ਖੋਹ ਨਹੀਂ ਸਕਦਾ। ਹਜ਼ੂਰ ਦੇ ਬਚਨ ਅਸੀਂ ਪੜ੍ਹਦੇ ਹਾਂ ਕਿ ਦੇਖੋ ਆਮ ਤੌਰ 'ਤੇ ਕੋਈ ਚੀਜ਼ ਇਕੱਤਰ ਕਰੇ ਤੇ ਪੁਰਾਤਨ ਸਮੇਂ ਤਿੰਨ ਗੱਲਾਂ ਦਾ ਬੰਦੇ ਨੂੰ ਹਰ ਸਮੇਂ ਤੌਖਲਾ ਖਾਂਦਾ ਸੀ ਕਿ ਮੇਰੇ ਇਕੱਠੇ ਕੀਤੇ ਹੋਏ ਧਨ ਨੂੰ, ਮੇਰੀ ਸੰਚਿਤ ਕੀਤੀ ਹੋਈ ਪੂੰਜੀ ਨੂੰ ਕਿਤੇ ਅੱਗ ਨਾ ਲੱਗ ਜਾਏ, ਕਿਉਂਕਿ ਅੱਗ ਮੇਰੀ ਸੰਚਿਤ ਕੀਤੀ ਹੋਈ ਪੂੰਜੀ ਨੂੰ ਸਾੜ ਸਕਦੀ ਹੈ। ਅੱਗ ਲੱਗੇ ਤਾਂ ਕਈ ਸਾਲਾਂ ਦਾ ਇਕੱਠਾ ਕੀਤਾ ਹੋਇਆ ਧਨ ਪਦਾਰਥ ਇਕ ਖਿਨ ਦੇ ਵਿਚ ਰਾਖ ਹੋ ਸਕਦਾ ਹੈ, ਡਰ ਸੀ ਅੱਗ ਨਾਲ ਨਾ ਕਿਤੇ ਸੜ ਜਾਏ। ਦੂਜਾ ਭੈਅ ਸੀ ਕਿ ਤੇਜ਼ ਬਾਰਿਸ਼ ਹੋਵੇ ਤੇ ਪਾਣੀ ਦੇ ਵਿਚ ਕਿਤੇ ਮੇਰੀ ਸੰਚਿਤ ਕੀਤੀ ਹੋਈ ਪੂੰਜੀ ਬਹਿ ਨਾ ਜਾਏ। ਹੜ੍ਹ ਦਾ ਪਾਣੀ ਮੇਰੀ ਕੀਤੀ ਹੋਈ ਕਮਾਈ ਨੂੰ ਰੋੜ ਕੇ ਨਾ ਲੈ ਜਾਏ। ਆਮ ਤੌਰ 'ਤੇ ਦੋ ਡਰ ਇਹ ਬੰਦੇ ਨੂੰ ਹਰ ਸਮੇਂ ਖਾਂਦੇ ਸਨ ਕਿ ਅੱਗ ਨਾਲ ਨਾ ਸੜ ਜਾਏ ਮੇਰਾ ਇਕੱਠਾ ਕੀਤਾ ਹੋਇਆ ਕਮਾਈ ਦਾ ਧਨ, ਪਾਣੀ ਆਵੇ, ਹੜ੍ਹ ਆਵੇ ਤੇ ਮੇਰਾ ਸਭ ਕੁਝ ਤਬਾਹ ਨਾ ਹੋ ਜਾਏ। ਤੀਜਾ ਬੰਦੇ ਨੂੰ ਡਰ ਰਹਿੰਦਾ ਸੀ ਜੇ ਅੱਗ ਜਾਂ ਪਾਣੀ ਇਹਨਾਂ ਤੋਂ ਬੱਚ ਗਿਆ ਤਾਂ ਕਿਤੇ ਕੋਈ ਗ਼ੈਰ ਬੰਦਾ ਲੁਟੇਰਾ ਬਣਕੇ ਮੇਰੇ ਘਰ ਵਿਚੋਂ ਧਨ ਲੁੱਟ ਕੇ ਨਾ ਲੈ ਜਾਏ। ਹਰ ਸਮੇਂ ਡਰ ਸੀ ਕਿ ਕਿਤੇ ਦੂਜਾ ਖੋਹ ਨਾ ਲਏ। ਗੁਰੂ ਦੇ ਬਚਨ ਕਮਾਵਾਂਗੇ ਤਾਂ ਅੰਦਰ ਸੁੱਖ ਮਿਲੇਗਾ। ਸਿੱਖੀ ਤਾਂ ਬਚਨ ਕਮਾਉਣਾ ਹੈ। ਜੇ ਬਚਨ ਨਹੀਂ ਕਮਾਉਂਦੇ ਤਾਂ ਅਸੀਂ ਪ੍ਰਕਰਮਾਂ ਵੀ ਕਰੀਏ, ਗੁਰੂ ਜੀ ਨੂੰ ਕਹੀਏ ਕਿ ਧੂਫ-ਬੱਤੀ ਵੀ ਤੁਹਾਨੂੰ ਕਰਾਂਗੇ, ਗੁਰੂ ਜੀ, ਅਸੀਂ ਕੀਮਤੀ ਤੋਂ ਕੀਮਤੀ ਪਕਵਾਨ ਦਾ ਲੰਗਰ ਬਣਾ ਸਕਦੇ ਹਾਂ ਪਰ ਬਚਨ ਨਹੀਂ ਅਸੀਂ ਮੰਨ ਸਕਾਂਗੇ ਤਾਂ ਗੁਰਮੁਖੋ !

ਕੀ ਇਹ ਪਦਾਰਥਾਂ ਨਾਲ ਬਾਹਰ ਦੇ ਦ੍ਰਿਸ਼ਟਮਾਨ ਜਿਹੜੇ ਇਹ ਰੰਗ ਤਮਾਸ਼ੇ ਹਨ, ਇਹਨਾਂ ਨਾਲ ਗੁਰੂ ਜੀ ਦੀ ਪ੍ਰਸੰਨਤਾ ਮਿਲ ਜਾਏਗ?

ਹਜ਼ੂਰ ਨੇ ਬਚਨ ਕੀਤੇ ਕਿ ਗੁਰੂ ਦਾ ਬਚਨ ਜਿੰਦ ਦਾ ਸਹਾਈ ਕਿਵੇਂ ਹੈ? ਹਜ਼ੂਰ ਨੇ ਬਚਨ ਕੀਤੇ, ਗੁਰੂ ਦੇ ਬਚਨ ਕਮਾ ਲੈ। ਪੁਰਾਤਨ ਸਮੇਂ ਤੇ ਅੱਜ ਵੀ ਤਿੰਨ ਤਰੀਕਿਆਂ ਨਾਲ ਬੰਦੇ ਨੂੰ ਆਪਣੀ ਕਮਾਈ ਦੀ ਬਰਬਾਦੀ ਦਿੱਸਦੀ ਸੀ। ਅੱਗ ਨਾ ਲੱਗੇ, ਹੜ੍ਹ ਨਾ ਆਵੇ ਤੇ ਕਿਤੇ ਚੋਰ ਲੁਟੇਰੇ ਮੇਰੇ ਧਨ ਨੂੰ ਲੁੱਟ ਕੇ ਨਾ ਲੈ ਜਾਣ। ਧੰਨ ਗੁਰੂ ਗ੍ਰੰਥ ਸਾਹਿਬ ਜੀ ਨੇ ਕਿਹਾ ਕਿ ਗੁਰਮੁਖਾ ! ਚੇਤੇ ਰੱਖੀਂ ਜਿਹੜਾ ਗੁਰੂ ਦਾ ਬਚਨ ਹੈ ਇਹਨਾਂ ਤਿੰਨਾਂ ਤੋਂ ਵੀ ਮਹਿਫੂਜ਼ ਹੈ। ਗੁਰੂ ਦੇ ਬਚਨ ਨੂੰ ਨਾ ਅੱਗ ਸਾੜ ਸਕੇਗੀ, ਨਾ ਗੁਰੂ ਦੇ ਬਚਨ ਨੂੰ ਪਾਣੀ ਰੋੜ੍ਹ ਕੇ ਲਿਜਾ ਸਕੇਗਾ ਤੇ ਯਾਦ ਰੱਖੀਂ ਨਾ ਗੁਰੂ ਦੇ ਬਚਨ ਨੂੰ ਕੋਈ ਲੁਟੇਰਾ ਖੋਹ ਕੇ ਲਿਜਾ ਸਕੇਗਾ। ਇਥੋਂ ਤੱਕ ਕਿ ਗੁਰੂ ਦੇ ਬਚਨ ਨੂੰ ਤੇਰੇ ਤਨ ਨੂੰ ਲੱਗੀ ਹੋਈ ਚਿੱਖਾ ਦੀ ਅੱਗ ਵੀ ਸਾੜ ਨਹੀਂ ਸਕੇਗੀ।

ਬਚਨ ਕੀ ਚੀਜ਼ ਹੈ? ਹਜ਼ੂਰ ਦਾ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ ਕਿ

*ਗੁਰ ਕਾ ਬਚਨੁ ਬਸੈ ਜੀਅ ਨਾਲੇ॥*

*ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੈ॥*

(ਅੰਗ ੬੭੯)

ਇਹ ਤਿੰਨ ਤਰੀਕੇ ਹਨ। ਜਲ ਨਹੀਂ ਡੋਬ ਸਕੇਗਾ ਗੁਰੂ ਦੇ ਬਚਨ ਨੂੰ, ਅੱਗ ਨਹੀਂ ਸਾੜ ਸਕੇਗੀ ਗੁਰੂ ਦੇ ਬਚਨ ਨੂੰ ਤੇ ਜੇ ਕੋਈ ਲੁਟੇਰਾ ਆਏ ਤਾਂ ਗੁਰੂ ਦੇ ਬਚਨ ਨੂੰ ਉਹ ਵੀ ਸਾਡੇ ਕੋਲੋਂ ਚੁਰਾ ਨਹੀਂ ਸਕਦਾ।

ਹੁਣ ਇਕ ਉਦਾਹਰਣ ਬਾਣੀ ਵਿਚੋਂ ਮੈਂ ਅਰਜ਼ ਕਰ ਦਿੰਦਾ ਹਾਂ, ਕਿ ਦੇਖੋ ਗੁਰੂ ਦਾ ਬਚਨ ਪ੍ਰਹਿਲਾਦ ਜੀ ਨੇ ਕਮਾਇਆ। ਬਚਨ ਹੀ ਹੈ ਗੁਰੂ। ਗੁਰੂ ਸਾਹਿਬ ਜੋ ਅੰਮ੍ਰਿਤ ਬਾਣੀ ਵਿਚ ਇਹ ਆਪਣੇ ਮੁਖਾਰਬਿੰਦ ਤੋਂ ਕਹਿ ਗਏ ਤੇ ਹਸਤ ਕਮਲਾਂ ਨਾਲ ਇਹ ਲਿਖ ਕੇ ਬਚਨ ਦੇ ਗਏ ਕਿ ਭਾਈ-

*ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ॥*

ਬਚਨ ਕਮਾ, ਇਹ ਬ੍ਰਹਮ ਦੀ ਵੀਚਾਰ ਹੈ।

*ਜਿਉ ਕਾਂਸੀ ਉਪਦੇਸੁ ਹੋਇ ਮਾਨਸ ਮਰਤੀ ਬਾਰ॥ ੩॥*

*ਕੋਈ ਗਾਵੈ ਕੋ ਸੁਣੈ ਹਰਿ ਨਾਮਾ ਚਿਤੁ ਲਾਇ॥*

*ਕਹੁ ਕਬੀਰ ਸੰਸਾ ਨਹੀ ਅੰਤਿ ਪਰਮ ਗਤਿ ਪਾਇ॥*

(ਅੰਗ ੩੩੫)

ਇਸਦਾ ਮਤਲਬ ਜੇ ਬਚਨ ਨੂੰ ਕੋਈ ਗਾ ਲਏ, ਕੋਈ ਕਮਾ ਲਏ, ਕੋਈ ਸੁਣ ਲਏ।

ਸੰਸੇ ਦਾ ਅੱਖਰੀ ਅਰਥ ਹੈ ਕਿ ਉਹ ਕਦੀ ਵੀ ਸ਼ੱਕ ਨਾ ਕਰੇ ਕਿ ਮੇਰੀ ਪਰਮ-ਗਤੀ ਨਹੀਂ ਹੋਵੇਗੀ। ਅੰਤ ਉਹ ਪਰਮ ਗੱਤ ਨੂੰ ਪ੍ਰਾਪਤ ਕਰੇਗਾ। ਗੁਰੂ ਨੇ ਬਚਨ ਦਿੱਤਾ ਪ੍ਰਹਿਲਾਦ ਨੂੰ ਕਿ ਬੇਟਾ, ਤੂੰ ਰਾਮ ਨਾਮ ਨਾ ਛੱਡੀਂ, ਤੂੰ ਪ੍ਰਭੂ ਦਾ ਚਿੰਤਨ ਨਾ ਤਿਆਗੀਂ, ਤੂੰ ਹਰੀ ਜੱਪਣਾ ਨਾ ਛੱਡੀਂ। ਉਸਦੇ ਕੋਲੋਂ ਹਰੀ ਦਾ ਬਚਨ, ਰਾਮ ਦਾ ਬਚਨ ਖੋਹਣ ਦਾ ਕੀ ਕੀ ਯਤਨ ਨਹੀਂ ਕੀਤਾ ਗਿਆ? ਹਰਨਾਖਸ਼ ਦੇ ਜਿੰਨੇ ਵੀ ਵਾਰ ਸਨ ਸਿਰਫ਼ ਇਸੇ ਕਰਕੇ ਸਨ ਕਿ ਜਿਹੜਾ ਇਸਦੇ ਗੁਰੂ ਨੇ ਬਚਨ ਦਿੱਤਾ ਹੈ, ਪ੍ਰਹਿਲਾਦ ਕੋਲੋਂ ਉਹ ਬਚਨ ਖੋਹਿਆ ਜਾਏ। ਉਹ ਬਚਨ ਖੋਹਣ ਲਈ ਵਿਦਵਾਨ ਵਰਗ ਲਾ ਕੇ ਵੀ ਗੁਰੂ ਦਾ ਬਚਨ ਨਹੀਂ ਖੋਹ ਸਕਦੇ। ਇਥੇ ਬਸ ਨਹੀਂ, ਗੁਰੂ ਦਾ ਬਚਨ ਮਾਂ ਦੀ ਮਮਤਾ ਵੀ ਨਹੀਂ ਖੋਹ ਸਕਦੀ। ਗੁਰੂ ਦਾ ਬਚਨ ਪਾਣੀ ਵਿਚ ਸੁੱਟਿਆਂ ਉਹ ਡੋਬ ਨਹੀਂ ਸਕਦਾ। ਗੁਰੂ ਦੇ ਬਚਨ ਨੂੰ ਅੱਗ ਨਾ ਸਾੜ ਸਕੀ। ਗੁਰੂ ਦੇ ਬਚਨ ਨੂੰ ਪਹਾੜ ਤੋਂ ਡੇਗਿਆਂ ਕੋਈ ਚੂਰ ਚੂਰ ਨਾ ਕਰ ਸਕਿਆ, ਕਿਉਂਕਿ ਜਿਸਨੇ ਸਹੀ ਅਰਥਾਂ ਵਿਚ ਗੁਰੂ ਦਾ ਬਚਨ ਦ੍ਰਿੜ੍ਹਤਾ ਨਾਲ ਕਮਾ ਲਿਆ ਹੈ, ਬਚਨ ਕਮਾਉਣ ਵਾਲੇ ਉੱਤੇ ਦੁਨੀਆਂ ਦੀ ਕੋਈ ਵੀ ਤਾਕਤ ਆਪਣੇ ਆਪ ਨੂੰ ਹਾਵੀ ਨਹੀਂ ਕਰ ਸਕਦੀ। ਕਿਉਂਕਿ ਪ੍ਰਹਿਲਾਦ ਕੋਲ ਸਿਰਫ਼ ਬਚਨ ਹੈ, ਪ੍ਰਹਿਲਾਦ ਕੋਲ ਕਿਤੇ ਫੌਜ ਹੈ? ਉਸਦੇ ਕੋਲ ਸਿਰਫ਼ ਗੁਰੂ ਦਾ ਬਚਨ ਸੀ, ਗੁਰੂ ਦਾ ਮੰਤਰ ਸੀ।

ਗੁਰਮੁਖੋ ! ਅਸੀਂ ਕੇਵਲ ਮੰਤਰ, ਗੁਰਮੰਤਰ, ਮੂਲ ਮੰਤਰ ਨੂੰ ਕਹਿਣ ਮਾਤਰ ਨਾ ਸਮਝੀਏ। ਦੇਖੋ ਪੁਰਾਣੇ ਜੋਗੀ ਜਦੋਂ ਸਪੇਰੇ ਸੱਪ ਫੜਦੇ ਹਨ, ਉਹਨਾਂ ਬਾਰੇ ਇਹ ਮਨੌਤ ਹੈ ਕਿ ਗਾੜਵੀ ਮੰਤਰ ਨੂੰ ਉਹ ਜੱਪਦੇ ਹਨ। ਗਰੜ ਮੰਤਰ ਨੂੰ ਉਹਨਾਂ ਨੇ ਸਿੱਧ ਕੀਤਾ ਹੁੰਦਾ ਹੈ। ਹੁਣ ਉਹ ਆਪਣੀ ਜ਼ਬਾਨ ਤੋਂ ਜਦੋਂ ਸੱਪ ਨੂੰ ਫੜਨ ਲੱਗਦੇ ਹਨ, ਤਾਂ ਜਿੰਨਾ ਮਰਜ਼ੀ ਜ਼ਹਿਰ ਨਾਲ ਭਰਿਆ ਸੱਪ ਹੋਵੇ, ਜਿਸਦਾ ਇਕ ਡੰਗ ਹੀ ਬੰਦੇ ਨੂੰ ਮੌਤ ਦੀ ਗੋਦ ਵਿਚ ਸੁਆ ਸਕੇ, ਜਦੋਂ ਸਪੇਰਾ ਆਪਣੀ ਜ਼ਬਾਨ ਤੋਂ ਗਾਰੜੀ ਮੰਤਰ ਦਾ ਅਭਿਆਸ ਕਰਦਾ ਹੈ ਤਾਂ ਉਸ ਵੇਲੇ ਉਹ ਜ਼ਹਿਰੀਲੇ ਤੋਂ ਜ਼ਹਿਰੀਲੇ ਸੱਪ ਨੂੰ ਪਟਾਰੀ ਵਿਚ ਪਾ ਸਕਦਾ ਹੈ। ਗੁਰੂ ਸਾਹਿਬ ਨੇ ਮਾਇਆ ਨੂੰ ਸੱਪਣੀ ਕਿਹਾ ਤੇ ਗੁਰਮੰਤਰ ਨੂੰ ਗਾਰੜੀ ਮੰਤਰ ਕਿਹਾ। ਗਰੜ ਮੰਤਰ ਸੱਪ ਦਾ ਵੈਰੀ ਹੈ ਤੇ ਜੇ ਗਰੜ ਸੱਪ ਨੂੰ ਮਾਰ ਦੇਵੇ ਤੇ ਗਰੜ ਮੰਤਰ ਨੂੰ ਜੱਪਿਆ ਜਾਏ ਤਾਂ ਉਸਦੇ ਮੰਤਰ ਨਾਲ ਸੱਪ ਦੇ ਜ਼ਹਿਰ ਦਾ ਅਸਰ ਨਹੀਂ ਹੁੰਦਾ। ਇਸਦਾ ਮਤਲਬ ਕਿ ਜਿਸ ਨੇ ਮਾਰਨਾ ਹੈ ਉਸਦਾ ਮੰਤਰ ਵੀ ਸੱਪ ਦੇ ਜ਼ਹਿਰ ਦਾ ਅਸਰ ਨਹੀਂ ਹੋਣ ਦਿੰਦਾ। ਗੁਰੂ ਸਾਹਿਬ ਨੇ ਬਾਣੀ ਵਿਚ ਉਦਾਹਰਣ ਵੀ ਦਿੱਤੀ ਹੈ-

*ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ॥*
*ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ॥*
*ਗੁਰਮੁਖਿ ਕੋਈ ਗਾਰੜੂ ਤਿਨਿ ਮਲਿ ਦਲਿ ਲਾਈ ਪਾਇ॥*

(ਅੰਗ ੫੧੦)

ਗਾਰੜੂ ਦਾ ਅੱਖਰੀ ਅਰਥ ਹੈ ਜਿਸਦੇ ਕੋਲ ਗਰੜ ਮੰਤਰ ਹੈ। ਇਥੇ ਗੁਰਮੰਤਰ ਕਹਾਂਗੇ। ਜੇ ਜ਼ਹਿਰੀਲੇ ਸੱਪ ਨੂੰ ਸਪੇਰਾ ਕੀਲ ਕੇ ਪਟਾਰੀ ਵਿਚ ਪਾ ਲੈਂਦਾ ਹੈ ਤਾਂ ਗੁਰਮੁਖੋ ! ਸੱਚ ਜਾਣੋ, ਮਨ ਵੀ ਸੱਪ ਦੀ ਤਰ੍ਹਾਂ ਹੈ। ਸੱਪ ਦਾ ਡੰਗਿਆ ਤਾਂ ਸਿਰਫ਼ ਇਕ ਜਨਮ ਵਿਚ ਮਰਦਾ ਹੈ ਤੇ ਜ਼ਹਿਰੀਲੇ ਮਨ ਦਾ ਡੰਗਿਆ ਕਈ ਜਨਮ ਮਰਦਾ ਰਹਿੰਦਾ ਹੈ। ਮਨ ਵੀ ਇਕ ਸੱਪ ਦੀ ਤਰ੍ਹਾਂ ਹੈ। ਜੇ ਇਸ ਕੋਲ ਵਿਕਾਰਾਂ ਦੀ ਜ਼ਹਿਰ ਹੈ, ਸੱਪ ਡੰਗ ਮਾਰੇਗਾ ਤਾਂ ਸਿਰਫ਼ ਇਕ ਦੁੱਖ ਭੋਗਣਾ ਪਵੇਗਾ ਤੇ ਜਿਨ੍ਹਾਂ ਨੂੰ ਮਨ ਸੱਪ ਡੰਗ ਮਾਰ ਜਾਏ, ਗੁਰਮੁਖੋ ! ਪਤਾ ਨਹੀਂ ਕਿੰਨੇ-ਕੁ ਜਨਮ ਲੱਗ ਜਾਣਗੇ ਉਸਦੀ ਜ਼ਹਿਰ ਉਤਰਦਿਆਂ। ਜਿਹੜਾ ਸੱਪ ਲੋਕਾਂ ਨੂੰ ਮਾਰਨ ਵਾਲਾ ਹੈ, ਜਦੋਂ ਮੰਤਰ ਨਾਲ ਸੱਪ ਕਾਬੂ ਆ ਗਿਆ ਤਾਂ ਪਟਾਰੀ ਵਿਚ ਪਾਇਆਂ ਉਹੀ ਸੱਪ ਸਪੇਰੇ ਦੀ ਰੋਟੀ ਦਾ ਸਾਧਨ ਬਣ ਜਾਂਦਾ ਹੈ। ਅਕਸਰ ਜਿਹੜੇ ਲੋਕ ਸਪੇਰੇ ਹਨ, ਉਹ ਤਾਂ ਦਾਜ ਵਿਚ ਵੀ ਆਪਣੀਆਂ ਧੀਆਂ ਨੂੰ ਸੱਪ ਪਟਾਰੀ ਵਿਚ ਪਾ ਕੇ ਦਿੰਦੇ ਹਨ। ਕਈ ਵਾਰੀ ਮਨ ਵਿਚ ਆਉਂਦਾ ਹੈ ਕਿ ਇਹੀ ਸੱਪ ਬੰਦੇ ਨੂੰ ਡੰਗ ਮਾਰੇ ਤਾਂ ਮੌਤ, ਜੇ ਸਪੇਰੇ ਨੇ ਮੰਤਰ ਨਾਲ ਕਾਬੂ ਕਰ ਲਿਆ, ਉਸਦੀ ਉਪਜੀਵਕਾ ਦਾ ਸਾਧਨ। ਉਸਨੇ ਧੀ ਦੇ ਦਾਜ ਵਿਚ ਵੀ ਸੱਪ ਦੇ ਦਿੱਤਾ, ਕਦੀ ਕੋਈ ਸੱਪ ਧੀ ਦੇ ਦਾਜ ਵਿਚ ਦਿੰਦਾ ਹੈ? ਹਾਂ ਮੰਤਰ ਨਾਲ ਕੀਲੇ ਹੋਏ ਸੱਪ ਵੀ ਧੀ ਦੇ ਘਰ ਵਿਚ ਕੰਮ ਦਿੰਦੇ ਹਨ।

ਪਿਆਰਿਆ ! ਇਹ ਮਨ ਖ਼ੁਆਰ ਕਰੇਗਾ ਪਰ ਜਿਸ ਦਿਨ ਗੁਰੂ ਨਾਨਕ ਦੇ ਬਚਨ ਨਾਲ ਮਨ ਨੂੰ ਕੀਲ ਲਏਂਗਾ ਤਾਂ ਜਿਹੜਾ ਸੱਪ ਦੀ ਤਰ੍ਹਾਂ ਡੰਗ ਮਾਰਦਾ ਸੀ, ਇਹੀ ਮਨ ਫਿਰ ਸਿੱਧਾ ਹੋ ਕੇ ਗੁਰੂ ਦੇ ਰਸਤੇ 'ਤੇ ਚੱਲਣ ਲੱਗ ਪਵੇਗਾ। ਤੇਰੇ ਜੀਵਨ ਦੀ ਪੂੰਜੀ ਇਕੱਠੀ ਕਰੇਗਾ। ਦੇਖੋ ਸ਼ਬਦ ਮੰਤਰ ਅਭਿਆਸ। ਪ੍ਰਹਿਲਾਦ ਕੋਲ ਕੀ ਸੀ, ਸਿਰਫ਼ ਇਕ ਬਚਨ ਤੇ ਉਸਦੇ ਬਾਰੇ ਬਾਬਾ ਜੀ ਨੇ ਬਾਣੀ ਵਿਚ ਵੀ ਕਿਹਾ ਕਿ-

*ਰਾਮ ਨਾਮਾ ਜਪਿਬੋ ਕਰੈ॥*
*ਹਿਰਦੈ ਹਰਿ ਜੀ ਕੋ ਸਿਮਰਨੁ ਧਰੈ॥ ੧॥ ਰਹਾਉ॥*
*ਬਸੁਧਾ ਬਸਿ ਕੀਨੀ ਸਭ ਰਾਜੇ ਬਿਨਤੀ ਕਰੈ ਪਟਰਾਨੀ॥*

(ਅੰਗ ੧੧੬੫)

ਪਟਰਾਨੀ ਤਰਲੇ ਲੈਂਦੀ ਪਈ ਹੈ ਕਿ ਪੁੱਤਰ, ਰੱਬ ਦਾ ਵਾਸਤਾ ਈ, ਰਹਿਣ ਦੇ ਇਸ ਬਚਨ ਨੂੰ। ਹੁਣ ਕਿਹੜੀ ਸ਼ਕਤੀ ਸੀ ਜਿਹੜੀ ਮਾਂ ਦੀਆਂ ਅੱਖਾਂ ਦੇ ਅੱਥਰੂ ਵੀ ਬਚਨ ਨੂੰ ਡੁਲਾ ਨਾ ਸਕੀ? ਸ਼ਾਇਦ ਇਹੀ ਕਾਰਨ ਹੈ ਕਿ ਜਿਥੇ ਮਾਂ-ਬਾਪ ਦਾ ਅਦਬ ਬਹੁਤ ਵੱਡੀ ਬਾਤ ਹੈ, ਉਥੇ ਜਦੋਂ ਪ੍ਰਮਾਤਮਾ ਦੀ ਗੱਲ ਆਈ ਤਾਂ ਧੰਨ ਗੁਰੂ ਅਰਜਨ ਸਾਹਿਬ ਨੇ ਇਕ ਬਚਨ ਕਿਹਾ ਕਿ ਸਾਡੇ ਦੁਨੀਆਂ ਦੇ ਰਿਸ਼ਤੇ ਹਨ ਖ਼ੂਨ ਦੇ। ਖ਼ੂਨ ਦੇ ਰਿਸ਼ਤੇ ਕਾਰੋਬਾਰ ਵਿਚ ਸਹਾਇਕ ਹੋ ਸਕਦੇ ਹਨ, ਪਰ ਸ਼ਬਦ ਤੇ ਗੁਰੂ ਦੇ ਜਿਹੜੇ ਰਿਸ਼ਤੇ ਹਨ, ਸਾਡੇ ਆਤਮਿਕ ਵਪਾਰ ਵਿਚ ਸਹਾਇਕ ਹੋ ਸਕਦੇ ਹਨ। ਹਜ਼ੂਰ ਨੇ ਕ੍ਰਿਪਾ ਕਰਕੇ ਅੰਮ੍ਰਿਤ ਬਾਣੀ ਵਿਚ ਇਕ ਬਚਨ ਕਿਹਾ।

ਅਸੀਂ ਕਹਾਂਗੇ ਪ੍ਰਹਿਲਾਦ ਨੇ ਮਾਂ ਦੀ ਕਿਉਂ ਨਾ ਮੰਨੀ, ਮਾਂ-ਬਾਪ ਤਾਂ ਰੱਬ ਤੋਂ ਪਹਿਲਾਂ ਹਨ? ਪਰ ਯਾਦ ਰੱਖਿਉ, ਜਿਥੇ ਮਾਇਆ ਦੀ ਪ੍ਰਵਿਰਤੀ ਹੋਵੇ, ਉਥੇ ਮਾਂ ਤੋਂ ਵੀ ਮਿੱਠਾ ਪ੍ਰਮਾਤਮਾ ਦਾ ਨਾਮ ਹੈ। ਗੁਰੂ ਸਾਹਿਬ ਨੇ ਬਚਨ ਕੀਤੇ-

*ਗੋਸਾਈ ਮਿਹੰਡਾ ਇਠੜਾ॥*
*ਅੰਮ ਅਬੇ ਥਾਵਹੁ ਮਿਠੜਾ॥*

(ਅੰਗ ੭੩)

ਅੰਮਾ ਤੇ ਅੱਬਾ ਨਾਲੋਂ ਮੇਰੇ ਗੁਰੂ ਦੇ ਬਚਨ ਮਿੱਠੇ ਹਨ। ਹੁਣ ਮਾਂ ਨੇ ਤਰਲੇ ਲਏ। ਬਾਬਾ ਜੀ ਦੇ ਬਚਨ ਹਨ ਕਿ ਕਿਹੜੀ ਤਾਕਤ ਸੀ ਜਿਹੜਾ ਪਹਾੜ ਨਾ ਮਾਰ ਸਕਿਆ ਉਸਨੂੰ ਡੇਗ ਕੇ, ਰੁੱਖ ਨਾ ਖ਼ਤਮ ਕਰ ਸਕੇ, ਅੱਗ-ਹਵਾ-ਪਾਣੀ ਕੋਈ ਵੀ ਉਸਨੂੰ ਖ਼ਤਮ ਨਾ ਕਰ ਸਕਿਆ? ਕਿਉਂਕਿ

*ਗੁਰ ਕਾ ਬਚਨੁ ਬਸੈ ਜੀਅ ਨਾਲੇ॥*
*ਜਲਿ ਨਹੀ ਡੂਬੈ ਤਸਕਰੁ ਨਹੀ ਲੇਵੈ ਭਾਹਿ ਨ ਸਾਕੈ ਜਾਲੇ॥*

(ਅੰਗ ੬੭੯)

ਸਾਹਿਬ ਕਹਿੰਦੇ ਹਨ-

*ਗਿਰਿ ਤਰ ਜਲ ਜੁਆਲਾ ਭੈ ਰਾਖਿਓ ਰਾਜਾ ਰਾਮਿ ਮਾਇਆ ਫੇਰੀ॥*

(ਅੰਗ ੧੧੬੫)

ਗੁਰੂ ਦਾ ਸ਼ਬਦ ਸਿੱਖ ਦਾ ਸਹਾਈ ਹੈ। ਗੁਰੂ ਦੀ ਤਾਂ ਰੱਬ ਵੀ ਨਹੀਂ ਮੋੜਦਾ। ਜਦੋਂ ਗੁਰੂ ਵਕਾਲਤ ਕਰਨ 'ਤੇ ਆ ਜਾਏ ਤਾਂ ਰੱਬ ਵੀ ਕਹਿੰਦਾ ਹੈ ਕਿ ਜੇ ਗੁਰੂ ਆ ਗਿਆ ਫਿਰ ਲੇਖੇ ਖ਼ਤਮ। ਬਾਬਾ ਜੀ ਦਾ ਬਚਨ ਤੁਸੀਂ ਪੜ੍ਹਦੇ ਹੋ ਕਿ-

*ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨ੍ਹਿ॥*

(ਅੰਗ ੭੨੯)

ਪ੍ਰਮਾਤਮਾ ਵੀ ਗੁਰੂ ਦੇ ਬਚਨਾਂ ਨੂੰ ਨਹੀਂ ਮੋੜਦਾ। ਪਰ ਮਨੁੱਖ ਆਪਣੀ ਹਉਮੈ ਵਿਚ ਗ੍ਰਸਿਆ ਮੋੜੀ ਜਾਂਦਾ ਹੈ। ਰਾਤ ਗੁਰੂ ਸਾਹਿਬ ਦੇ ਅੰਮ੍ਰਿਤ ਬਚਨ ਦੇ ਪਾਠ ਕਰਦੇ ਹਾਂ। ਬਾਵਨ ਅਖਰੀ ਵਿਚ ਕਬੀਰ ਸਾਹਿਬ ਜੀ ਦਾ ਇਕ ਬਚਨ ਆਇਆ। ਬੜੀ ਸੋਹਣੀ ਉਹਨਾਂ ਨੇ ਉਦਾਹਰਣ ਦਿੱਤੀ। ਉਹ ਬਚਨ ਹੈ ਕਿ ਪੁੱਛਿਆ ਪ੍ਰਮਾਤਮਾ ਨੂੰ ਕਿ ਕਿਵੇਂ ਪਹਿਚਾਣਿਆ? ਕਬੀਰ ਸਾਹਿਬ ਨੇ ਉੱਤਰ ਦਿੱਤਾ-

*ਗਗਾ ਗੁਰ ਕੇ ਬਚਨ ਪਛਾਨਾ॥*

ਗੁਰੂ ਦੇ ਬਚਨਾਂ ਨਾਲ ਅਸੀਂ ਪ੍ਰਮਾਤਮਾ ਦੇ ਨਾਮ ਨੂੰ ਪਛਾਣ ਲਿਆ। ਫਿਰ ਅੱਗੇ ਬਚਨ ਕੀਤਾ ਕਿ ਜਦੋਂ ਗੁਰੂ ਦੇ ਬਚਨਾਂ ਨਾਲ ਪਹਿਚਾਣਿਆ ਤਾਂ ਦੂਜੀ ਕੋਈ ਵੀ ਗੱਲ

ਆਪਣੇ ਕੰਨਾਂ ਵਿਚ ਨਹੀਂ ਧਰੀ। ਫਿਰ ਉਹਨਾਂ ਨੂੰ ਪੁੱਛਿਆ ਕਿ ਤੁਸੀਂ ਗੁਰੂ ਦੇ ਬਚਨਾਂ ਨਾਲ ਕਮਾਇਆ ਤੇ ਮਨ ਤੁਹਾਡਾ ਕਿਵੇਂ ਟਿੱਕ ਗਿਆ? ਕਹਿਣ ਲੱਗੇ ਕਿ

*ਰਹੈ ਬਿਹੰਗਮ ਕਤਹਿ ਨ ਜਾਈ॥*

ਗੁਰੂ ਦੇ ਬਚਨ ਨਾਲ ਪਛਾਣਿਆ ਤੇ ਆਪਣੇ ਕੰਨਾਂ ਵਿਚ ਦੂਜੇ ਦੀ ਗੱਲ ਹੀ ਆਪਾਂ ਆਉਣ ਨਹੀਂ ਦਿੱਤੀ। ਦੇਖੋ ਜੇ ਜ਼ਿੰਦਗੀ ਜੀਉਣੀ ਹੈ ਤਾਂ ਇਸਨੂੰ ਜੀਉਣ ਲਈ ਇਕ ਢੰਗ ਸਿਖੀਏ। ਇਸਦਾ ਮਤਲਬ ਇਹ ਨਹੀਂ ਕਿ ਅਸੀਂ ਬਜ਼ਾਰ ਵਿਚ ਕੰਮ ਕਰਦਿਆਂ ਦੂਜੇ ਦੀ ਗੱਲ ਨਹੀਂ ਸੁਣਨੀ। ਸੁਣੋ ਸਭ ਦੀ ਪਰ ਅੰਦਰ ਥਾਂ ਗੁਰੂ ਦੇ ਬਚਨਾਂ ਨੂੰ ਦਿਉ।

*ਗਗਾ ਗੁਰ ਕੇ ਬਚਨ ਪਛਾਨਾ॥*
*ਦੂਜੀ ਬਾਤ ਨ ਧਰਈ ਕਾਨਾ॥*
*ਰਹੈ ਬਿਹੰਗਮ ਕਤਹਿ ਨ ਜਾਈ॥*

(ਅੰਗ ੩੪੦)

ਬੇਹੰਗਮ ਦਾ ਅੱਖਰੀ ਅਰਥ ਹੁੰਦਾ ਹੈ ਪੰਛੀ। ਹੁਣ ਮੇਰਾ ਮਨ ਪੰਛੀ ਬਣ ਗਿਆ। ਕਿਸੇ ਪਾਸੇ ਵੀ ਨਹੀਂ ਜਾਂਦਾ। ਪਰ ਦੂਜੇ ਪਾਸੇ ਇਹੀ ਬਾਬਾ ਕਬੀਰ ਬਚਨ ਕਰਦੇ ਹਨ, ਕਹਿਣ ਲੱਗੇ ਪ੍ਰਮਾਤਮਾ! ਕੀ ਕਰਾਂ, ਮਨ ਤਾਂ ਪੰਛੀ ਹੈ, ਇਹ ਕਿਤੇ ਟਿੱਕਦਾ ਹੀ ਨਹੀਂ। ਇਹੀ ਬਾਬਾ ਜੀ ਨੇ ਬਚਨ ਕਰ ਦਿੱਤਾ–

*ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹ ਦਿਸ ਜਾਇ॥*

(ਅੰਗ ੧੩੬੯)

ਦਸੀਂ ਪਾਸੀਂ ਮਨ ਭੱਜਦਾ ਹੈ ਤੇ ਰਾਤ ਕਈ ਵਾਰੀ ਮਨ ਵਿਚ ਖ਼ਿਆਲ ਆਇਆ ਕਿ ਇਹ ਦੋ ਗੱਲਾਂ ਕਿਉਂ? ਇਕ ਪਾਸੇ ਮਨ ਪੰਛੀ ਤੇ ਦੂਜੇ ਪਾਸੇ ਬਚਨ ਕਰਦੇ ਹਨ ਕਿ ਗੁਰੂ ਦੇ ਬਚਨ ਨਾਲ ਮਨ ਪੰਛੀ ਬਣ ਗਿਆ, ਹੁਣ ਕਿਸੇ ਪਾਸੇ ਨਹੀਂ ਜਾਂਦਾ। ਬੇਹੰਗਮ ਕਿਉਂ ਕਹਿ ਦਿੱਤਾ? ਕਿਉਂਕਿ ਜਿਨ੍ਹਾਂ ਨੇ ਗੁਰੂ ਦੇ ਬਚਨ ਨੂੰ ਪਛਾਣ ਲਿਆ, ਸਹੀ ਅਰਥਾਂ ਵਿਚ ਉਹ ਬੇਹੰਗਮ ਹਨ। ਯਾਦ ਰੱਖਿਉ, ਸੈਂਕੜੇ ਪੰਛੀ ਇਸ ਸ਼ਹਿਰ ਵਿਚ ਹੋਣਗੇ ਪਰ ਕਦੀ ਕਿਸੇ ਪੰਛੀ ਨੂੰ ਤੁਸੀਂ ਆਪਣੇ ਦਰਵਾਜ਼ੇ 'ਤੇ ਰੋਜ਼ ਮੰਗਦਿਆਂ ਨਹੀਂ ਦੇਖਿਆ। ਇਹ ਪੰਛੀ ਸਾਡੇ ਘਰਾਂ ਵਿਚ ਆ ਕੇ ਠੰਢਾ ਪਾਣੀ ਨਹੀਂ ਮੰਗਦੇ। ਸਾਡੇ ਘਰਾਂ ਵਿਚ ਆ ਕੇ ਸਾਡੇ ਪਕਵਾਨ ਨਹੀਂ ਮੰਗਦੇ। ਸਾਡੇ ਘਰਾਂ ਵਿਚ ਆ ਕੇ ਦਾਣਾ ਨਹੀਂ ਮੰਗਦੇ। ਸਾਡੇ ਘਰਾਂ ਵਿਚ ਆ ਕੇ ਰੋਜ਼ੀ ਨਹੀਂ ਮੰਗਦੇ। ਕਹਿਣ ਲੱਗੇ ਕਿ ਜਿਹੜਾ ਮਨ ਪਹਿਲਾਂ ਦਰ ਦਰ ਦਾ ਮੁਥਾਜ ਸੀ, ਗੁਰੂ ਨੇ ਪੰਛੀ ਦੀ ਤਰ੍ਹਾਂ ਬਣਾ ਦਿੱਤਾ। ਪੰਛੀ ਜਿਸ ਘਰ ਦੇ ਰੁੱਖ 'ਤੇ ਰਹਿੰਦਾ ਹੈ ਉਸਦੀ ਵੀ ਪ੍ਰਵਾਹ ਨਹੀਂ ਕਰਦਾ। ਉਹ ਕਹਿੰਦਾ ਹੈ, ਤੇਰੇ ਘਰ ਵਿਚ ਰੁੱਖ ਰੱਬ ਨੇ ਪੈਦਾ ਕੀਤਾ ਤੇ ਮੈਂ ਰਹਿੰਦਾ ਹਾਂ, ਪਰ ਤੇਰੇ ਘਰ ਦਾ ਮੈਂ ਮੰਗਤਾ ਨਹੀਂ, ਖਾਵਾਂਗਾ ਉਹੀ ਜੋ ਪ੍ਰਮਾਤਮਾ ਮੈਨੂੰ ਜੰਗਲ ਵਿਚ ਦੇਵੇਗਾ। ਪੰਛੀ ਬੇਮੁਥਾਜ ਹੈ, ਉਹ ਕਿਸੇ ਦੇ ਘਰ ਵਿਚ ਮੰਗਣ ਨਹੀਂ ਜਾਂਦਾ। ਕਬੀਰ ਕਹਿੰਦੇ ਹਨ- ਜਿਸ

ਦਿਨ ਗੁਰੂ ਦੇ ਬਚਨਾਂ ਨਾਲ ਮਨ ਨੂੰ ਪਹਿਚਾਣ ਹੋ ਗਈ, ਉਸ ਦਿਨ ਬੇਹੰਗਮ ਬਣ ਗਿਆ। ਪਰ ਉਥੇ ਜਿਹੜੀ ਉਦਾਹਰਣ ਹੈ

*ਕਬੀਰ ਮਨੁ ਪੰਖੀ ਭਇਓ*

ਉਥੇ ਹੈ ਸੰਗਤ ਦੀ ਉਦਾਹਰਨ। ਹੁਣ ਇਹ ਕਿਸੇ ਪਾਸੇ ਨਹੀਂ ਜਾਂਦਾ। ਕਿਉਂ ਨਹੀਂ ਜਾਂਦਾ? ਇਸਦਾ ਉੱਤਰ ਬਾਬਾ ਜੀ ਨੇ ਬਾਣੀ ਵਿਚ ਦਿੱਤਾ ਹੈ। ਕਹਿੰਦੇ ਹਨ ਕਿ ਇਸ ਕਰਕੇ ਨਹੀਂ ਜਾਂਦਾ ਕਿਉਂਕਿ ਪੰਛੀ ਦਾ ਸੁਭਾਅ ਹੈ। ਪੰਛੀ ਸਿਰਫ਼ ਪ੍ਰਮਾਤਮਾ ਦੇ ਭਰੋਸੇ 'ਤੇ ਜੀਉਂਦੇ ਹਨ ਤੇ ਜਿਸ ਨੇ ਗੁਰੂ ਦੇ ਬਚਨ ਨੂੰ ਪਹਿਚਾਣ ਲਿਆ, ਉਹ ਬੇਹੰਗਮ ਹੈ ਤੇ ਬੇਹੰਗਮ ਵੀ ਪ੍ਰਮਾਤਮਾ ਦੇ ਆਸਰੇ 'ਤੇ ਜੀਉਂਦਾ ਹੈ।

*ਦਰਖਤ ਆਬ ਆਸ ਕਰ॥ ਦਿਹੰਦ ਸੂਈ॥*
*ਏਕ ਤੁਹੀ ਏਕ ਤੁਹੀ॥*

(ਅੰਗ ੧੪੪)

ਤੇ ਪ੍ਰਮਾਤਮਾ! ਦੇਣ ਵਾਲਾ ਤੂੰ ਹੀ ਹੈਂ।

*ਗਗਾ ਗੁਰ ਕੇ ਬਚਨ ਪਛਾਨਾ॥*
*ਦੂਜੀ ਬਾਤ ਨ ਧਰਈ ਕਾਨਾ॥*
*ਰਹੈ ਬਿਹੰਗਮ ਕਤਹਿ ਨ ਜਾਈ॥*
*ਅਗਹ ਗਹੈ ਗਹਿ ਗਗਨ ਰਹਾਈ॥*

(ਅੰਗ ੩੪੦)

ਜਿਹੜਾ ਪ੍ਰਮਾਤਮਾ ਨਹੀਂ ਫੜਿਆ ਜਾਂਦਾ ਸੀ, ਕਹਿੰਦੇ ਹਨ ਮਨ ਨੇ ਉਸ ਪ੍ਰਮਾਤਮਾ ਦੇ ਚਰਨ ਫੜ ਲਏ ਤੇ ਕਹਿਣ ਲੱਗੇ, ਦੁਨੀਆਦਾਰੋ ! ਆਮ ਪੰਛੀ ਅਕਾਸ਼ ਵਿਚ ਉੱਡਦੇ ਹਨ ਤੇ ਸ਼ਾਮ ਨੂੰ ਧਰਤੀ 'ਤੇ ਆ ਬੈਠਦੇ ਹਨ, ਪਰ ਜਿਸ ਮਨ ਨੇ ਪ੍ਰਮਾਤਮਾ ਦੇ ਬਚਨਾਂ ਨੂੰ ਫੜ ਲਿਆ ਹੈ, ਉਹ ਚੇਤੇ ਰੱਖਿਉ, ਆਤਮਕ ਮੰਡਲਾਂ ਵਿਚ ਹੀ ਉਡਾਰੀਆਂ ਲਾਉਂਦੇ ਹਨ। ਉਹ ਧਰਤੀ ਦੀ ਨੀਵਾਣ ਵਿਕਾਰਾਂ ਵੱਲ ਕਦੀ ਨਹੀਂ ਆਉਂਦੇ। ਜਿਹੜਾ ਨਹੀਂ ਫੜਿਆ ਜਾ ਸਕਦਾ, ਉਸਨੂੰ ਗੁਰੂ ਦੇ ਬਚਨਾਂ ਨਾਲ ਫੜਿਆ। ਕਹਿਣ ਲੱਗੇ ਉਸਦਾ ਮਨ ਕਦੀ ਨੀਂਵੀਂ ਬਿਰਤੀ ਵਾਲੇ ਪਾਸੇ ਨਹੀਂ ਆਉਂਦਾ। ਗੁਰੂ ਦੀ ਸੰਗਤ ਤੋਂ ਬਿਨਾਂ ਬਾਕੀ ਜਿਨ੍ਹਾਂ ਗੱਲਾਂ ਵਿਚ ਰੁੱਝਿਆ, ਉਹ ਮਿੱਟੀ ਹਨ, ਕੂੜ ਹੈ, ਕਿੰਨੇ-ਕੁ ਗੱਡੇ ਕੂੜ ਦੇ ਢੋਅ ਲਏਗਾ, ਸੰਗਤ ਵਿਚ ਆਏਗਾ, ਰੱਸ ਮਿਲੇਗਾ।

*ਮੇਰੇ ਸਾਜਨ ਹਰਿ ਹਰਿ ਨਾਮੁ ਸਮਾਲਿ॥*

ਮੇਰੇ ਸੱਜਣ ਵੀਰਾ ! ਪ੍ਰਮਾਤਮਾ ਦੇ ਨਾਮ ਨੂੰ ਸੰਭਾਲ ਲੈ। ਮਹਾਰਾਜ ਕਿੱਥੇ ਸੰਭਾਲੀਏ?

*ਸਾਧੂ ਸੰਗਤਿ ਮਨਿ ਵਸੈ*

ਗੁਰੂ ਦੀ ਸੰਗਤ ਕਰੇਂਗਾ ਤਾਂ ਇਹ ਨਾਮ ਅੰਦਰ ਵੱਸ ਜਾਣਗੇ

*ਪੂਰਨ ਹੋਵੈ ਘਾਲ॥ ੧॥ ਰਹਾਉ॥*

ਤੇਰੀ ਘਾਲ ਕਮਾਈ ਵੀ ਥਾਏਂ ਪੈ ਜਾਏਗੀ। ਇੰਨਾ ਵੱਡਾ ਵਿਸ਼ਵਾਸ ਬਣਾਉ ਜਿੰਨਾ ਵੱਡਾ ਗੁਰੂ ਅਰਜਨ ਸਾਹਿਬ ਕਹਿ ਰਹੇ ਹਨ। ਗੁਰੂ ਨੂੰ ਕੀ ਜਾਣੀਏ? ਕਹਿਣ ਲੱਗੇ-

*ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ॥*

ਗੁਰੂ ਉੱਤੇ ਕਦੀ ਵੀ ਇਹ ਸ਼ੱਕ ਨਾ ਕਰੀਂ ਕਿ ਗੁਰੂ ਇਹ ਕੰਮ ਨਹੀਂ ਕਰ ਸਕਦਾ। ਸਮਰੱਥ ਦਾ ਅਰਥ ਹੈ ਗੁਰੂ ਉਹ ਕੁਝ ਕਰ ਸਕਦਾ ਹੈ ਜਿਸਦੇ ਬਾਰੇ ਬੰਦਾ ਸੋਚ ਵੀ ਨਹੀਂ ਸਕਦਾ। ਸਰਬ ਕਲਾ ਦੇ ਮਾਲਕ ਹਨ ਗੁਰੂ ਨਾਨਕ ਸਾਹਿਬ। ਗੁਰੂ ਦਾ ਕੋਈ ਪਾਰਲਾ ਬੰਨਾ ਨਹੀਂ, ਸਮਰੱਥ ਜਾਣੀ ਤੇ ਚੇਤੇ ਰੱਖੀਂ। ਗੁਰੂ ਦਾ ਅੰਤ ਨਹੀਂ ਪਾਇਆ ਜਾ ਸਕਦਾ।

*ਵਡਭਾਗੀ ਦਰਸਨੁ ਹੋਇ॥*

ਵੱਡਿਆਂ ਭਾਗਾਂ ਵਾਲਿਆਂ ਨੂੰ ਗੁਰੂ ਦੇ ਦੀਦਾਰ ਹੁੰਦੇ ਹਨ। ਇਥੇ ਲੋਕ 20-20 ਪੰਨਿਆਂ ਦੀਆਂ ਅਖ਼ਬਾਰਾਂ ਰੋਜ਼ ਪੜ੍ਹ ਜਾਣਗੇ ਪਰ ਦੋ ਅੰਗ ਗੁਰੂ ਗ੍ਰੰਥ ਸਾਹਿਬ ਜੀ ਦੇ ਨਹੀਂ ਦੇਖਣਗੇ। ਬਦਕਿਸਮਤੀ ਇਹੀ ਹੈ। ਵੱਡਿਆਂ ਭਾਗਾਂ ਵਾਲੇ ਹਨ ਉਹ ਜਿਹੜੇ ਆਪਣੇ ਰੋਜ਼ ਦੀਦਿਆਂ ਨਾਲ ਗੁਰੂ ਦੇ ਦਰਸ਼ਨ ਕਰਦੇ ਹਨ। ਵੱਡਿਆਂ ਭਾਗਾਂ ਵਾਲਾ ਦਰਸ਼ਨ ਕਰਦਾ ਹੈ ਤੇ ਜਦੋਂ ਦਰਸ਼ਨ ਕਰਦਾ ਹੈ ਤਾਂ ਉੱਚੀ ਕੂਕ ਕੇ ਕਹਿੰਦਾ ਹੈ-

*ਦਰਸਨੁ ਦੇਖਿ ਜੀਵਾ ਗੁਰ ਤੇਰਾ॥*
*ਪੂਰਨ ਕਰਮੁ ਹੋਇ ਪ੍ਰਭ ਮੇਰਾ॥ ੧॥*
*ਇਹ ਬੇਨੰਤੀ ਸੁਣਿ ਪ੍ਰਭ ਮੇਰੇ॥*
*ਦੇਹਿ ਨਾਮੁ ਕਰਿ ਅਪਣੇ ਚੇਰੇ॥*

(ਅੰਗ ੭੪੨)

*ਧੰਨ ਸੋ ਵੇਲਾ ਜਿਹ ਦਰਸਨ ਕਰਨਾ॥*

(ਅੰਗ ੭੪੨)

ਹਜ਼ੂਰ ਫਿਰ ਅੱਗੇ ਬਖ਼ਸ਼ਿਸ਼ ਕਰਦੇ ਹਨ-

*ਗੁਰੁ ਅਗੋਚਰੁ ਨਿਰਮਲਾ*

ਗੁਰੁ ਅਗੋਚਰ ਦਾ ਅੱਖਰੀ ਅਰਥ ਹੈ ਜਿਸ ਤੱਕ ਸਾਡੇ ਇੰਦਰਿਆਂ ਦੀ ਪਹੁੰਚ ਨਹੀਂ। ਇੰਦਰਿਆਂ ਦੀ ਪਹੁੰਚ ਕਿਉਂ ਨਹੀਂ? ਅੱਖਾਂ ਨਾਲ ਅਸੀਂ ਦੇਖਦੇ ਪਏ ਹਾਂ, ਹੱਥਾਂ ਨਾਲ ਗੁਰੂ ਸਾਹਿਬ ਦੀ ਸੇਵਾ ਕਰਦੇ ਹਾਂ, ਕੀ ਸਾਡੇ ਇੰਦਰਿਆਂ ਦੀ ਪਹੁੰਚ ਨਹੀਂ? ਹਾਂ ਇਹ ਸਾਡੇ ਭਲੇ ਲਈ ਇੰਦਰਿਆਂ ਦੀ ਪਹੁੰਚ ਹੈ, ਪਰ ਸ਼ਬਦ ਰੂਪ ਵਿਚ ਜਿਸ ਅਨੁਭਵ ਦੀ ਗੱਲ ਪ੍ਰਮਾਤਮਾ

ਕਰਦੇ ਹਨ, ਉਥੇ ਸਾਡੇ ਇੰਦਰਿਆਂ ਦੀ ਵੀ ਪਹੁੰਚ ਨਹੀਂ। ਗੁਰੂ ਬਿਲਕੁਲ ਪਵਿੱਤਰ ਹਨ।

*ਗੁਰ ਜੇਵਡੁ ਅਵਰੁ ਨ ਕੋਇ॥*

ਆਪਣੀ ਜ਼ਿੰਦਗੀ ਵਿਚ ਗੁਰੂ ਤੋਂ ਵੱਡਾ ਹੋਰ ਕਿਸੇ ਨੂੰ ਨਾ ਜਾਣੀ। ਗੁਰਮੁਖੋ ! ਭਰੋਸਾ ਕਰੋ, ਭਟਕਣਾ ਛੱਡੋ, ਜੇ ਕੋਈ ਕਮਾਈ ਵਾਲਾ ਕਿਤੇ ਬੈਠ ਕੇ ਗੁਰੂ ਗ੍ਰੰਥ ਸਾਹਿਬ ਦੇ ਸ਼ਬਦ ਨਾਲ ਜੋੜਦਾ ਪਿਆ ਹੈ ਤਾਂ ਉਸ ਤੋਂ ਨਫ਼ਰਤ ਨਾ ਕਰੋ। ਗੁਣ ਗ੍ਰਹਿਣ ਕਰਨ ਦਾ ਯਤਨ ਕਰੋ, ਪਰ ਜਿਹੜੀ ਥਾਂ ਗੁਰੂ ਨੂੰ ਦੇਣੀ ਹੈ, ਉਹ ਕਦੀ ਵੀ ਕਿਸੇ ਨੂੰ ਨਾ ਦੇਣਾ। ਕਿੰਨੇ ਉੱਚੇ-ਉੱਚੇ ਸ਼ਬਦ ਮੇਰੇ ਗੁਰੂ ਲਈ ਹਨ-

*ਗੁਰੁ ਕਰਤਾ ਗੁਰੁ ਕਰਣਹਾਰੁ*

ਗੁਰੂ ਸਭ ਕੁਝ ਕਰਨ ਵਾਲੇ ਹਨ।

*ਗੁਰਮੁਖਿ ਸਚੀ ਸੋਇ॥*

ਜੇ ਗੁਰੂ ਦੇ ਸਨਮੁਖ ਹੋ ਜਾਏਂਗਾ, ਫਿਰ ਤੇਰੀ ਇੰਨੀ ਸੱਚੀ ਸ਼ੋਭਾ ਹੋਵੇਗੀ ਕਿ ਜਿੰਨਾ ਵੱਡਾ ਗੁਰੂ ਹੈ, ਇੰਨੀ ਵੱਡੀ ਤੇਰੀ ਸ਼ੋਭਾ ਹੋਵੇਗੀ।

*ਗੁਰ ਤੇ ਬਾਹਰਿ ਕਿਛੁ ਨਹੀ*

ਕੋਈ ਚੀਜ਼ ਨਹੀਂ ਜਿਹੜੀ ਤੇਰੇ ਗੁਰੂ ਤੋਂ ਬਾਹਰ ਹੋਵੇ। ਹਰੇਕ ਚੀਜ਼ ਤੇਰੇ ਗੁਰੂ ਦੇ ਅਧੀਨ ਹੈ। ਦੇਖੋ ਜਿਨ੍ਹਾਂ ਗੁਰੂ ਕੋਲੋਂ ਕੁਝ ਮਾਣਿਆ, ਉਹ ਗੁਰੂ ਦੀ ਮਹਿਮਾ ਗਾਇਨ ਕਰਦੇ ਹਨ। ਜੇ ਗੁਰੂ ਰਹਿਮਤ ਕਰਨ 'ਤੇ ਆਵੇ-

*ਦੁਖ ਨਾਠੇ ਸੁਖ ਆਇ ਸਮਾਏ॥*
*ਢੀਲ ਨ ਪਰੀ ਜਾ ਗੁਰਿ ਫੁਰਮਾਏ॥* (ਅੰਗ ੧੯੧)

ਗੁਰੂ ਤਾਂ ਫ਼ੁਰਮਾਣ ਕਰਦੇ ਹਨ।

*ਗੁਰ ਕੀਤਾ ਲੋੜੇ ਸੁ ਹੋਇ॥ ੨॥*

ਜੋ ਗੁਰੂ ਜੀ ਚਾਹੁੰਦੇ ਹਨ ਕਿ ਇਹ ਹੋ ਜਾਏ, ਉਹ ਹੁੰਦਾ ਹੈ। ਗੁਰੂ ਜੀ ਕਹਿ ਦੇਣ ਪ੍ਰਮਾਤਮਾ ਇਹ ਕੰਮ ਕਰਨਾ ਹੈ, ਸਵਾਲ ਹੀ ਨਹੀਂ ਪੈਦਾ ਹੁੰਦਾ ਕਿ ਸਿੱਖ ਦਾ ਕੰਮ ਨਾ ਹੋਵੇ। ਮੇਰਾ ਗੁਰੂ ਤੀਰਥ ਹੈ। ਗੁਰੂ ਪਵਿੱਤਰ ਕਰਦਾ ਹੈ। ਗੁਰੂ ਤਾਂ ਉਹ ਤੀਰਥ ਹੈ, ਜਿਸਦੇ ਵਿਚ ਬਗਲੇ ਹੰਸ ਬਣ ਜਾਂਦੇ ਹਨ। ਪਸ਼ੂ, ਪ੍ਰੇਤ ਸੰਤ ਬਣ ਜਾਂਦੇ ਹਨ।

*ਗੁਰੁ ਤੀਰਥੁ ਗੁਰੁ ਪਰਜਾਤੁ*

ਸਵਰਗਾਂ ਦੇ ਪਾਰਜਾਤ ਮੰਗਦਾ ਪਿਆ ਹੈਂ। ਗੁਰੂ ਪਾਰਜਾਤ ਹੈ, ਇਸ ਤੋਂ ਕਾਮਨਾਵਾਂ ਪੂਰੀਆਂ ਹੋਣਗੀਆਂ।

*ਗੁਰ ਮਨਸਾ ਪੂਰਣਹਾਰੁ ॥*

ਗੁਰੂ ਮਨ ਦੀਆਂ ਇੱਛਾਵਾਂ ਪੂਰੀਆਂ ਕਰਨਗੇ। ਗੁਰੂ ਮੰਗਤਾ ਨਹੀਂ। ਅਸੀਂ ਡਰਦੇ ਹਾਂ ਕਿ ਜੇ ਗੁਰੂ ਜੀ ਕੋਲ ਗਏ, ਤਾਂ ਕੁਝ ਮੰਗ ਨਾ ਲੈਣ। ਕੁਝ ਨਹੀਂ ਮੰਗਦੇ, ਸਗੋਂ ਦੇਣਗੇ। ਸੂਰਜ ਨੂੰ ਤੂੰ ਕੀ ਦੇ ਸਕਦਾ ਹੈਂ। ਸੂਰਜ ਤੈਨੂੰ ਦੇਵੇਗਾ। ਗੁਰੂ ਤਾਂ ਇੰਨਾ ਵੱਡਾ ਦਾਤਾ ਹੈ, ਜੇ ਇਕ ਨਦਰਿ ਕਰੇ ਤਾਂ ਰੁਲਦੇ ਕੀੜਿਆਂ ਨੂੰ ਪਾਤਿਸ਼ਾਹੀਆਂ ਦੇ ਦਿੰਦਾ ਹੈ।

*ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ ॥*

ਗੁਰੂ ਜੀ ਦੇ ਨਾਮ ਨਾਲ ਪੂਰਾ ਸੰਸਾਰ ਉਧਰਦਾ ਹੈ। ਗੁਰੂ ਨੂੰ ਫਿਰ ਸਮਰੱਥ ਕਹਿ ਦਿੱਤਾ।

*ਗੁਰੁ ਸਮਰਥੁ ਗੁਰੁ ਨਿਰੰਕਾਰ*

ਗੁਰੂ ਮੇਰਾ ਪ੍ਰਮਾਤਮਾ ਹੈ।

*ਗੁਰੁ ਊਚਾ ਅਗਮ ਅਪਾਰੁ ॥*

ਗੁਰੂ ਉੱਚਾ ਹੈ, ਅਪਹੁੰਚ ਹੈ, ਅਪਾਰ ਹੈ। ਸਾਹਿਬ ਕਹਿਣ ਲੱਗੇ–

*ਗੁਰ ਕੀ ਮਹਿਮਾ ਅਗਮ ਹੈ*

ਧੰਨ ਗੁਰੂ ਅਰਜਨ ਸਾਹਿਬ ਕਹਿਣ ਲੱਗੇ ਮੇਰੇ ਗੁਰੂ ਦੀ ਮਹਿਮਾ ਅੰਗਮ ਹੈ-

*ਕਿਆ ਕਥੈ ਕਥਨਹਾਰੁ ॥ ੩ ॥*

ਕਥਾ ਕਰਨ ਵਾਲਿਆ ! ਕਿੰਨਾ ਕੁ ਕਥਨ ਕਰ ਲਏਂਗਾ, ਉਹ ਤਾਂ ਅਗੰਮ ਹੈ। ਕਹਿਣ ਲੱਗੇ ਕਿ ਹੁਣ ਇਕ ਗੱਲ ਹੋਰ ਚੇਤੇ ਰੱਖੀਂ, ਕਿਸੇ ਚੀਜ਼ ਦੀ ਲੋੜ ਪਏ ਤਾਂ ਗੁਰੂ ਪਿਤਾ ਕੋਲ ਆਈਂ, ਕਿਸੇ ਦੂਜੇ ਦੇ ਬੂਹੇ 'ਤੇ ਨਾ ਜਾਈਂ। ਕਿਉਂ? ਕਹਿਣ ਲੱਗੇ-

*ਜਿਤੜੇ ਫਲ ਮਨਿ ਬਾਛੀਅਹਿ*

ਜਿੰਨੇ ਤੈਨੂੰ ਫਲ ਚਾਹੀਦੇ ਹਨ, ਪੁੱਤਰ ਚਾਹੀਦਾ ਹੈ, ਧਨ ਚਾਹੀਦਾ ਹੈ, ਪਦਾਰਥ ਚਾਹੀਦਾ ਹੈ, ਪੱਦਵੀ ਚਾਹੀਦੀ ਹੈ, ਜੋ ਕੁਝ ਤੈਨੂੰ ਚਾਹੀਦਾ ਹੈ ਤੂੰ ਆਈਂ ਪਰ ਇਕ ਗੱਲ ਚੇਤੇ ਰੱਖੀਂ, ਲਾਲਚੀ ਬਣਕੇ ਨਾ ਆਈਂ, ਭਰੋਸੇ ਨਾਲ ਆਈਂ। ਬਸ

*ਤਉ ਮੈ ਆਇਆ ਸਰਨੀ ਆਇਆ ॥*
*ਭਰੋਸੈ ਆਇਆ ਕਿਰਪਾ ਆਇਆ ॥*

(ਅੰਗ ੭੪੬)

ਇਹ ਚਾਰ ਗੱਲਾਂ ਚੇਤੇ ਰੱਖੀਂ, ਭਰੋਸੇ ਨਾਲ ਆਇਆ, ਸ਼ਰਨ ਵਿਚ ਆਇਆ ਤੇ ਕ੍ਰਿਪਾ ਤੇਰੀ ਨਾਲ।

*ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ ॥*

ਤਿਤੜੇ ਦਾ ਅਰਥ ਇਹ ਨਾ ਕਰਿਉ ਕਿ ਜਿੰਨੇ ਮੈਂ ਫਲ ਮੰਗੇ ਉੱਨੇ ਹੀ ਗੁਰੂ ਕੋਲ ਸਨ। ਨਹੀਂ, ਸਾਡੀ ਲੋੜ ਇੰਨੀ ਸੀ, ਰੱਬ ਕੋਲ ਤਾਂ ਬਹੁਤ ਦਾਤਾਂ ਹਨ। ਤੇਰੇ ਮਨ ਵਿਚ ਜਿੰਨੇ ਹਨ, ਉੱਨੇ ਤੈਨੂੰ ਮਿਲਣਗੇ, ਪਰ ਸਤਿਗੁਰੂ ਕੋਲ ਹੋਰ ਵੀ ਹਨ।

*ਪੂਰਬਿ ਲਿਖੇ ਪਾਵਣੇ ਸਾਚੁ ਨਾਮੁ ਦੇ ਰਾਸਿ॥*

ਮਿਲਣਗੇ ਪੂਰਬਲੇ ਜਿਹੜੇ ਲਿਖਾ ਕੇ ਆਏ ਹਾਂ। ਸੱਚ ਨਾਮ ਦੀ ਰਾਸ ਪੂੰਜੀ ਮਿਲੇਗੀ।

*ਸਤਿਗੁਰ ਸਰਣੀ ਆਇਆ ਬਾਹੁੜਿ ਨਹੀ ਬਿਨਾਸੁ॥*

ਗੁਰੂ ਦੀ ਸ਼ਰਨ ਵਿਚ ਆ ਜਾ। ਨਹੀਂ ਗਲੇਂਗਾ, ਨਹੀਂ ਸੜੇਂਗਾ, ਨਹੀਂ ਮਰੇਂਗਾ। ਮਰਨ ਦਾ ਮਤਲਬ ਹੈ ਆਤਮਿਕ ਜੀਵਨ। ਧੰਨ ਗੁਰੂ ਅਰਜਨ ਸਾਹਿਬ ਸਾਰੀ ਸਿਫ਼ਤ ਕਰਕੇ ਕਹਿੰਦੇ ਹਨ ਕਿ ਗੁਰੂ ਪਿਤਾ ਜੀ ! ਤੁਹਾਡਾ ਬੱਚਾ ਇਕ ਦਾਤ ਮੰਗਦਾ ਹੈ। ਕੀ?

*ਹਰਿ ਨਾਨਕ ਕਦੇ ਨ ਵਿਸਰਉ*

ਕਦੀ ਵੀ ਮੈਂ ਹਰੀ ਨੂੰ ਨਾ ਵਿਸਰਾਂ। ਕਿਉਂ?

*ਏਹੁ ਜੀਉ ਪਿੰਡੁ ਤੇਰਾ ਸਾਸੁ॥ ੪॥੨੯॥੯੯॥*

ਇਹ ਜਿੰਦ, ਇਹ ਪਿੰਡ ਤੇ ਜਿਹੜੇ ਪਿੰਡ ਚਲਦੇ ਸਾਹ ਹਨ, ਤੇਰੇ ਹਨ। ਕ੍ਰਿਪਾ ਕਰ ਸਾਹਾਂ ਵਿਚ ਤੂੰ ਚੱਲਣਾ ਸ਼ੁਰੂ ਕਰ। ਸਾਹਾਂ ਵਿਚ ਕੁਝ ਨਾ ਕੁਝ ਚੱਲਦਾ ਹੈ। ਸਾਹ ਇਕੱਲੇ ਨਹੀਂ ਚੱਲਦੇ। ਕਿਸੇ ਸਾਹ ਵਿਚ ਵਾਸ਼ਨਾ ਚੱਲਦੀ ਹੈ, ਕਿਸੇ ਸਾਹ ਵਿਚ ਵਾਹਿਗੁਰੂ ਚੱਲਦਾ ਹੈ। ਕਿਸੇ ਦੇ ਸਾਹ ਵਿਚ ਕਾਮ ਚੱਲਦਾ ਹੈ ਤੇ ਕਿਸੇ ਦੇ ਸਾਹ ਵਿਚ ਰਾਮ ਚੱਲਦਾ ਹੈ। ਕਿਸੇ ਦੇ ਸਾਹ ਵਿਚ ਮਾਇਆ ਚੱਲਦੀ ਹੈ। ਸੱਚੇ ਪਾਤਿਸ਼ਾਹ ! ਕ੍ਰਿਪਾ ਕਰ। ਆਉ ਇੰਨਾ ਵੱਡਾ ਭਰੋਸਾ ਗੁਰੂ 'ਤੇ ਬਣਾਈਏ। ਇੰਨੀਆਂ ਬੇਨਤੀਆਂ ਪ੍ਰਵਾਨ ਕਰਨੀਆਂ ਅਤੇ ਉਚਾਰਨ ਕਰੋ ਜੀ ਵਾਹਿਗੁਰੂ। ਭੁੱਲਾਂ ਚੁੱਕਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਸਭ ਇਛਾ ਮਨਿ ਤਨਿ ਪੂਰੀਆ

ਰਾਗੁ ਸੂਹੀ ਮਹਲਾ ੪ ਘਰੁ ੧
ੴ ਸਤਿਗੁਰ ਪ੍ਰਸਾਦਿ॥

*ਮਨਿ ਰਾਮ ਨਾਮੁ ਆਰਾਧਿਆ ਗੁਰ ਸਬਦਿ ਗੁਰੂ ਗੁਰ ਕੇ॥*
*ਸਭਿ ਇਛਾ ਮਨਿ ਤਨਿ ਪੂਰੀਆ ਸਭੁ ਚੂਕਾ ਡਰੁ ਜਮ ਕੇ॥ ੧॥*
*ਮੇਰੇ ਮਨ ਗੁਣ ਗਾਵਹੁ ਰਾਮ ਨਾਮ ਹਰਿ ਕੇ॥*
*ਗੁਰਿ ਤੁਠੈ ਮਨੁ ਪਰਬੋਧਿਆ ਹਰਿ ਪੀਆ ਰਸੁ ਗਟਕੇ॥ ੧॥ ਰਹਾਉ॥*
*ਸਤਸੰਗਤਿ ਊਤਮ ਸਤਿਗੁਰ ਕੇਰੀ ਗੁਨ ਗਾਵੈ ਹਰਿ ਪ੍ਰਭ ਕੇ॥*
*ਹਰਿ ਕਿਰਪਾ ਧਾਰਿ ਮੇਲਹੁ ਸਤਸੰਗਤਿ ਹਮ ਧੋਵਹ ਪਗ ਜਗ ਕੇ॥ ੨॥*
*ਰਾਮ ਨਾਮੁ ਸਭੁ ਹੈ ਰਾਮ ਨਾਮਾ ਰਸੁ ਗੁਰਮਤਿ ਰਸੁ ਰਸਕੇ॥*
*ਹਰਿ ਅੰਮ੍ਰਿਤ ਹਰਿ ਜਲੁ ਪਾਇਆ ਸਭ ਲਾਥੀ ਤਿਸ ਤਿਸ ਕੇ॥ ੩॥*
*ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ ਹਮ ਵੇਚਿਓ ਸਿਰੁ ਗੁਰ ਕੇ॥*
*ਜਨ ਨਾਨਕ ਨਾਮੁ ਪਰਿਓ ਗੁਰ ਚੇਲਾ ਗੁਰ ਰਾਖਹੁ ਲਾਜ ਜਨ ਕੇ॥ ੪॥ ੧॥*

(ਅੰਗ ੭੩੧)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਜੁਗੋ ਜੁੱਗ ਅਟੱਲ ਸਾਹਿਬ ਸਤਿਗੁਰੂ ਸ੍ਰੀ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ! ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਨੇ ਤਰਸ ਖਾ ਕੇ ਆਪ ਬਖ਼ਸ਼ਿਸ਼ ਦਿੰਦਿਆਂ ਹੋਇਆਂ ਅੱਜ ਦਾ ਪਾਵਨ ਪਵਿੱਤਰ ਸ਼ਬਦ ਆਪਣੇ ਪਾਵਨ ਪਵਿੱਤਰ ਮੁਖਾਰਬਿੰਦ ਤੋਂ ਉਚਾਰਨ ਕੀਤਾ। ਇਹ ਪਾਵਨ ਪਵਿੱਤਰ ਸ਼ਬਦ ਗੁਰੂ ਗ੍ਰੰਥ ਸਾਹਿਬ ਦੇ ਰਾਗ ਸੂਹੀ ਦੇ ਅੰਦਰ ਦਰਜ ਹੈ। ਸ਼ਬਦ-ਵਿਚਾਰ ਮਨ ਨੂੰ ਗੁਰੂ ਦੇ ਚਰਨਾਂ ਵਿਚ ਜੋੜਨ ਲਈ ਬਹੁਤ ਸਹਾਇਕ ਹੈ। ਭਾਵੇਂ ਅਸੀਂ ਆਪਣੇ ਜੀਵਨ ਦੇ ਮਨੋਰਥ ਨੂੰ ਸਫਲ ਕਰਨ ਲਈ ਗੁਰੂ ਜੀ ਦੀ ਅੰਮ੍ਰਿਤ ਬਾਣੀ ਦਾ ਪਾਠ ਕਰਦੇ ਹਾਂ ਤੇ ਜਾਂ ਕੋਈ ਬਾਣੀ ਦਾ ਪਾਠ ਕਰਦਾ ਹੋਵੇ, ਉਸ ਪਾਠ ਨੂੰ ਆਪਣੇ ਕੰਨਾਂ

ਨਾਲ ਸਰਵਨ ਕਰਦੇ ਹਾਂ। ਦੂਜਾ, ਗੁਰੂ ਦੀ ਬਾਣੀ ਦਾ ਕੀਰਤਨ ਹੋਵੇ ਤਾਂ ਉਸ ਕੀਰਤਨ ਨੂੰ ਵੀ ਆਪਾਂ ਇਕਾਗਰਤਾ ਨਾਲ ਸੁਣਦੇ ਹਾਂ। ਤੀਸਰਾ, ਗੁਰੂ ਦੇ ਅੰਮ੍ਰਿਤ ਬੋਲਾਂ ਦੀ ਵਿਚਾਰ ਪ੍ਰੇਮ ਭਾਵਨਾ ਨਾਲ ਕੀਤੀ ਜਾਵੇ ਤਾਂ ਉਸਨੂੰ ਬੜੇ ਧਿਆਨ ਨਾਲ ਸੁਣਿਆ ਜਾਂਦਾ ਹੈ।

ਇਹਨਾਂ ਤਿੰਨਾਂ ਵਿਚ ਹੀ ਗੁਰੂ-ਸ਼ਬਦ ਦੀ ਪ੍ਰਧਾਨਤਾ ਹੈ। ਬਾਣੀ ਦਾ ਪਾਠ ਹੋਵੇਗਾ ਤਾਂ ਵੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਮ੍ਰਿਤ ਸ਼ਬਦ ਹਨ। ਫਿਰ ਉਸ ਬਾਣੀ ਨੂੰ ਗਾਇਨ ਕੀਤਾ ਜਾਏਗਾ ਕੀਰਤਨ ਰੂਪ ਅੰਦਰ ਤਾਂ ਵੀ ਸਾਹਿਬ ਜੀ ਦੇ ਅੰਮ੍ਰਿਤ ਨਿਰਮੋਲਕ ਸ਼ਬਦ ਰਤਨ ਹਨ ਤੇ ਜੇਕਰ ਆਪਾਂ ਵਿਚਾਰ ਕਰਦੇ ਹਾਂ ਤੇ ਗੁਰਮਤਿ ਵਿਚ ਵਿਚਾਰ ਦਾ ਧੁਰਾ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਅੰਮ੍ਰਿਤ ਸ਼ਬਦ ਨੂੰ ਸਮਝਣਾ ਅਤੇ ਆਪਣੇ ਅੰਦਰ ਨੂੰ ਸਮਝਾਉਣਾ ਹੈ।

ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਨੇ ਇਸਦੇ ਬਾਰੇ ਸਿੱਖਾਂ ਨੂੰ ਆਤਮਕ ਉਪਦੇਸ਼ ਦ੍ਰਿੜ੍ਹ ਕਰਾਉਂਦਿਆਂ ਇਹ ਕ੍ਰਿਪਾ ਭਰੇ ਬਚਨ ਕਹੇ ਕਿ ਗੁਰੂ ਦੇ ਸ਼ਬਦ ਤੇ ਬਾਣੀ ਦਾ ਪਾਠ ਕਰਨਾ ਇਸ ਤਰ੍ਹਾਂ ਹੈ ਜਿਵੇਂ ਖੂਹ ਦੇ ਨਾਲ ਖੇਤੀ ਨੂੰ ਸਿੰਜਣਾ ਹੋਵੇ। ਗੁਰੂ ਦੀ ਬਾਣੀ ਦਾ ਕੀਰਤਨ ਇਸ ਤਰ੍ਹਾਂ ਹੈ ਜਿਵੇਂ ਕਾਲੀ ਘਟਾ ਉਮੜ ਕੇ ਆਈ ਹੋਵੇ, ਮੋਹਲੇਧਾਰ ਵਰਖਾ ਹੋਵੇ ਤੇ ਪਿਆ ਹੋਇਆ ਮੀਂਹ ਸਾਰੀ ਮਿੱਟੀ ਨੂੰ, ਕੂੜੇ ਕਰਕਟ ਨੂੰ ਰੋੜ ਕੇ ਲੈ ਜਾਏ ਤੇ ਸਥਾਨ ਨੂੰ ਬਿਲਕੁਲ ਸਾਫ਼ ਕਰ ਦੇਵੇ।

ਗੁਰੂ ਦੇ ਸ਼ਬਦ ਦੀ ਵਿਚਾਰ ਇਸ ਤਰ੍ਹਾਂ ਹੈ ਜਿਵੇਂ ਜ਼ਮੀਨ ਉਪਜਾਊ ਹੋਵੇ ਤੇ ਜ਼ਮੀਨ ਵਾਹੀ ਹੋਵੇ, ਉਸ ਉਪਜਾਊ ਤੇ ਵਾਹੀ ਹੋਈ ਜ਼ਮੀਨ ਦੇ ਉੱਪਰ ਬੱਦਲ ਟਿੱਕ ਕੇ ਨਿੰਮੀ-ਨਿੰਮੀ ਕਣੀਆਂ ਦੀ ਬਰਸਾਤ ਹੁੰਦੀ ਹੋਵੇ ਤੇ ਜਿੰਨੀਆਂ ਵੀ ਬੂੰਦਾਂ ਉਸ ਧਰਤੀ 'ਤੇ ਪੈਣਗੀਆਂ, ਉਹ ਧਰਤੀ ਦੀ ਤਹਿ ਤੱਕ ਆਪਣੇ ਆਪ ਰਚੀ ਜਾਂਦੀਆਂ ਹਨ। ਦੇਖੋ ਜਿਹੜਾ ਖੂਹ ਦਾ ਪਾਣੀ ਹੈ ਇਸਦੇ ਵਿਚ ਕੋਈ ਸ਼ੱਕ ਨਹੀਂ ਕਿ ਉਹ ਜਲ ਖੇਤੀ ਨੂੰ ਪ੍ਰਫੁੱਲਿਤ ਕਰ ਦੇਵੇ, ਪਰ ਖੂਹ ਦਾ ਪਾਣੀ ਕੁਝ ਕੁ ਖੇਤਾਂ ਤੱਕ ਸੀਮਤ ਹੈ, ਕੁਝ ਕੁ ਖੇਤਾਂ ਨੂੰ ਉਸ ਪਾਣੀ ਦੇ ਨਾਲ ਫ਼ਸਲ ਨੂੰ ਤਾਕਤ ਮਿਲਦੀ ਹੈ, ਪਰ ਉੱਚੇ ਟਿੱਬਿਆਂ 'ਤੇ ਖੂਹ ਦਾ ਜਲ ਨਹੀਂ ਪਹੁੰਚਿਆ। ਜਦੋਂ ਕੋਈ ਨਿੱਜੀ ਤੌਰ 'ਤੇ ਨਿਤਨੇਮ ਕਰਦਾ ਹੈ, ਗੁਰੂ ਦੀ ਬਾਣੀ ਪੜ੍ਹਦਾ ਹੈ ਤਾਂ ਉਸਨੂੰ ਆਪ ਸੁੱਖ ਮਿਲਦਾ ਹੈ ਤੇ ਜਿਹੜੇ ਉਸਦੇ ਨਜ਼ਦੀਕ ਬੈਠਣ ਵਾਲੇ ਹਨ, ਬਾਣੀ ਸੁਣਨ ਦੇ ਨਾਲ ਉਹਨਾਂ ਦੇ ਅੰਦਰ ਨੂੰ ਵੀ ਸਕੂਲ ਮਿਲਦਾ ਹੈ। ਦੂਜਾ ਹੈ ਅੰਮ੍ਰਿਤ ਬਾਣੀ ਦਾ ਕੀਰਤਨ। ਕੀਰਤਨ ਇਕ ਮੋਹਲੇਧਾਰ ਬਰਸਾਤ ਹੈ ਜਿਵੇਂ ਨਿਰੰਤਰ ਮੋਟੀਆਂ ਮੋਟੀਆਂ ਕਣੀਆਂ ਪਾਣੀ ਦੀਆਂ ਧਰਤੀ 'ਤੇ ਬਰਸਣ ਤੇ ਉਸ ਕੂੜੇ ਨੂੰ ਜੋ ਕੁਝ ਉਥੇ ਜੰਮਿਆ ਹੈ, ਉਸਨੂੰ ਰੋੜ ਕੇ ਲੈ ਜਾਣਗੀਆਂ ਤੇ ਜਦੋਂ ਅੰਮ੍ਰਿਤ ਬਾਣੀ ਦਾ ਰੱਸ ਭਿੰਨਾ ਕੀਰਤਨ ਹੁੰਦਾ ਹੈ, ਉਹ ਮੋਹਲੇਧਾਰ ਬਰਸਾਤ ਦੀ ਤਰ੍ਹਾਂ ਹੈ ਤੇ ਮਨੁੱਖ ਦੀ ਮਾਨਸਿਕ ਮੈਲ ਨੂੰ ਰੋੜ ਕੇ ਲੈ ਜਾਂਦਾ ਹੈ। ਅੰਦਰ ਨੂੰ ਸਾਫ਼ ਕਰਦਾ ਹੈ।

ਤੀਸਰਾ ਦੇਖੋ ਕਥਾ ਹੋਵੇ, ਗੁਰੂ ਦੇ ਸ਼ਬਦ ਦੀ ਹੋਵੇ, ਗੁਰੂ ਦੇ ਭੈਅ ਤੇ ਭਾਵਨੀ ਵਿਚ ਰਹਿ ਕੇ, ਇਹ ਇਸ ਤਰ੍ਹਾਂ ਹੈ ਜਿਵੇਂ ਕੀਰਤਨ ਦੇ ਨਾਲ ਅੰਦਰ ਦੀ ਸਵੱਛਤਾ ਮਿਲੀ, ਜ਼ਮੀਨ

ਤਿਆਰ ਹੋ ਗਈ ਤੇ ਗੁਰੂ ਦੇ ਸ਼ਬਦ ਦਾ ਇਕ ਇਕ ਬੋਲ ਧੁਰ ਮਨੁੱਖ ਦੀ ਅੰਤਰ ਆਤਮਾ ਵਿਚ ਧੱਸਦਾ ਜਾਏ। ਨਿੰਮੀ ਨਿੰਮੀ ਕਣੀਆਂ ਦੀ ਤਰ੍ਹਾਂ ਧੁਰ ਅੰਦਰ ਤੱਕ ਸਾਡੇ ਗੁਰੂ ਦਾ ਸ਼ਬਦ ਚਲਾ ਜਾਏ।

ਅੱਜ ਗੁਰੂ ਰਾਮਦਾਸ ਕ੍ਰਿਪਾਲੂ ਜੀ ਤਰੁੱਠੇ, ਉਹਨਾਂ ਨੇ ਸਾਨੂੰ ਸੂਹੀ ਰਾਗ ਦੇ ਅੰਦਰ ਪਾਵਨ ਪਵਿੱਤਰ ਹੁਕਮ ਦੀ ਦਾਤ ਬਖ਼ਸ਼ੀ। ਆਉ ਇਸ ਹੁਕਮ ਦੀ ਵਿਚਾਰ ਕਰੀਏ।

ਰਾਗੁ ਸੂਹੀ ਮਹਲਾ ੪ ਘਰੁ ੧ ॥

ੴ ਸਤਿਗੁਰ ਪ੍ਰਸਾਦਿ ॥

*ਮਨਿ ਰਾਮ ਨਾਮੁ ਆਰਾਧਿਆ ਗੁਰ ਸਬਦਿ ਗੁਰੂ ਗੁਰ ਕੇ॥*

ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਨੇ ਜੋ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਦੀ ਤਰਤੀਬ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪਾਦਨਾ ਵੇਲੇ ਦਿੱਤੀ ਹੈ, ਉਸ ਅਨੁਸਾਰ ਪਹਿਲਾਂ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਅੰਮ੍ਰਿਤ ਬਚਨ ਆਉਂਦੇ ਹਨ। ਉਹਨਾਂ ਤੋਂ ਫਿਰ ਗੁਰੂ ਅਮਰਦਾਸ ਜੀ ਦੇ ਪਾਵਨ ਪਵਿੱਤਰ ਸ਼ਬਦ ਆਉਂਦੇ ਹਨ। ਕਿਉਂਕਿ ਗੁਰੂ ਅੰਗਦ ਦੇਵ ਪਾਤਿਸ਼ਾਹ ਜੀ ਦੇ ਸਲੋਕ ਹਨ ਤੇ ਇਹਨਾਂ ਸਲੋਕਾਂ ਨੂੰ ਹਜ਼ੂਰ ਨੇ ਵਾਰਾਂ ਦੇ ਵਿਚ ਵੱਖ ਵੱਖ ਥਾਵਾਂ 'ਤੇ ਆਪ ਦਰਜ ਕੀਤਾ ਹੈ। ਗੁਰੂ ਅਮਰਦਾਸ ਜੀ ਦੇ ਸ਼ਬਦਾਂ ਤੋਂ ਬਾਅਦ ਧੰਨ ਗੁਰੂ ਰਾਮਦਾਸ ਕ੍ਰਿਪਾਲੂ ਜੀ ਦੇ ਅੰਮ੍ਰਿਤ ਸ਼ਬਦ ਦਰਜ ਕੀਤੇ ਗਏ। ਉਸ ਤੋਂ ਬਾਅਦ ਧੰਨ ਗੁਰੂ ਅਰਜਨ ਦੇਵ ਜੀ ਨੇ ਆਪਣੇ ਪਾਵਨ ਪਵਿੱਤਰ ਸ਼ਬਦ ਦਰਜ ਕੀਤੇ। ਪਰ ਹੁਣ ਜੋ ਗੁਰੂ ਗ੍ਰੰਥ ਸਾਹਿਬ ਜੀ ਦੀ ਤਰਤੀਬ ਹੈ, ਧੰਨ ਗੁਰੂ ਕਲਗੀਧਰ ਪਾਤਿਸ਼ਾਹ ਜੀ ਨੇ ਗੁਰੂ ਅਰਜਨ ਦੇਵ ਜੀ ਦੇ ਸ਼ਬਦਾਂ ਤੋਂ ਬਾਅਦ ਸਾਹਿਬ ਸਤਿਗੁਰੂ ਗੁਰੂ ਤੇਗ਼ ਬਹਾਦਰ ਜੀ ਦੇ ਜੋ ਪੰਦਰਾਂ ਰਾਗਾਂ ਦੇ ਵਿਚ ਬਚਨ ਆਉਂਦੇ ਹਨ ਤੇ ਜੋ ਜਿਸ ਰਾਗ ਵਿਚੋਂ ਬਚਨ ਆਏ, ਸਤਿਗੁਰੂ ਜੀ ਨੇ ਗੁਰੂ ਅਰਜਨ ਦੇਵ ਜੀ ਦੇ ਸ਼ਬਦਾਂ ਤੋਂ ਬਾਅਦ ਗੁਰੂ ਤੇਗ਼ ਬਹਾਦਰ ਜੀ ਦੇ ਸ਼ਬਦ ਦਰਜ ਕਰ ਦਿੱਤੇ। ਇਹ ਤਰਤੀਬ ਹੈ। ਸ਼ਬਦਾਂ ਤੋਂ ਬਾਅਦ ਅਸੀਂ ਛੰਤ ਪੜ੍ਹਦੇ ਹਾਂ। ਛੰਤਾਂ ਤੋਂ ਬਾਅਦ ਵਾਰ ਹੈ ਤੇ ਵਾਰਾਂ ਤੋਂ ਬਾਅਦ ਫਿਰ ਭਗਤਾਂ ਜੀ ਦੇ ਜਿਹੜੇ ਅਮੋਲਕ ਬਚਨ ਹਨ, ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਜੀ ਨੇ ਉਹਨਾਂ ਅਮੋਲਕ ਬਚਨਾਂ ਨੂੰ ਦਰਜ ਕੀਤਾ।

ਅੱਜ ਗੁਰੂ ਨਾਨਕ ਸਾਹਿਬ ਜੀ ਦੀ ਬਾਣੀ ਤੋਂ ਬਾਅਦ ਜਿਹੜਾ ਸੂਹੀ ਰਾਗ ਵਿਚ ਅੱਗੇ ਸ਼ਬਦ ਆਉਂਦਾ ਹੈ, ਉਹ ਸ਼ਬਦ ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਉਹਨਾਂ ਨੇ ਆਪਣੇ ਮੁਖਾਰਬਿੰਦ ਤੋਂ ਉਚਾਰਨ ਕੀਤਾ ਹੋਇਆ ਹੈ। ਇਸ ਪਵਿੱਤਰ ਸ਼ਬਦ ਵਿਚ ਹਜ਼ੂਰ ਨੇ ਪਹਿਲਾਂ ਰਾਗ ਦੀ ਅਤੇ ਘਰ ਦੀ ਤਰਤੀਬ ਦੇ ਕੇ ਸਮਝਾਇਆ ਕਿ ਇਸ ਘਰ ਦੇ ਅੰਦਰ ਇਸਨੂੰ ਗਾਇਨ ਕਰਨਾ। ਫਿਰ ਹਜ਼ੂਰ ਨੇ ਉਸ ਤੋਂ ਪਹਿਲਾਂ ਮੰਗਲ ਰੱਚਿਆ ਹੈ। ਉਹ ਮੰਗਲ ਹੈ ੧ੴ ਸਤਿਗੁਰ ਪ੍ਰਸਾਦਿ॥ ਪਾਰਬ੍ਰਹਮ ਪ੍ਰਮੇਸ਼ਰ ਅਦੁੱਤੀ ਇਕ ਹੈ, ਉਸ ਵਰਗਾ ਹੋਰ ਕੋਈ ਨਹੀਂ। ਬਾਣੀ ਦੀ ਪ੍ਰਾਰੰਭਤਾ ਹਜ਼ੂਰ ਜੀ ਇਕ ਤੋਂ ਕਰਦੇ ਹਨ। ਉਸ ਦੀ ਪ੍ਰਾਪਤੀ ਦਾ ਸਾਧਨ ਹੈ ਕਿ

ਸਤਿਗੁਰੂ ਕ੍ਰਿਪਾ ਕਰਨ ਤੇ ਉਸ ਪਾਰਬ੍ਰਹਮ ਪ੍ਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ।

ਧੰਨ ਗੁਰੂ ਰਾਮਦਾਸ ਜੀ ਇਸ ਪਾਵਨ ਪਵਿੱਤਰ ਸ਼ਬਦ ਵਿਚ ਪ੍ਰਾਰੰਭ ਕਰਦਿਆਂ ਬਚਨ ਕਰਦੇ ਹਨ ਕਿ ਜਿਨ੍ਹਾਂ ਮਨੁੱਖਾਂ ਨੇ ਗੁਰੂ ਸ਼ਬਦ ਰਾਹੀਂ ਉਸ ਪਾਰਬ੍ਰਹਮ ਪ੍ਰਮੇਸ਼ਰ ਵਾਹਿਗੁਰੂ ਜੀ ਦੇ ਨਾਮ ਦਾ ਸਿਮਰਨ ਕੀਤਾ ਹੈ-

*ਸਭਿ ਇਛਾ ਮਨਿ ਤਨਿ ਪੂਰੀਆ ਸਭੁ ਚੂਕਾ ਡਰੁ ਜਮ ਕੇ॥ ੧॥*

ਜਿਸਨੇ ਗੁਰੂ ਦੇ ਸ਼ਬਦ ਵਿਚ ਜੁੜ ਕੇ ਪ੍ਰਮਾਤਮਾ ਦਾ ਚਿੰਤਨ ਕੀਤਾ, ਉਸਦੇ ਮਨ ਦੀਆ ਸਾਰੀਆਂ ਇੱਛਾਵਾਂ ਵਾਹਿਗੁਰੂ ਜੀ ਨੇ ਪੂਰੀਆਂ ਕਰ ਦਿੱਤੀਆਂ। ਭਾਵੇਂ ਇਹ ਮਨ ਦੀ ਇੱਛਾ ਸੀ, ਭਾਵੇਂ ਇਹ ਤਨ ਦੀ ਇੱਛਾ ਸੀ ਤੇ ਜਿਥੋਂ ਤੱਕ ਜਿਸਨੇ ਪਾਰਬ੍ਰਹਮ ਪ੍ਰਮੇਸ਼ਰ ਦੇ ਨਾਮ ਨੂੰ ਜਪਿਆ, ਗੁਰੂ ਦੇ ਨਾਮ ਨੇ ਮਨੁੱਖ ਦੇ ਜਮਾਂ ਦਾ ਭੈਅ ਸਦੀਵ ਕਾਲ ਲਈ ਖ਼ਤਮ ਕਰ ਦਿੱਤਾ।

ਇਥੋਂ ਅਸੀਂ ਵਿਚਾਰ ਦਾ ਵਿਸਥਾਰ ਕਰਨਾ ਹੈ। ਹਰੇਕ ਇਨਸਾਨ ਸੋਚਦਾ ਹੈ ਕਿ ਜੋ ਕੁਝ ਮੈਂ ਆਪਣੇ ਮਨ ਵਿਚ ਸੋਚਦਾ ਹਾਂ, ਉਹ ਮੇਰੀ ਇੱਛਾ ਪੂਰੀ ਹੋਵੇ, ਪਰ ਇਹ ਕਦੀ ਹੋਇਆ ਨਹੀਂ। ਇਨਸਾਨ ਆਪਣੇ ਮਨ ਵਿਚ ਹੋਰ ਸੋਚਦਾ ਹੈ ਤੇ ਪ੍ਰਮਾਤਮਾ ਕੁਝ ਹੋਰ ਖੇਡ ਵਰਤਾ ਦਿੰਦਾ ਹੈ। ਇਨਸਾਨ ਜੋ ਕੁਝ ਸੋਚਦਾ ਹੈ ਇਹ ਜ਼ਰੂਰੀ ਨਹੀਂ ਕਿ ਇਸ ਦੀ ਇੱਛਾ ਪੂਰੀ ਹੋਵੇ। ਸਤਿਗੁਰੂ ਨੇ ਅੰਮ੍ਰਿਤ ਬਾਣੀ ਵਿਚ ਇਕ ਬਚਨ ਵੀ ਕਿਹਾ ਹੈ ਕਿ

*ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ॥*

ਮਨੁੱਖ ਕੁਝ ਸੋਚਦਾ ਹੈ, ਚਾਹੁੰਦਾ ਕੁਝ ਹੈ, ਪਰ ਜੋ ਕੁਝ ਉਹ ਚਿੱਤਵ ਰਿਹਾ ਹੈ, ਉਹ ਉਸਦੀ ਆਸ ਪੂਰੀ ਨਹੀਂ ਹੋਈ। ਪ੍ਰਮਾਤਮਾ ਨੇ ਕੁਝ ਹੋਰ ਕਰ ਦਿੱਤਾ।

*ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ॥*
*ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ॥*

(ਅੰਗ ੧੪੨੮)

ਸੋਚਿਆ ਕੁਝ ਤੇ ਹੋ ਕੁਝ ਗਿਆ। ਹਜ਼ੂਰ ਨੇ ਬਾਣੀ ਵਿਚ ਇਕ ਹੋਰ ਬਚਨ ਕਿਹਾ ਹੈ। ਕੋਈ ਇਨਸਾਨ ਨਹੀਂ ਚਾਹੁੰਦਾ ਕਿ ਮੈਂ ਆਪਣੇ ਘਰ ਵਿਚੋਂ ਤੁਰਿਆ ਹਾਂ, ਬੱਚਿਆਂ ਨੇ, ਮਾਂ-ਬਾਪ ਨੇ ਮੈਨੂੰ ਪਿਆਰ ਦਿੱਤਾ, ਪਰ ਕੋਈ ਬੰਦਾ ਨਹੀਂ ਸੋਚਦਾ ਕਿ ਮੈਂ ਘਰੋਂ ਸਹੀ ਤੁਰਿਆ ਤੇ ਜਦੋਂ ਘਰ ਆਵਾਂ ਤਾਂ ਘਰ ਵਿਚ ਰੋਣਾ ਹੋਵੇ, ਕਲੇਸ਼ ਹੋਵੇ। ਪਰ ਪ੍ਰਮਾਤਮਾ ਦੇ ਮਨ ਵਿਚ ਜੋ ਕੁਝ ਹੈ, ਉਹ ਇਨਸਾਨ ਕਦੀ ਸੋਚ ਵੀ ਨਹੀਂ ਸਕਦਾ। ਸਾਹਿਬ ਨੇ ਬਾਣੀ ਵਿਚ ਫ਼ੁਰਮਾਇਆ ਹੈ-

*ਹਸਤੋ ਜਾਇ ਸੁ ਰੋਵਤੁ ਆਵੈ ਰੋਵਤੁ ਜਾਇ ਸੁ ਹਸੈ॥*

(ਅੰਗ ੧੨੫੨)

ਪ੍ਰਮਾਤਮਾ ਦੀ ਖੇਡ ਹੈ ਕਿ ਜਿਹੜੇ ਹੱਸਦੇ ਆਪਣੇ ਘਰੋਂ ਤੁਰਦੇ ਹਨ, ਕਈ ਵਾਰੀ ਇਹੋ ਜਿਹੀਆਂ ਘਟਨਾਵਾਂ ਵਾਪਰਦੀਆਂ ਹਨ ਕਿ ਹੱਸਦੇ ਹੋਏ ਪਰਿਵਾਰ ਦੇ ਅੰਦਰ ਇਕ ਛਿਨ ਦੇ ਵਿਚ ਰੋਣਾ, ਕਲੇਸ਼ ਤੇ ਦੁੱਖ ਹੰਢਾਉਣ ਲਈ ਸਮਾਂ ਆ ਜਾਂਦਾ ਹੈ। ਗੁਰੂ ਰਾਮਦਾਸ ਜੀ ਨੇ ਕਿਹਾ ਕਿ ਜੇ ਤੂੰ ਆਪਣੇ ਮਨ ਦੀਆਂ ਇੱਛਾਵਾਂ ਪੂਰੀਆਂ ਕਰਾਉਣੀਆਂ ਚਾਹੁੰਦਾ ਹੈਂ, ਜੇ ਤੂੰ ਚਾਹੁੰਦਾ ਹੈਂ ਤੇਰੇ ਤਨ ਦੀ ਇੱਛਾ ਵੀ ਪੂਰੀ ਹੋ ਜਾਏ ਤੇ ਮੌਤ ਦਾ ਭੈਅ ਤੇਰੇ ਲਈ ਸਦਾ ਲਈ ਖ਼ਤਮ ਹੋ ਜਾਏ ਤਾਂ ਫਿਰ ਪ੍ਰਮਾਤਮਾ ਦੇ ਨਾਮ ਨਾਲ ਜੁੜ, ਕਿਉਂਕਿ ਨਾਮ ਇਕ ਅਜਿਹਾ ਹੈ ਜਿਹੜਾ ਤੇਰੇ ਮਨ ਦੀਆਂ ਇੱਛਾਵਾਂ ਨੂੰ ਪੂਰੀਆਂ ਕਰੇਗਾ।

ਇਕ ਪਾਸੇ ਅਸੀਂ ਪ੍ਰਮਾਣ ਦਿੱਤੇ ਹਨ ਕਿ ਹਰ ਇੱਛਾ ਪੂਰੀ ਨਹੀਂ ਹੁੰਦੀ, ਦੂਜੇ ਪਾਸੇ ਦਾਤਾਰ ਜੀ ਨੇ ਕਹਿ ਦਿੱਤਾ ਕਿ ਤੇਰੇ ਮਨ ਦੀਆਂ ਇੱਛਾਵਾਂ ਪੂਰੀਆਂ ਹੋਣਗੀਆਂ। ਯਾਦ ਰੱਖੋ ਗੁਰਮੁਖੋ ! ਨਾਮ ਵਿਚ ਭਿੱਜੀ ਹੋਈ ਆਤਮਾ ਦੀ ਇੱਛਾ ਤੇ ਨਾਮ ਤੋਂ ਵਿਛੁੰਨੇ ਦੇ ਅੰਦਰ ਦੀ ਇੱਛਾ ਵਿਚ ਜ਼ਮੀਨ ਆਸਮਾਨ ਦਾ ਅੰਤਰ ਹੈ। ਜਿਹੜਾ ਨਾਮ ਵਿਚ ਭਿੱਜਿਆ ਹੋਇਆ ਅੰਦਰ ਹੈ, ਉਸਦੀ ਇੱਛਾ ਕੇਵਲ ਪਰਮ ਪਿਤਾ ਪ੍ਰਮਾਤਮਾ ਵਿਚ ਅਭੇਦ ਹੋਣ ਦੀ ਹੈ ਤੇ ਜਿਹੜਾ ਨਾਮ ਤੋਂ ਵਿਛੜਿਆ ਹੋਇਆ ਇਨਸਾਨ ਹੈ, ਉਹ ਤਕਰੀਬਨ ਆਪਣੇ ਮਨ ਦੀਆਂ ਇੱਛਾਵਾਂ ਤੇ ਮਨ ਦੇ ਫੁਰਨੇ ਕੇਵਲ ਮਾਇਕ ਪਦਾਰਥਾਂ ਲਈ ਬਣਾਉਂਦਾ ਹੈ। ਜਦੋਂ ਨਾਮ ਵਿਚ ਕੋਈ ਜੁੜਦਾ ਹੈ ਤਾਂ ਉਸ ਦੀਆਂ ਸੰਸਾਰ ਦੀਆਂ ਇੱਛਾਵਾਂ ਦੀ ਪੂਰਤੀ ਹੋ ਜਾਏਗੀ। ਉਹ ਅੰਦਰੋਂ ਤ੍ਰਿਪਤ ਹੁੰਦਾ ਹੈ। ਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ ਕਿ

*ਇਛਾ ਪੂਰਕੁ ਸਰਬ ਸੁਖਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ॥*

(ਅੰਗ ੬੬੯)

ਤੇਰੇ ਮਨ ਦੀਆਂ ਇੱਛਾਵਾਂ ਨੂੰ ਪੂਰੀਆਂ ਕਰਨ ਵਾਲਾ, ਉਸ ਪਰਮ ਪਿਤਾ ਪ੍ਰਮੇਸ਼ਰ ਦਾ ਨਾਮ ਹੈ। ਲੋਕ ਕਾਮਧੇਨ ਗਊ ਦੀ ਪੂਜਾ ਕਰਦੇ ਹਨ। ਕਾਮਧੇਨ ਗਊ ਦੀ ਆਰਾਧਨਾ ਕਰਕੇ ਆਪਣੇ ਘਰ ਦੇ ਕਾਰੋਬਾਰ, ਆਪਣੇ ਲਈ ਐਸ਼ਵਰਜ ਪਦਾਰਥਾਂ ਦੀ ਮੰਗ ਕਰਦੇ ਹਨ ਤੇ ਜੇਕਰ ਤੂੰ ਉਸ ਪ੍ਰਮਾਤਮਾ ਦਾ ਜ਼ਿਕਰ ਕਰੇਂ ਜਿਸ ਨੇ ਕਾਮਧੇਨ ਗਊ ਨੂੰ ਪੈਦਾ ਕੀਤਾ ਤਾਂ ਦੇਖ ਫਿਰ ਉਸ ਕਾਮਧੇਨ ਗਊ ਦੀ ਮੁਥਾਜੀ ਮੁੱਕ ਜਾਏਗੀ, ਕਾਮਧੇਨ ਗਊਆਂ ਨੂੰ ਪੈਦਾ ਕਰਨ ਵਾਲਾ ਪ੍ਰਮਾਤਮਾ ਤੇਰੇ ਘਰ ਵਿਚ ਆ ਜਾਏਗਾ।

*ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ*

ਮੇਰੀਏ ਜਿੰਦੇ ! ਇਹੋ ਜਿਹੇ ਪ੍ਰਮਾਤਮਾ ਨੂੰ ਚੇਤੇ ਕਰ ਜਿਸ ਦੇ ਅਧੀਨ ਸਭ ਕੁਝ ਹੈ।

*ਤਾ ਸਰਬ ਸੁਖ ਪਾਵਹਿ ਮੇਰੇ ਮਨਾ॥*

(ਅੰਗ ੬੬੯)

ਮੇਰੇ ਮਨਾ ! ਤੈਨੂੰ ਸਾਰੇ ਸੁੱਖ ਮਿਲਣਗੇ ਜੇ ਤੂੰ ਉਸ ਪ੍ਰਮਾਤਮਾ ਨੂੰ ਧਿਆਏਂਗਾ। ਫਿਰ

ਕਿਸ ਤਰ੍ਹਾਂ ਧਿਆਈਏ? ਸਾਹਿਬ ਨੇ ਫ਼ੁਰਮਾਇਆ-

*ਜਪਿ ਮਨ ਸਤਿ ਨਾਮੁ ਸਦਾ ਸਤਿ ਨਾਮੁ॥*

ਉਸ ਪ੍ਰਮਾਤਮਾ ਦੇ ਨਾਮ ਨੂੰ, ਜਿਸਨੇ ਸਦੀਵ ਕਾਲ ਲਈ ਰਹਿਣਾ ਹੈ, ਉਸਨੂੰ ਜੱਪ। ਇਕ ਦੋ ਦਿਨ ਨਹੀਂ, ਚਾਰ ਪੰਜ ਦਿਨ ਨਹੀਂ। ਸਦਾ ਦਾ ਅਰਥ ਹੈ ਜਿੰਨੀ ਦੇਰ ਤੱਕ ਇਸ ਚਮੜੇ ਦੇ ਸਰੀਰ ਵਿਚ ਪ੍ਰਮਾਤਮਾ ਨੇ ਸੁਆਸਾਂ ਦੀ ਹਵਾ ਭਰੀ ਹੈ, ਉੱਨੀ ਦੇਰ ਤੱਕ ਤੂੰ ਉਸ ਪਰਮ ਪਿਤਾ ਪ੍ਰਮਾਤਮਾ ਦੇ ਨਾਮ ਨੂੰ ਚੇਤੇ ਕਰੀਂ। ਫਿਰ ਹੋਵੇਗਾ ਕੀ?

*ਹਲਤਿ ਪਲਤਿ ਮੁਖ ਊਜਲ ਹੋਈ ਹੈ*
*ਨਿਤ ਧਿਆਈਐ ਹਰਿ ਪੁਰਖੁ ਨਿਰੰਜਨਾ॥ ਰਹਾਉ॥*

ਇਸ ਲੋਕ ਵਿਚ ਤੇ ਪ੍ਰਲੋਕ ਵਿਚ ਤੇਰਾ ਮੁਖ ਉਜਲਾ ਹੋਵੇਗਾ। ਜਿਸ ਥਾਂ 'ਤੇ ਪ੍ਰਮਾਤਮਾ ਦਾ ਸਿਮਰਨ ਕੋਈ ਕਰੇ, ਉਥੇ ਫਿਰ ਕੋਈ ਚਿੰਤਾ, ਕੋਈ ਦੁੱਖ ਨਹੀਂ ਵਿਆਪਦਾ। ਸਾਹਿਬ ਨੇ ਕਿਹਾ-

*ਜਹ ਹਰਿ ਸਿਮਰਨ ਭਇਆ ਤਹ ਉਪਾਧਿ ਗਤੁ ਕੀਨੀ*

ਜਿਸ ਜਗ੍ਹਾ 'ਤੇ ਪ੍ਰਮਾਤਮਾ ਦਾ ਚਿੰਤਨ ਹੈ, ਉਥੇ ਸਾਰੇ ਆਦ-ਬਿਆਦ-ਉਪਾਦ ਆਪਣੇ ਆਪ ਹੀ ਦੁੱਖ ਕੱਟੇ ਜਾਂਦੇ ਹਨ।

*ਵਡਭਾਗੀ ਹਰਿ ਜਪਨਾ॥*

ਵੱਡੇ ਭਾਗਾਂ ਨਾਲ ਹਰੀ ਸਿਮਰਨ ਹੁੰਦਾ ਹੈ।

*ਜਨ ਨਾਨਕ ਕਉ ਗੁਰ ਇਹ ਮਤਿ ਦੀਨੀ*

ਹਜ਼ੂਰ ਅੱਜ ਸਾਨੂੰ ਮੱਤ ਦਿੰਦੇ ਹਨ ਕਿ ਭਾਈ, ਉਸ ਪ੍ਰਮਾਤਮਾ ਦੇ ਨਾਮ ਨੂੰ ਜੱਪੋ, ਜਿਹੜਾ ਨਾਮ ਸਭ ਤੋਂ ਉੱਚਾ ਹੈ ਤੇ ਜਿਸ ਨਾਮ ਵਿਚ ਜੁੜਿਆਂ ਗੁਰੂ ਦੇ ਸ਼ਬਦ ਰਾਹੀਂ ਮਨ ਦੀਆਂ ਇੱਛਾਵਾਂ ਦੀ ਪੂਰਤੀ ਹੁੰਦੀ ਹੈ।

*ਜਨ ਨਾਨਕ ਕਉ ਗੁਰ ਇਹ ਮਤਿ ਦੀਨੀ ਜਪ ਹਰਿ ਭਵਜਲ ਤਰਨਾ॥੨॥*

(ਅੰਗ ੬੭੦)

ਭਾਈ ਸਾਹਿਬ ਭਾਈ ਗੁਰਦਾਸ ਜੀ ਜਿਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਵਿਆਖਿਆ ਆਪਣੀ ਰਚਨਾ ਦੇ ਵਿਚ ਗੁਰੂ ਅਰਜਨ ਸਾਹਿਬ ਜੀ ਦੀ ਅਸੀਸ ਨਾਲ ਕੀਤੀ। ਭਾਈ ਸਾਹਿਬ ਜੀ ਨੂੰ ਕਿਸੇ ਨੇ ਇਹ ਪੁੱਛਿਆ ਕਿ ਸਾਰੀ ਬਾਣੀ ਦੇ ਵਿਚ ਹਜ਼ੂਰ ਨੇ ਬਾਰ ਬਾਰ ਨਾਮ ਦੀ ਗੱਲ ਕੀਤੀ ਹੈ ਕਿ ਨਾਮ ਜੱਪੋ, ਨਾਮ ਸਿਮਰੋ, ਨਾਮ ਅਰਾਧੋ, ਦਿਨ ਰਾਤ ਜੱਪੋ ਤੇ ਸਾਨੂੰ ਤੁਸੀਂ ਕ੍ਰਿਪਾਲਤਾ ਕਰਕੇ ਇਹ ਦੱਸੋ ਕਿ ਜਿਹੜੇ ਸੱਜਣ ਨਾਮ ਜੱਪਦੇ ਹਨ, ਜਿਹੜੇ ਪ੍ਰਮਾਤਮਾ ਦੇ ਨਾਮ ਵਿਚ ਭਿੱਜੇ ਹਨ, ਉਹਨਾਂ ਨੂੰ ਇਸ ਨਾਮ ਦਾ ਕਿੰਨਾ-ਕੁ ਫਲ ਹੈ? ਕਈ

ਵਾਰੀ ਕੁਝ ਲੋਕ ਅਜਿਹੇ ਮਿਲਦੇ ਹਨ ਜਿਹੜੇ ਤਨ ਨਾਲ ਬਹੁਤ ਸਾਧਨਾ ਕਰਦੇ ਹਨ। ਪੁਰਾਤਨ ਸਮੇਂ ਅਜਿਹੇ ਲੋਕ ਮਿਲਦੇ ਰਹੇ, ਅੱਜ ਵੀ ਮਿਲਦੇ ਹਨ। ਆਪਣੇ ਤਨ ਦੀ ਸਾਧਨਾ ਲਈ ਕੋਈ ਨੰਗੇ ਪੈਰ ਤੀਰਥਾਂ ਦਾ ਰਟਨ ਕਰਦਾ ਜਾ ਰਿਹਾ ਹੈ। ਕੋਈ ਠੰਢੇ ਪਾਣੀ ਦੇ ਵਿਚ ਸਮਾਧੀ ਲਾ ਕੇ ਬੈਠਾ ਹੈ। ਕੋਈ ਕੜਕਦੀ ਧੁੱਪ, ਬੱਲਦੇ ਹੋਏ ਅੱਗ ਦੇ ਅੰਗਿਆਰੇ ਦੇ ਚਾਰ-ਚੁਫੇਰੇ ਵਿਚਕਾਰ ਚੌਂਕੜਾ ਮਾਰ ਕੇ ਬੈਠਾ ਹੈ। ਕੋਈ ਬੰਦਾ ਬਾਹਰ ਜੰਗਲ ਵਿਚ ਤੁਰਿਆ ਫਿਰਦਾ ਹੈ। ਉਸ ਨੇ ਸਵਾਲ ਪੁੱਛਿਆ ਕਿ ਜਿੰਨੀ ਬੰਦਾ ਜ਼ਿਆਦਾ ਸਾਧਨਾ ਕਰੇ, ਉੱਨਾ ਉਸਨੂੰ ਫਲ ਵੀ ਵੱਧ ਮਿਲੇਗਾ। ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੇ ਇਕ ਕ੍ਰਿਪਾਲਤਾ ਕੀਤੀ ਹੈ। ਕਹਿੰਦੇ ਹਨ ਕਿ ਜਿੰਨਾ ਕੋਈ ਇਨਸਾਨ ਤਨ ਨੂੰ ਜ਼ਿਆਦਾ ਕਰਮ ਵਿਚ ਲਗਾਉਂਦਾ ਹੈ, ਉੱਨਾ ਉਸਨੂੰ ਵੱਧ ਫਲ ਮਿਲਦਾ ਹੈ। ਪਰ ਰੂਹਾਨੀਅਤ ਇਕ ਅਜਿਹੀ ਚੀਜ਼ ਹੈ ਕਿ ਕਰਮ ਕਾਂਡਾਂ ਦੇ ਨਾਲੋਂ ਪ੍ਰਮਾਤਮਾ ਦੇ ਨਾਮ ਦਾ ਫਲ ਹਜ਼ਾਰ ਗੁਣਾ ਵੱਧ ਹੈ। ਉਹ ਕਿਵੇਂ? ਦੇਖੋ ਇਹ ਸਵਾਲ ਗੁਰਸਿੱਖਾਂ ਨੂੰ ਕੀਤਾ ਸੀ ਕਈ ਵਾਰੀ ਕਰਮ-ਕਾਂਡੀਆਂ ਨੇ ਕਿ ਅਸੀਂ ਟਿੱਕ ਕੇ ਅੰਮ੍ਰਿਤ ਵੇਲੇ ਬਾਣੀ ਪੜ੍ਹਦੇ ਹਾਂ, ਇੰਨੇ ਕਰਮ, ਇੰਨੇ ਅਸੀਂ ਤਨ ਨੂੰ ਸਾਧਨ ਲਈ ਦਿਨ ਰਾਤ ਯਤਨ ਕਰਦੇ ਹਾਂ, ਤੁਹਾਡੀ ਤਾਂ ਮੁਸ਼ੱਕਤ ਇੰਨੀ ਨਹੀਂ, ਤੁਹਾਡੀ ਮਿਹਨਤ ਥੋੜੀ ਹੈ, ਤੁਹਾਨੂੰ ਫਲ ਨਹੀਂ ਮਿਲੇਗਾ, ਕਿਉਂਕਿ ਉਸ ਨੂੰ ਜ਼ਿਆਦਾ ਮਿਲਦਾ ਹੈ ਜਿਹੜਾ ਮਿਹਨਤ ਵੀ ਜ਼ਿਆਦਾ ਕਰਦਾ ਹੈ।

ਭਾਈ ਸਾਹਿਬ ਭਾਈ ਮਨੀ ਸਿੰਘ ਜੀ ਨੇ ਸਿੱਖਾਂ ਦੀ ਭਗਤਮਾਲ ਵਿਚ ਬੜੀਆਂ ਸੋਹਣੀਆਂ ਉਦਾਹਰਨਾਂ ਦਿੱਤੀਆਂ ਹਨ। ਕਹਿੰਦੇ ਹਨ, ਕੋਈ ਜ਼ਰੂਰੀ ਨਹੀਂ ਕਿ ਤਨ ਕਰਕੇ ਮੁਸ਼ੱਕਤ ਬਹੁਤ ਜ਼ਿਆਦਾ ਕਰੇ ਤੇ ਉਸਨੂੰ ਫਲ ਵੀ ਬਹੁਤ ਜ਼ਿਆਦਾ ਮਿਲੇ। ਕਈ ਵਾਰੀ ਕਈ ਇਨਸਾਨ ਤਨ ਕਰਕੇ ਮੁਸ਼ੱਕਤ ਘੱਟ ਕਰਦੇ ਹਨ ਪਰ ਥੋੜੇ ਕੀਤੇ ਹੋਏ ਵਿਚ ਬਰਕਤ ਬਹੁਤ ਜ਼ਿਆਦਾ ਪੈ ਜਾਂਦੀ ਹੈ। ਦੇਖੋ ਜੰਗਲ ਵਿਚ ਪੁਰਾਤਨ ਲੋਕ ਲੱਕੜਾਂ ਕੱਟਣ ਜਾਂਦੇ ਸਨ, ਇਹ ਕਿੱਤਾ ਸੀ। ਜੰਗਲ ਵਿਚ ਜਾਣਾ, ਲੱਕੜਾਂ ਕੱਟ ਕੇ ਲਿਆਉਣੀਆਂ, ਉਹਨਾਂ ਲੱਕੜਾਂ ਨੂੰ ਬਾਜ਼ਾਰ ਵਿਚ ਵੇਚਣਾ, ਉਸ ਨਾਲ ਆਪਣੀ ਉਦਰ ਪੂਰਤੀ ਕਰਨੀ। ਇਕ ਲੱਕੜਾਂ ਕੱਟਣ ਵਾਲਾ ਸੂਰਜ ਨਿਕਲਣ ਤੋਂ ਲੈ ਕੇ ਸ਼ਾਮ ਤੱਕ ਜੰਗਲ ਵਿਚ ਲੱਕੜਾਂ ਕੱਟੀ ਜਾ ਰਿਹਾ ਹੈ। ਉਹ ਲੱਕੜਾਂ ਨੂੰ ਸੁਕਾਉਣ ਦਾ ਯਤਨ ਕਰਦਾ ਹੈ ਤੇ ਅੱਠ ਨੌਂ ਘੰਟੇ ਉਹ ਹੱਡ-ਭੰਨਵੀਂ ਮਿਹਨਤ ਕਰਕੇ ਜਦੋਂ ਵਾਪਿਸ ਆਉਂਦਾ ਹੈ ਤੇ ਜਿੰਨੇ ਭਾਰ ਲੱਕੜਾਂ ਦੇ ਉਹ ਬੰਨ੍ਹ ਕੇ ਆਪਣੇ ਸਿਰ 'ਤੇ ਉਠਾ ਕੇ ਲਿਆਇਆ ਹੈ, ਯਾਦ ਰੱਖੋ, ਉਸਦੇ ਨਾਲ ਤੋਲ ਕੇ ਕਦੀ ਕਿਸੇ ਨੇ ਪੈਸੇ ਨਹੀਂ ਦਿੱਤੇ। ਇਕ ਇਨਸਾਨ ਡੇਢ ਕੁਇੰਟਲ ਲੱਕੜਾਂ ਮੰਨ ਲਉ ਆਪਣੇ ਸਿਰ ਉੱਤੇ ਚੁੱਕ ਕੇ ਲੈ ਆਇਆ ਹੈ, ਪਰ ਕਦੀ ਲੱਕੜਾਂ ਖ਼ਰੀਦਣ ਵਾਲੇ ਨੇ ਕਿਹਾ ਹੈ ਕਿ ਤੂੰ ਇਸ ਕੰਢੇ 'ਤੇ ਆਪਣੀਆਂ ਲੱਕੜਾਂ ਰੱਖ ਦੇ ਤੇ ਇਸਦੇ ਬਦਲੇ ਮੈਂ ਤੈਨੂੰ ਇੰਨਾ ਤੋਲ ਕੇ ਸੋਨਾ ਦੇ ਦਿੰਦਾ ਹਾਂ, ਰੁਪਈਏ ਦੇ ਦਿੰਦਾ ਹਾਂ। ਮਿਹਨਤ ਉਸਦੀ ਬੜੀ ਹੈ। ਜਦੋਂ ਉਸ ਦਾ ਮੁੱਲ ਪਿਆ ਤਾਂ ਦੋ ਚਾਰ ਰੁਪਏ ਜੇਬ ਵਿਚ ਪਾ ਕੇ ਚਲਾ ਗਿਆ।

ਦੂਜੀ ਬੇਨਤੀ, ਜ਼ਿਮੀਂਦਾਰ ਛੇ ਮਹੀਨੇ ਆਪਣੇ ਖੇਤਾਂ ਵਿਚ ਖ਼ੂਨ-ਪਸੀਨਾ ਇਕ ਕਰ ਦਿੰਦਾ ਹੈ। ਅੱਤ ਦੀ ਗਰਮੀ ਵਿਚ ਖੇਤਾਂ ਵਿਚ ਖਲੋਂਦਾ ਹੈ, ਅੱਤ ਦੀ ਸਰਦੀ ਵਿਚ ਖੇਤਾਂ ਵਿਚ ਖਲੋਂਦਾ ਹੈ ਪਰ ਛੇ ਮਹੀਨੇ ਬਾਅਦ ਚਾਹੇ ਗਰਮੀ ਹੋਵੇ ਚਾਹੇ ਸਰਦੀ ਹੋਵੇ, ਜਦੋਂ ਉਸ ਦੀ ਫ਼ਸਲ ਨਿਕਲਦੀ ਹੈ ਤਾਂ ਜ਼ਿਮੀਂਦਾਰ ਫ਼ਸਲ ਦੇ ਢੇਰ ਲੈ ਕੇ ਬਾਜ਼ਾਰ ਵਿਚ ਨਿਕਲਦਾ ਹੈ। ਛੇ ਮਹੀਨੇ ਦੀ ਮਿਹਨਤ ਤੇ ਕੁਇੰਟਲਾਂ ਦੇ ਹਿਸਾਬ ਨਾਲ ਉਸਨੇ ਅਨਾਜ ਨੂੰ ਮੰਡੀ ਵਿਚ ਪਹੁੰਚਾਇਆ, ਪਰ ਆਪ ਜੀ ਬਾਹਰ ਜਾ ਕੇ ਦੇਖੋ ਕਿਸੇ ਮੰਡੀ ਵਿਚ ਇਸ ਕਰਕੇ ਕੰਡੇ ਨਹੀਂ ਲਾਏ ਗਏ ਕਿ ਜਿੰਨੇ ਦਾਣੇ ਤੂੰ ਲੈ ਕੇ ਆਇਆ ਹੈਂ ਇਸਦੇ ਬਰਾਬਰ ਤੋਲ ਕੇ ਤੈਨੂੰ ਪੈਸੇ ਦਿੱਤੇ ਜਾਣ। ਇਕ ਪਾਸੇ ਢੇਰ ਅਨਾਜ ਦਾ ਪਿਆ ਰਹਿੰਦਾ ਹੈ ਤੇ ਜ਼ਿਮੀਂਦਾਰ ਨੂੰ ਜਿੰਨੇ ਕੁ ਪੈਸੇ ਮਿਲਦੇ ਹਨ, ਆਪਣੀ ਜੇਬ ਵਿਚ ਪਾ ਕੇ ਟਰਾਲੀ 'ਤੇ, ਟਰੈਕਟਰ 'ਤੇ ਆਇਆ ਹੋਇਆ ਜਦੋਂ ਵਾਪਿਸ ਜਾਂਦਾ ਹੈ ਤਾਂ ਖ਼ਾਲੀ ਜਾਂਦਾ ਹੈ।

ਇਸ ਤੋਂ ਅੱਗੇ ਸੋਨੇ ਹੀਰਿਆਂ ਦੇ ਵਪਾਰੀ ਹਨ। ਦੁਕਾਨਦਾਰ ਆਪਣੀ ਦੁਕਾਨ 'ਤੇ ਬੈਠੇ ਹਨ। ਗਾਹਕ ਆਏ ਹਨ। ਹੋ ਸਕਦਾ ਹੈ ਮਹੀਨੇ ਵਿਚ ਇਕ ਗਾਹਕ ਹੀ ਆਇਆ ਹੋਵੇ। ਉਸਨੇ ਹੀਰੇ ਦੀ ਮੰਗ ਕੀਤੀ ਤੇ ਵੇਚਣ ਵਾਲੇ ਨੇ ਆਪਣੇ ਕੀਮਤੀ ਹੀਰੇ ਗੁਟਕੇ ਵਿਚੋਂ ਕੱਢ ਕੇ ਉਸਦੇ ਸਾਹਮਣੇ ਰੱਖ ਦਿੱਤੇ। ਵਪਾਰੀ ਨੇ ਹੀਰੇ ਨੂੰ ਪਰਖਿਆ ਤੇ ਉਸਨੇ ਕਿਹਾ ਕਿ ਇੰਨੇ ਹੀਰੇ ਮੈਂ ਖ਼ਰੀਦ ਲੈਂਦਾ ਹਾਂ। ਪਿਆਰਿਉ ! ਜੇਕਰ ਇਕ ਹੀਰਾ ਵੀ ਮਹੀਨੇ ਵਿਚ ਵਿੱਕ ਜਾਏ ਤਾਂ ਪਹਿਲੇ ਜਿੰਨੇ ਵੀ ਰੁਪਏ ਕਮਾਉਣ ਵਾਲੇ ਹਨ, ਸਾਰਿਆਂ ਨੂੰ ਹੀਰਿਆਂ ਦਾ ਵਪਾਰੀ ਮਾਤ ਕਰ ਜਾਏਗਾ, ਕਿਉਂਕਿ ਜਿਸਦੇ ਹੀਰੇ ਵਿੱਕ ਜਾਣ, ਉਸਦੇ ਘਰ ਵੀ ਰੁਪਈਆਂ ਨਾਲ ਭਰ ਜਾਂਦੇ ਹਨ।

ਨਾਮ ਕੀ ਹੈ? ਕਿਉਂ ਇੰਨਾ ਕਿਹਾ ਗਿਆ ਹੈ ਕਿ ਤੁਸੀਂ ਨਾਮ ਨਾਲ ਜੁੜੋ? ਇਸ ਧਰਤੀ 'ਤੇ ਲੋਕ ਮੁਸ਼ੱਕਤ ਕਰਦੇ ਚਲੇ ਗਏ ਪਰ ਫਲ ਉੱਨਾ ਨਾ ਮਿਲਿਆ ਜਿੰਨੀਆਂ ਮਿਹਨਤਾਂ ਕੀਤੀਆਂ। ਬਾਬੇ ਨਾਨਕ ਨੇ ਇਕ ਗੁਰਮੁਖ ਗਾਡੀ ਰਾਹ ਨਿਰਮਲ ਪੰਥ ਚਲਾਇਆ। ਕਹਿਣ ਲੱਗੇ ਤੂੰ ਮੁਸ਼ੱਕਤ ਕਰੀਂ। ਨਾਮ ਜੱਪਣ ਲੱਗਿਆਂ ਰਸਨਾ ਨਾਲ ਜੱਪੀਂ, ਪਰ ਚੇਤੇ ਰੱਖੀਂ ਮੈਂ ਤੈਨੂੰ ਲੱਕ-੍ਾਂ ਵੱਢਣ ਵਾਲਾ, ਖੇਤਾਂ ਵਿਚ ਅਨਾਜ ਪੈਦਾ ਕਰਕੇ ਫਲ ਲੈਣ ਵਾਲੇ ਦੀ ਤਰ੍ਹਾਂ ਨਹੀਂ, ਮੈਂ ਤੈਨੂੰ ਹੀਰਿਆਂ ਦਾ ਵਪਾਰੀ ਬਣਾ ਕੇ ਚੱਲਿਆ ਹਾਂ। ਮੇਰਾ ਥੋੜਾ ਜੱਪਿਆ ਹੋਇਆ ਵੀ ਤੇਰੇ ਅੰਦਰ ਨੂੰ ਭਰ ਦੇਵੇਗਾ। ਸਤਿਗੁਰੂ ਕਹਿੰਦੇ ਹਨ ਕਿ ਜੇ ਤੂੰ ਨਾਮ ਨਾਲ ਜੁੜ ਜਾਏਂਗਾ ਤਾਂ

*ਏਕ ਤਿਲ ਜਿਹ ਇਕ ਛਿਨ ਧਿਆਇਓ॥*
*ਕਾਲ ਫਾਸ ਕੇ ਬੀਚ ਨਾ ਆਇਓ॥*

ਇਹ ਇਕ ਤਿੱਲ ਜਿੰਨਾ ਫਲ ਨਹੀਂ। ਪ੍ਰਮਾਤਮਾ ਕਿਸੇ ਦੀ ਕਮਾਈ ਨੂੰ ਅਜਾਈਂ ਨਹੀਂ ਜਾਣ ਦਿੰਦਾ। ਭਾਈ ਗੁਰਦਾਸ ਜੀ ਨੂੰ ਪੁੱਛਿਆ ਗਿਆ ਕਿ ਆਪ ਜੀ ਨੇ ਬਾਣੀ ਲਿਖੀ ਹੈ, ਦੱਸੋ ਇਸ ਨਾਮ ਦੀ ਗੱਲ ਇੰਨੀ ਕਿਉਂ ਕੀਤੀ ਗਈ ਹੈ? ਭਾਈ ਸਾਹਿਬ ਨੇ ਕਿਹਾ ਕਿ ਹੀਰੇ ਨੂੰ ਆਪਣੇ ਹੱਥ ਵਿਚ ਫੜੋਗੇ ਤਾਂ ਹੀਰੇ ਦਾ ਕੋਈ ਖ਼ਾਸ ਭਾਰ ਨਹੀਂ, ਪਰ ਜਦੋਂ ਹੀਰਾ ਜੌਹਰੀ

ਦੀ ਨਜ਼ਰ ਵਿਚ ਚੜ੍ਹਦਾ ਹੈ ਤਾਂ ਜੌਹਰੀ ਉਸ ਤਰਾਸ਼ੇ ਹੋਏ ਹੀਰੇ ਨੂੰ ਦੇਖਦਾ ਹੈ। ਇਨਸਾਨ ਆਪਣੀ ਜੇਬ ਵਿਚ ਹੀਰਾ ਪਾ ਕੇ ਲੈ ਗਿਆ ਤੇ ਜਦੋਂ ਜੌਹਰੀ ਕੋਲ ਜਾ ਕੇ ਉਸਨੇ ਉਸਨੂੰ ਵੇਚਣਾ ਧਰਿਆ ਤਾਂ ਜੌਹਰੀ ਨੇ ਕਿਹਾ ਕਿ ਇਕੱਲਾ ਆਇਆ ਹੈਂ ਜਾਂ ਨਾਲ ਆਦਮੀ ਵੀ ਲੈ ਕੇ ਆਇਆ ਹੈਂ? ਹੀਰਾ ਵੇਚਣ ਵਾਲੇ ਨੇ ਕਿਹਾ, ਕਿਉਂ? ਕਹਿੰਦਾ ਹੈ, ਸ਼ਾਇਦ ਤੈਨੂੰ ਪਤਾ ਨਹੀਂ ਜਿਹੜਾ ਹੀਰਾ ਤੂੰ ਵੇਚਣ ਆਇਆ ਹੈਂ, ਇਸਦੀ ਕੀਮਤ ਲੱਖਾਂ ਰੁਪਏ ਹਨ। ਲੈ ਕੇ ਤੂੰ ਇਕੱਲਾ ਆਇਆ ਹੈਂ ਪਰ ਜਦੋਂ ਇਸਦੀ ਕੀਮਤ ਪੈਣੀ ਹੈ ਤਾਂ ਤੇਰੇ ਇਕੱਲੇ ਕੋਲੋਂ ਪੈਸੇ ਨਹੀਂ ਚੁੱਕੇ ਜਾਣੇ।

ਪਿਆਰਿਓ ! ਵਾਹਿਗੁਰੂ ਸ਼ਬਦ ਕਹਿਣਾ ਇਕ ਛਿਨ ਵਿਚ ਕਹਿ ਦੇਵਾਂਗੇ ਪਰ ਜਦੋਂ ਇਨਸਾਨ ਦੁਨੀਆਂ ਤੋਂ ਤੁਰਦਾ ਹੈ ਤਾਂ ਇਸ ਦੀ ਕੀਮਤ ਪ੍ਰਮਾਤਮਾ ਦੇ ਘਰ ਵਿਚ ਪਏਗੀ ਤੇ ਤੇਰੇ ਲੋਕ ਪ੍ਰਲੋਕ ਸਵਰਨਗੇ। ਪਿਆਰਿਓ ! ਜੇ ਦੁਨੀਆਂ ਵਿਚ ਕੋਈ ਸਾਰੀਆਂ ਇੱਛਾਵਾਂ ਪੂਰੀਆਂ ਕਰ ਸਕਦਾ ਹੈ ਤਾਂ ਕੇਵਲ ਨਾਮ ਹੈ। ਸੋਢੀ ਸੁਲਤਾਨ ਗੁਰੂ ਰਾਮਦਾਸ ਜੀ ਨੇ ਕਿਹਾ, ਭਾਈ, ਨਾਮ ਸਭ ਤੋਂ ਉੱਚਾ ਹੈ, ਨਾਮ ਵਿਚ ਜੁੜ, ਸਾਰੀਆਂ ਇੱਛਾਵਾਂ ਪੂਰੀਆਂ ਹੋਣਗੀਆਂ ਤੇ ਜੰਮ ਦੇ ਭੈਅ ਤੋਂ ਮੁਕਤ ਹੋਵੇਂਗਾ।

*ਮੇਰੇ ਮਨ ਗੁਣ ਗਾਵਹੁ ਰਾਮ ਨਾਮ ਹਰਿ ਕੇ॥*

ਮੇਰੇ ਮਨਾ ! ਉਸ ਪ੍ਰਮਾਤਮਾ ਦੇ ਗੁਣ ਗਾ। ਉਸ ਦੀਆਂ ਸਿਫ਼ਤਾਂ ਕਰੀ ਜਾ। ਵਾਹਿਗੁਰੂ ਮੇਹਰ ਕਰੇ ਕਿਤੇ ਧੁਰ ਅੰਦਰ ਤੋਂ ਬੰਦਾ ਗਾਉਣ ਲੱਗ ਜਾਏ। ਅੱਜ ਤੱਕ ਵੱਡੇ ਨੂੰ ਜਿਸਨੇ ਵੀ ਪਾਇਆ, ਉਸਨੇ ਵਡਿਆਈਆਂ ਕਰਕੇ ਪਾਇਆ। ਜੇ ਕਿਸੇ ਨੂੰ ਪ੍ਰਮਾਤਮਾ ਦਾ ਘਰ ਲੱਭਿਆ ਹੈ, ਤਾਂ ਉਨ੍ਹਾਂ ਨੂੰ ਲੱਭਿਆ ਜਿਨ੍ਹਾਂ ਦੇ ਕੋਲ ਨਾਮ ਸੀ।

*ਗੁਰਿ ਤੁਠੈ ਮਨੁ ਪਰਬੋਧਿਆ ਹਰਿ ਪੀਆ ਰਸੁ ਗੁਟਕੇ॥ ੧॥ ਰਹਾਉ॥*

ਜਦੋਂ ਪ੍ਰਮਾਤਮਾ ਦੇ ਗੁਣ ਗਾਉਣ ਲੱਗਾ ਹਿਰਦਾ, ਤਾਂ ਗੁਰੂ ਜੀ ਤਰੁੱਠੇ। ਸਤਿਗੁਰੂ ਜੀ ਤਰੁੱਠੇ। ਪ੍ਰਮਾਤਮਾ ਦਾ ਨਾਮ ਜੱਪਿਆ ਜਾਂਦਾ ਹੈ ਤੇ ਜਦੋਂ ਪ੍ਰਮਾਤਮਾ ਤਰੁੱਠੇ ਤਾਂ ਗੁਰੂ ਹੋਰ ਮੇਹਰਾਂ ਕਰਦੇ ਹਨ। ਉਹਨਾਂ ਨੇ ਮਨ ਨੂੰ ਟਿਕਾਅ ਦਿੱਤਾ ਤੇ ਨਾਮ ਦਾ ਰੱਸ ਸਾਈਂ ਨੇ ਦਿੱਤਾ।

*ਸਤਸੰਗਤਿ ਊਤਮ ਸਤਿਗੁਰ ਕੇਰੀ ਗੁਨ ਗਾਵੈ ਹਰਿ ਪ੍ਰਭ ਕੇ॥*

ਸਤਿਗੁਰੂ ਜੀ ਦੀ ਜਿਹੜੀ ਸੰਗਤ ਹੈ ਇਹ ਸਭ ਤੋਂ ਉੱਤਮ ਹੈ ਜਿਥੇ ਪ੍ਰਭੂ ਪ੍ਰਮਾਤਮਾ ਦੇ ਗੁਣ ਗਾਏ ਜਾਂਦੇ ਹਨ। ਇਸ ਤੋਂ ਉੱਤਮ ਹੋਰ ਕੋਈ ਸੰਗਤ ਨਹੀਂ।

*ਹਰਿ ਕਿਰਪਾ ਧਾਰਿ ਮੇਲਹੁ ਸਤਸੰਗਤਿ ਹਮ ਧੋਵਹ ਪਗ ਜਗ ਕੇ॥ ੨॥*

ਹੇ ਪਰਮ ਪਿਤਾ ਪ੍ਰਮਾਤਮਾ ਵਾਹਿਗੁਰੂ ਜੀ ! ਕ੍ਰਿਪਾ ਕਰੋ, ਸਾਨੂੰ ਸਤਿਸੰਗਤ ਨਾਲ ਮਿਲਾ ਦਿਉ। ਅਸੀਂ ਤੇਰੀ ਬੰਦਗੀ ਕਰਨ ਵਾਲਿਆਂ ਦੇ ਚਰਨ ਧੋਈਏ। ਜਿਹੜੇ ਤੇਰੇ ਨਾਮ ਨਾਲ ਜੁੜੇ ਹਨ, ਕ੍ਰਿਪਾ ਕਰੋ ਉਹਨਾਂ ਨਾਲ ਮਿਲਾਪ ਬਖ਼ਸ਼ ਦਿਉ। ਕ੍ਰਿਪਾ ਕਰੋ ਅਸੀਂ ਉਹਨਾਂ

ਦੇ ਚਰਨ ਧੋ ਸਕੀਏ।

*ਰਾਮ ਨਾਮੁ ਸਭੁ ਹੈ ਰਾਮ ਨਾਮਾ ਰਸੁ ਗੁਰਮਤਿ ਰਸੁ ਰਸਕੇ॥*

ਕਹਿੰਦੇ ਹਨ ਕਿ ਸਾਰੇ ਸੁੱਖਾਂ ਦਾ ਦਾਤਾ ਰਾਮ ਦਾ ਨਾਮ ਹੈ। ਇਸ ਤੋਂ ਵੱਡਾ ਸੁੱਖ ਹੋਰ ਕਿਤੇ ਨਹੀਂ। ਜਿਹੜੇ ਗੁਰੂ ਦੇ ਸ਼ਬਦ ਵਿਚ, ਗੁਰਮਤਿ ਵਿਚ ਭਿੱਜ ਗਏ, ਉਹ ਆਪਣੇ ਰੱਸ ਮਾਣ ਕੇ ਆਪਣੇ ਅੰਤਰ ਆਤਮੇ ਜੁੜੇ ਰਹਿੰਦੇ ਹਨ। ਉਸ ਸੰਗਤ ਨੂੰ ਧੰਨ ਕਹਿ ਜਿਸਨੇ ਅੰਦਰ ਦਾ ਰੱਸ ਬਖ਼ਸ਼ਿਸ਼ ਕੀਤਾ।

*ਹਰਿ ਅੰਮ੍ਰਿਤ ਹਰਿ ਜਲੁ ਪਾਇਆ ਸਭ ਲਾਥੀ ਤਿਸ ਤਿਸ ਕੇ॥ ੩॥*

ਪ੍ਰਮਾਤਮਾ ਦਾ ਨਾਮ ਅੰਮ੍ਰਿਤ ਜਲ ਹੈ। ਜਿਨ੍ਹਾਂ ਨੂੰ ਪ੍ਰਭੂ ਦਾ ਨਾਮ ਅੰਮ੍ਰਿਤ ਜਲ ਮਿਲ ਗਿਆ, ਤਿਸ ਤਿਸਕੇ, ਇਹ ਦੋ ਵਾਰੀ ਸ਼ਬਦ ਆਇਆ ਹੈ। ਕਹਿੰਦੇ ਹਨ, ਜਿਨ੍ਹਾਂ ਨੇ ਪ੍ਰਮਾਤਮਾ ਦਾ ਅੰਮ੍ਰਿਤ ਨਾਮ ਪੀ ਲਿਆ, ਉਹਨਾਂ ਦੇ ਅੰਦਰ ਦੀ ਤ੍ਰਿਸ਼ਨਾ, ਅੰਦਰ ਦੀ ਤ੍ਰੇਹ ਪਦਾਰਥਾਂ ਦੀ ਪ੍ਰਮਾਤਮਾ ਨੇ ਖ਼ਤਮ ਕਰ ਦਿੱਤੀ।

*ਹਮਰੀ ਜਾਤਿ ਪਾਤਿ ਗੁਰੁ ਸਤਿਗੁਰੁ ਹਮ ਵੇਚਿਓ ਸਿਰੁ ਗੁਰ ਕੇ॥*

ਧੰਨ ਗੁਰੂ ਰਾਮਦਾਸ ਜੀ ਦੇ ਅੰਮ੍ਰਿਤ ਬਚਨ ਹਨ। ਕਹਿੰਦੇ ਹਨ ਕਿ ਲੋਕ ਜਾਤ ਦੀ ਗੱਲ ਕਰਦੇ ਹਨ ਕਿ ਮੈਂ ਇਸ ਜਾਤ ਵਿਚੋਂ ਹਾਂ, ਇਸ ਕੁਲ ਵਿਚੋਂ ਹਾਂ। ਧੰਨ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਸਾਡੀ ਜਾਤ ਵੀ ਸਤਿਗੁਰੂ ਤੇ ਸਾਡੀ ਇੱਜ਼ਤ ਵੀ ਸਤਿਗੁਰੂ। ਅਸਾਂ ਆਪਣਾ ਸਿਰ ਗੁਰੂ ਦੇ ਚਰਨਾਂ ਵਿਚ ਵੇਚ ਦਿੱਤਾ ਹੈ।

*ਜਨ ਨਾਨਕ ਨਾਮੁ ਪਰਿਓ ਗੁਰ ਚੇਲਾ ਗੁਰ ਰਾਖਹੁ ਲਾਜ ਜਨ ਕੇ॥ ੪॥ ੧॥*

ਇਹ ਸ਼ਬਦ ਅਸੀਂ ਸਾਰੇ ਪੱਲੇ ਬੰਨ੍ਹ ਲਈਏ ਕਿ ਪਾਤਿਸ਼ਾਹ ! ਮੇਰੀ ਜਾਤ ਵੀ ਤੁਸੀਂ ਹੋ, ਮੇਰੀ ਕੁਲ ਵੀ ਤੁਸੀਂ ਹੋ, ਮੇਰੀ ਇੱਜ਼ਤ ਵੀ ਤੁਸੀਂ ਹੋ। ਗੁਰੂ ਰਾਮਦਾਸ ਸੱਚੇ ਪਾਤਿਸ਼ਾਹ! ਤੁਹਾਡੇ ਚਰਨਾਂ ਵਿਚ ਮੈਂ ਸੀਸ ਭੇਟ ਦਿੱਤਾ ਹੈ। ਜਿਹੜੀ ਚੀਜ਼ ਵੇਚ ਦਿੱਤੀ ਹੋਵੇ, ਉਸ ਉੱਪਰ ਆਪਣਾ ਕੋਈ ਹੱਕ ਨਹੀਂ ਰਹਿੰਦਾ। ਇੰਨੀ ਵੱਡੀ ਨਿਮਰਤਾ ਦੀ ਦਾਤ ਗੁਰੂ ਰਾਮਦਾਸ ਜੀ ਤੋਂ ਬਿਨਾਂ ਕਿਤੇ ਨਹੀਂ ਦਿੱਸੇਗੀ। ਸੱਚੇ ਪਾਤਿਸ਼ਾਹ ! ਮੈਂ ਚੇਲਾ ਬਣ ਨਹੀਂ ਸਕਿਆ, ਇਕ ਕ੍ਰਿਪਾ ਕਰੋ ਮੈਨੂੰ ਲੋਕ ਸਿੱਖ ਕਹਿਣ ਲੱਗ ਪਏ ਹਨ, ਚੇਲਾ ਕਹਿਣ ਲੱਗ ਪਏ ਹਨ, ਤੁਸੀਂ ਮੇਰੀ ਪੱਤ ਰੱਖ ਲੈਣਾ। ਕ੍ਰਿਪਾ ਕਰਕੇ ਮੈਨੂੰ ਚੇਲਾ ਬਣਾ ਲਉ। ਗੁਰੂ ਰਾਮਦਾਸ ਸੱਚੇ ਪਾਤਿਸ਼ਾਹ! ਕ੍ਰਿਪਾ ਕਰਿਉ, ਆਪਣੇ ਸ਼ਬਦ ਦਾ ਰੱਸ ਬਖ਼ਸ਼ੋ, ਅੰਦਰ ਦੀ ਇਕਾਗਰਤਾ ਬਖ਼ਸ਼ੋ। ਸਤਿਗੁਰੂ ਕ੍ਰਿਪਾ ਕਰਨ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥



# ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ

ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ
ੴ ਸਤਿਗੁਰ ਪ੍ਰਸਾਦਿ॥

*ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥*
*ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ॥ ੧॥*
*ਰਾਮ ਰਾਇ ਹੋਹਿ ਬੈਦ ਬਨਵਾਰੀ॥*
*ਅਪਨੇ ਸੰਤਹ ਲੇਹੁ ਉਬਾਰੀ॥ ੧॥ ਰਹਾਉ॥*
*ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ॥*
*ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ॥ ੨॥*
*ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ॥*
*ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ॥ ੩॥ ੧॥*

(ਅੰਗ ੬੫੯)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਗੁਰੂ ਰੂਪ ਗੁਰੂ ਕੀ ਸਾਜੀ ਨਿਵਾਜੀ ਗੁਰੂ ਸਰੂਪ ਗੁਰੂ ਖਾਲਸਾ ਸਾਧਸੰਗਤਿ ਜੀਉ ! ਇਸ ਸ਼ਬਦ ਵਿਚ ਉਸ ਬੁੱਢੇ ਦੀ ਬਿਰਧ ਅਵਸਥਾ ਨੂੰ ਬਿਆਨ ਕੀਤਾ ਗਿਆ ਹੈ ਕਿ ਜਿਸ ਅਵਸਥਾ ਵਿਚ ਆ ਕੇ ਸਰੀਰ ਦੇ ਅੰਗ ਨਿਢਾਲ ਹੋ ਗਏ, ਸਰੀਰ ਦੇ ਅੰਗਾਂ ਵਿਚ ਉਹ ਸੱਤਿਆ ਨਹੀਂ ਰਹੀ ਤੇ ਜੋ ਕੁਝ ਮਨੁੱਖ ਆਪਣੇ ਮਨ ਤੋਂ ਕਰਨਾ ਚਾਹੁੰਦਾ ਹੈ ਪਰ ਸਰੀਰ ਦੇ ਅੰਗ ਜਵਾਬ ਦੇ ਦੇਣ ਤਾਂ ਉਹ ਆਪਣੇ ਮਨ ਦੀਆਂ ਕੁਝ ਇੱਛਾਵਾਂ ਪੂਰੀਆਂ ਨਹੀਂ ਕਰ ਸਕਦਾ। ਫਿਰ ਇਸ ਦਾ ਉਪਾਅ ਕੀ ਹੈ?

ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਭਗਤ ਭੀਖਨ ਸਾਹਿਬ ਜੀ ਨੇ ਫ਼ੁਰਮਾਇਆ ਹੈ ਕਿ ਪ੍ਰਭੂ ਆਪਣੇ ਸੰਤਾਂ ਨੂੰ ਬੁਢੇਪਾ ਆਏ ਤਾਂ ਇਸ ਦੁੱਖ ਵਿਚ ਵੀ ਬਚਾਅ ਲੈਂਦੇ ਹਨ ਤੇ ਇਸ ਸਾਰੇ ਰੋਗ ਦੀ ਦਵਾਈ ਇਕ ਪ੍ਰਮਾਤਮਾ ਦਾ ਨਾਮ ਹੈ। ਇਸ ਦਾ ਅਸੀਂ ਆਰੰਭ ਵਿਚ ਜੋ ਹੁਕਮ ਹੈ, ਉਸਦੀ ਵਿਚਾਰ ਕਰਾਂਗੇ-

ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ॥
ੴ ਸਤਿਗੁਰ ਪ੍ਰਸਾਦਿ॥

*ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥*

ਅੱਜ ਦਾ ਇਹ ਅਮੋਲਕ ਅੰਮ੍ਰਿਤ ਬਚਨ ਭਗਤ ਭੀਖਨ ਜੀ ਦੀ ਰਸਨਾ ਤੋਂ ਉਚਾਰਨ ਕੀਤਾ ਹੋਇਆ ਹੈ। ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ 15 ਭਗਤਾਂ ਦੀ ਬਾਣੀ ਦਰਜ ਹੈ। ਹਜ਼ੂਰ ਨੇ ਇਕ ਕ੍ਰਿਪਾਲਤਾ ਕੀਤੀ ਹੈ ਕਿ ਜਦੋਂ ਭਗਤ ਸਾਹਿਬਾਨਾਂ ਦੇ ਬਚਨ ਪ੍ਰਾਰੰਭ ਹੁੰਦੇ ਹਨ ਤਾਂ ਸਿਰਲੇਖ ਵਿਚ ਇੰਨੇ ਅਦਬ ਵਾਲੇ ਸ਼ਬਦ ਹਨ, ਜਿਵੇਂ ਆਪ ਨੇ ਆਰੰਭ ਵਿਚ ਸੁਣਿਆ ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ। ਸੋਰਠਿ ਰਾਗ ਹੈ ਤੇ ਜਿਹੜੇ ਅੱਗੇ ਬਾਣੀ ਵਿਚ ਅਸੀਂ ਸ਼ਬਦ ਪੜ੍ਹਨ ਲੱਗੇ ਹਾਂ, ਅੱਗੇ ਬਾਣੀ ਭਗਤ ਭੀਖਨ ਜੀ ਦੀ ਆਰੰਭ ਹੁੰਦੀ ਹੈ।

ਭਗਤ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਬੇਅੰਤ ਵਾਰੀ ਆਇਆ ਹੈ। ਅਸੀਂ ਆਮ ਤੌਰ 'ਤੇ ਭਗਤ ਦੇ ਅਰਥ ਇਹੀ ਕਰਦੇ ਹਾਂ ਕਿ ਜਿਹੜਾ ਪ੍ਰਮੇਸ਼ਰ ਦੀ ਭਗਤੀ ਕਰਦਾ ਹੈ, ਉਹ ਭਗਤ ਹੈ, ਪਰ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਜਿੱਥੇ ਭਗਤੀ ਕਰਨ ਵਾਲੇ ਨੂੰ ਭਗਤ ਨਾਮ ਦਿੱਤਾ ਹੈ, ਉਥੇ ਹਜ਼ੂਰ ਨੇ ਭਗਤ ਦੇ ਜੀਵਨ ਦੀ ਵਿਆਖਿਆ ਕਰਦਿਆਂ ਬਾਣੀ ਵਿਚ ਭਗਤ ਦੇ ਤਿੰਨ ਲੱਛਣ ਦੱਸੇ ਹਨ। ਬਾਬਾ ਫ਼ਰੀਦ ਸਾਹਿਬ ਜੀ ਦੇ ਅਮੋਲਕ ਬਚਨ ਹਨ ਕਿ ਭਗਤ ਵੈਸੇ ਬੇਅੰਤ ਗੁਣਾਂ ਦਾ ਮਾਲਕ ਹੈ ਪਰ ਸਾਨੂੰ ਸਮਝਾਉਣ ਲਈ ਉਹਨਾਂ ਨੇ ਪਹਿਲਾ ਬਚਨ ਕਿਹਾ ਹੈ ਕਿ ਭਗਤ ਉਹ ਹੈ ਜਿਸ ਕੋਲ ਅਕਲ, ਮੱਤ, ਅੰਦਰ ਦੀ ਸੂਝ ਬਹੁਤ ਜ਼ਿਆਦਾ ਹੈ। ਭਗਤ ਜਦੋਂ ਕਿਤੇ ਸੰਸਾਰ ਵਿਚ ਵਿਚਰਦੇ ਹਨ ਤਾਂ ਇੰਨੀ ਸੂਝ ਹੋਣ ਦੇ ਬਾਵਜੂਦ ਵੀ ਇਕ ਬੱਚਿਆਂ ਦੀ ਤਰ੍ਹਾਂ ਆਪਣੀ ਸਿਆਣਪ ਨੂੰ ਜ਼ਾਹਿਰ ਨਹੀਂ ਕਰਦੇ। ਦੂਜਾ ਉਹਨਾਂ ਦਾ ਲੱਛਣ ਹੈ ਕਿ ਭਗਤ ਕੋਲ ਤਾਕਤ ਬਹੁਤ ਹੈ, ਪਰ ਆਪਣੀ ਸ਼ਕਤੀ ਦਾ ਕਦੀ ਪ੍ਰਗਟਾਵਾ ਨਹੀਂ ਕਰਦੇ। ਤੀਸਰਾ ਭਗਤ ਦਾ ਲੱਛਣ ਹੈ ਕਿ ਉਸ ਕੋਲ ਭਾਵੇਂ ਇਕ ਤਿੱਲ ਵੀ ਹੋਵੇ, ਇਕ ਤਿੱਲ ਵੀ ਉਹ ਵੰਡ ਕੇ ਲੋੜਵੰਦਾਂ ਨੂੰ ਛਕਾ ਸਕਦੇ ਹਨ। ਹਜ਼ੂਰ ਨੇ ਭਗਤੀ ਕਰਨ ਵਾਲੇ ਦੇ ਇਹ ਤਿੰਨ ਲੱਛਣ ਦੱਸੇ ਹਨ-

*ਮਤ ਹੋਦੀ ਹੋਇ ਇਆਣਾ॥*
*ਤਾਣ ਹੋਦੇ ਹੋਇ ਨਿਤਾਣਾ॥*
*ਅਣਹੋਦੇ ਆਪੁ ਵੰਡਾਏ॥*

ਤੇ ਗੁਰੂ ਗ੍ਰੰਥ ਸਾਹਿਬ ਮੇਹਰ ਕਰਦੇ ਹਨ

*ਕੋ ਐਸਾ ਭਗਤੁ ਸਦਾਏ॥*

(ਅੰਗ ੧੩੮੪)

ਜਿਸ ਕੋਲ ਇਹ ਲੱਛਣ ਹਨ, ਕੋਈ ਟਾਵਾਂ-ਟਾਵਾਂ ਹੈ ਜਿਸਨੂੰ ਭਗਤ ਕਿਹਾ ਜਾਂਦਾ ਹੈ। ਹਜ਼ੂਰ ਨੇ ਇਕ ਕ੍ਰਿਪਾ ਹੋਰ ਕੀਤੀ ਹੈ, ਜਦੋਂ ਭਗਤਾਂ ਦੇ ਅਮੋਲਕ ਬਚਨ ਦਰਜ ਕੀਤੇ ਹਨ ਤਾਂ ਹਜ਼ੂਰ ਨੇ ਇਹ ਨਹੀਂ ਦੇਖਿਆ ਕਿ ਇਹਨਾਂ ਨੇ ਪ੍ਰਮਾਤਮਾ ਲਈ ਕਿਹੜੇ ਸ਼ਬਦ ਵਰਤੇ। ਜੇ ਬਾਬਾ ਫ਼ਰੀਦ ਜੀ ਨੇ ਰੱਬ, ਅੱਲ੍ਹਾ ਇਹ ਸ਼ਬਦ ਵਰਤੇ ਹਨ, ਜੇ ਬਾਣੀ ਵਿਚ ਭਗਤ ਸਾਹਿਬਾਨ ਨੇ ਪ੍ਰਭੂ ਲਈ ਰਾਮ, ਗੋਪਾਲ, ਮੁਰਾਰੀ ਤੇ ਗੋਵਰਧਨ ਸ਼ਬਦ ਵਰਤੇ ਹਨ ਤਾਂ ਹਜ਼ੂਰ ਨੇ ਇਹਨਾਂ ਸ਼ਬਦਾਂ ਦੇ ਬਖੇੜੇ ਵਿਚ ਬਸ ਇਕੋ ਗੱਲ ਸਮਝਾਈ ਕਿ ਜੇ ਤੇਰੇ ਅੰਦਰ ਪਿਆਸ ਹੈ, ਜਿਹੜੇ ਪ੍ਰਮੇਸ਼ਰ ਦੇ ਚਰਨਾਂ ਵਿਚ ਜੁੜ ਕੇ ਆਪਣੀ ਰਸਨਾ ਤੋਂ ਅਭੇਦ ਹੋਏ ਭਗਤ ਬਚਨ ਉਚਾਰਨ ਕਰਦੇ ਹਨ, ਉਹਨਾਂ ਨੂੰ ਸੁਣੇਗਾ ਤਾਂ ਤੇਰੇ ਅੰਦਰ ਦੀ ਤ੍ਰਿਪਤੀ ਹੋ ਜਾਏਗੀ।

ਸੱਚ ਹੈ, ਜਿੰਨੀ ਦੇਰ ਤੱਕ ਇਨਸਾਨ ਨੂੰ ਪਿਆਸ ਨਹੀਂ, ਉੱਨੀ ਦੇਰ ਤੱਕ ਉਹ ਕਈ ਵਾਰ ਪਾਣੀ ਦੇ ਸਬੰਧੀ ਤਰਕ ਕਰਦਾ ਹੈ ਕਿ ਇਹ ਪਾਣੀ ਕਿੱਥੋਂ ਲੈ ਕੇ ਆਏ? ਇਹ ਪਾਣੀ ਕਿਸ ਬੰਦੇ ਦੇ ਹੱਥ ਵਿਚੋਂ ਆਇਆ? ਇਸ ਪਾਣੀ ਨੂੰ ਕਿਹੜੇ ਭਾਂਡੇ ਵਿਚ ਲੈ ਕੇ ਆਏ? ਜਿੰਨੀ ਦੇਰ ਤੱਕ ਅੰਦਰ ਪਿਆਸ ਨਹੀਂ, ਪਾਣੀ ਸਬੰਧੀ ਤਰਕ ਉਪਜਦੇ ਹਨ ਤੇ ਜਿਸ ਦਿਨ ਸਰੀਰ ਵਿਚ ਪਿਆਸ ਲੱਗ ਜਾਏ ਫਿਰ ਪਾਣੀ ਸਬੰਧੀ ਕੋਈ ਤਰਕ ਨਹੀਂ। ਇਹ ਨਹੀਂ ਪੁੱਛਿਆ ਜਾਂਦਾ ਕਿ ਭਾਂਡਾ ਕਿਹੜਾ ਹੈ, ਇਹ ਨਹੀਂ ਪੁੱਛਿਆ ਜਾਂਦਾ ਕਿ ਪਾਣੀ ਕਿਸ ਦੇ ਹੱਥ ਦਾ ਹੈ। ਇਥੋਂ ਤੱਕ ਕਿ ਪਿਆਸ ਲੱਗੀ ਹੋਵੇ ਤਾਂ ਬੰਦਾ ਬਰਤਨ ਦੀ ਮੰਗ ਵੀ ਨਹੀਂ ਕਰਦਾ, ਆਪਣੇ ਹੱਥਾਂ ਦੀ ਓਟ ਬਣਾ ਕੇ ਵੀ ਪਾਣੀ ਪੀ ਲੈਂਦਾ ਹੈ। ਇਸੇ ਤਰ੍ਹਾਂ ਜਿੰਨੀ ਦੇਰ ਤੱਕ ਅੰਦਰ ਪ੍ਰਮਾਤਮਾ ਨੂੰ ਮਿਲਣ ਦੀ ਪਿਆਸ ਨਹੀਂ ਉਪਜੀ, ਜਿੰਨੀ ਦੇਰ ਤੱਕ ਪ੍ਰਮਾਤਮਾ ਨੂੰ ਪਾਉਣ ਦੀ ਅੰਦਰ ਤੜਪ ਨਹੀਂ, ਉੱਨੀ ਦੇਰ ਤੱਕ ਇਨਸਾਨ ਅਨੇਕਾਂ ਤਰ੍ਹਾਂ ਦੇ ਬਾਣੀ, ਸ਼ਬਦ ਉਚਾਰਨ ਕਰਤਿਆਂ ਦੇ ਸਬੰਧੀ ਅਲੋਚਨਾ ਵਾਲੇ ਸ਼ਬਦ ਵਰਤਦਾ ਹੈ ਤੇ ਜਿਸ ਦਿਨ ਅੰਦਰ ਆਤਮਾ ਦੀ ਪਿਆਸ ਪੈਦਾ ਹੋ ਗਈ ਰੱਬ ਨੂੰ ਮਿਲਣ ਦੀ ਤਾਂ ਉਸ ਦਿਨ ਕੋਈ ਤਰਕ ਨਹੀਂ। ਉਸ ਦਿਨ ਇਕ ਇਕ ਸ਼ਬਦ ਅੰਦਰ ਦੀ ਪਿਆਸ ਬੁਝਾਉਂਦਾ ਹੈ।

ਹਜ਼ੂਰ ਨੇ ਅੱਜ ਕ੍ਰਿਪਾ ਕੀਤੀ ਹੈ। ਸੋਰਠਿ ਰਾਗ ਵਿਚ ਭਗਤ ਭੀਖਨ ਸਾਹਿਬ ਦੇ ਦੋ ਸ਼ਬਦ ਹਨ ਗੁਰੂ ਗ੍ਰੰਥ ਸਾਹਿਬ ਵਿਚ। ਉਹਨਾਂ ਨੇ ਦੋ ਸ਼ਬਦ ਲਿਖੇ ਸਨ। ਹਜ਼ੂਰ ਨੇ ਕਿਹਾ-

ਰਾਗੁ ਸੋਰਠਿ ਬਾਣੀ ਭਗਤ ਭੀਖਨ ਕੀ

ਫਿਰ ਅੱਗੇ ਮੰਗਲ ਹਜ਼ੂਰ ਨੇ ਉਚਾਰਿਆ ੧ੴ ਸਤਿਗੁਰ ਪ੍ਰਸਾਦਿ॥ ਇਸਦਾ ਅਰਥ ਹੈ ਕਿ ਪਰੀਪੂਰਨ ਪ੍ਰਮਾਤਮਾ ਅਦੁੱਤੀ ਹੈ। ਕੇਵਲ ਇਕ ਹੈ। ਉਸ ਵਰਗਾ ਹੋਰ ਕੋਈ ਨਹੀਂ। ਜੇ ਉਸ ੧ੴ ਤੱਕ, ਉਸ ਇਕ ਨਿਰੰਕਾਰ ਤੱਕ, ਉਸ ਇਕ ਕਰਤਾਰ ਤੱਕ ਅਭੇਦ ਹੋਣਾ ਚਾਹੁੰਦਾ ਹੈਂ, ਪਹੁੰਚਣਾ ਚਾਹੁੰਦਾ ਹੈਂ ਤਾਂ ਬਸ ਇਕ ਗੱਲ ਨੂੰ ਬਾਣੀ ਪੜ੍ਹਦਿਆਂ ਭੁੱਲੀਂ ਨਾ, ਆਪਣੀ ਕਮਾਈ, ਆਪਣੀ ਘਾਲਣਾ ਨਹੀਂ, ਸਤਿਗੁਰ ਪ੍ਰਸਾਦਿ, ਜੇ ਇਕ ਤੱਕ ਪਹੁੰਚਣਾ ਹੈ ਤਾਂ ਕੇਵਲ ਸਤਿਗੁਰੂ ਦੀ ਕ੍ਰਿਪਾ ਹੀ ਲਿਜਾ ਸਕਦੀ ਹੈ। ਸਾਰੀ ਬਾਣੀ ਵਿਚ ਸੈਂਕੜੇ ਵਾਰੀ

ਇਹ ਮੰਗਲ ਆਇਆ ਹੈ। ਭਾਵੇਂ ਉਹ ਭੱਟਾਂ ਦੀ ਰਸਨਾ ਤੋਂ ਬਚਨ ਹੋਣ, ਭਾਵੇਂ ਭਗਤਾਂ ਦੀ ਮੁਬਾਰਕ ਰਸਨਾ ਤੋਂ ਬਚਨ ਹੋਣ, ਭਾਵੇਂ ਗੁਰੂ ਜੋਤ ਨੇ ਆਪ ਸ਼ਬਦ ਉਚਾਰਨ ਕੀਤੇ, ਪਰ ਸਤਿਗੁਰੂ ਬਾਰ ਬਾਰ ਇਹ ਮੰਗਲ ਕਹਿ ਰਹੇ ਹਨ-

ੴ ਸਤਿਗੁਰ ਪ੍ਰਸਾਦਿ॥

ਬਾਣੀ ਕਿਸੇ ਦੀ ਰਸਨਾ ਤੋਂ ਉਚਾਰਨ ਕੀਤੀ, ਕਿਸੇ ਰਾਗ ਵਿਚ ਦਰਜ ਹੋਈ, ਕਿਸੇ ਇਲਾਕੇ ਵਿਚ ਉਚਾਰਨ ਕੀਤੀ ਹੋਈ ਹੋਵੇ, ਪਰ ਇਕ ਗੱਲ ਸਭ ਦੀ ਸਾਂਝੀ ਹੈ ਕਿ ਜੇਕਰ ਇਕ ਪ੍ਰਮਾਤਮਾ ਤੱਕ ਪਹੁੰਚਣਾ ਹੈ ਤਾਂ ਸਤਿਗੁਰ ਦੇ ਪ੍ਰਸਾਦਿ ਨਾਲ ਪਹੁੰਚਿਆ ਜਾ ਸਕਦਾ ਹੈ। ਇਸੇ ਨੂੰ ਹਜ਼ੂਰ ਨੇ ਬਾਣੀ ਵਿਚ ਫ਼ੁਰਮਾਇਆ ਹੈ-

*ਸਤਿਗੁਰੁ ਹੋਇ ਦਇਆਲੁ ਤਾ ਸਰਧਾ ਪੂਰੀਐ॥*
*ਸਤਿਗੁਰੁ ਹੋਇ ਦਇਆਲੁ ਨ ਕਬਹੂੰ ਝੂਰੀਐ॥*
*ਸਤਿਗੁਰੁ ਹੋਇ ਦਇਆਲੁ ਤਾ ਦੁਖੁ ਨ ਜਾਣੀਐ॥*
*ਸਤਿਗੁਰੁ ਹੋਇ ਦਇਆਲੁ ਤਾ ਹਰਿ ਰੰਗੁ ਮਾਣੀਐ॥*
*ਸਤਿਗੁਰੁ ਹੋਇ ਦਇਆਲੁ ਤਾ ਜਮ ਕਾ ਡਰੁ ਕੇਹਾ॥*
*ਸਤਿਗੁਰ ਹੋਇ ਦਇਆਲੁ ਤਾ ਸਦ ਹੀ ਸੁਖੁ ਦੇਹਾ॥*
*ਸਤਿਗੁਰ ਹੋਇ ਦਇਆਲੁ ਤਾ ਨਵ ਨਿਧਿ ਪਾਈਐ॥*
*ਸਤਿਗੁਰੁ ਹੋਇ ਦਇਆਲੁ ਤ ਸਚਿ ਸਮਾਈਐ॥*

(ਅੰਗ ੧੪੯)

ਉਸ ਤੋਂ ਅੱਗੇ ਅੱਜ ਦਾ ਹੁਕਮ ਹੈ-

*ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ॥*

ਭਗਤ ਭੀਖਨ ਜੀ ਇਨਸਾਨ ਦੀ ਜ਼ਿੰਦਗੀ ਦੇ ਉਸ ਪੜਾਅ ਦੀ ਗੱਲ ਕਰਦੇ ਹਨ ਜਿੱਥੇ ਇਹ ਪ੍ਰਮਾਤਮਾ ਦੀ ਭਗਤੀ ਨਹੀਂ, ਅੰਦਰ ਦੀਆਂ ਇੱਛਾਵਾਂ, ਅੰਦਰ ਦੀਆਂ ਕਾਮਨਾਵਾਂ ਅਜੇ ਕਾਇਮ ਹਨ ਪਰ ਜਿਹੜਾ ਸਰੀਰ ਮਿਲਿਆ ਸੀ, ਉਸ ਸਰੀਰ ਦੇ ਅੰਗ ਹੀ ਜਵਾਬ ਦੇ ਗਏ। ਕਹਿਣ ਲੱਗੇ ਕਿ ਅੱਖਾਂ ਵਿਚੋਂ ਪਾਣੀ ਵੱਗਣ ਲੱਗ ਪਿਆ ਹੈ, ਨੇਤਰਾਂ ਵਿਚੋਂ ਹਰ ਪਾਸੇ ਨੀਰ ਵੱਗਦਾ ਹੈ, ਸਰੀਰ ਬਿਲਕੁਲ ਕਮਜ਼ੋਰ ਹੋ ਚੁੱਕਾ ਹੈ ਤੇ ਜਿਹੜੇ ਕੇਸ ਕਾਲੇ ਸ਼ਾਹ ਸਨ, ਉਹ ਚਿੱਟੇ ਹੋ ਗਏ ਹਨ।

*ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ॥*

ਗਲੇ ਵਿਚੋਂ ਹੁਣ ਆਵਾਜ਼ ਨਹੀਂ ਨਿਕਲਦੀ। ਗਲੇ ਵਿਚ ਹਰ ਵੇਲੇ ਬਲਗ਼ਮ ਹੈ। ਹਰ ਸਮੇਂ ਬੋਲਣ ਦਾ ਯਤਨ ਕਰਦਾ ਹੈ ਪਰ ਆਵਾਜ਼ ਨਹੀਂ ਨਿਕਲਦੀ। ਸੱਚੇ ਪਾਤਿਸ਼ਾਹ ਮਨ

ਨੂੰ ਇਕ ਚਿਤਾਵਨੀ ਦਿੰਦੇ ਹਨ ਕਿ ਦੇਖ, ਰੱਬ ਨੇ ਜ਼ਿੰਦਗੀ ਦਿੱਤੀ ਹੈ, ਬੁਢੇਪਾ ਆ ਗਿਆ ਹੈ, ਸਿਮਰਨ ਨਾ ਹੋਇਆ, ਕੇਸ ਦੁੱਧ ਵਰਗੇ ਚਿੱਟੇ, ਅੱਖਾਂ ਵਿਚ ਪਾਣੀ, ਸਰੀਰ ਦੀ ਕਮਜ਼ੋਰੀ, ਗਲੇ ਵਿਚੋਂ ਆਵਾਜ਼ ਕੱਢਦਾ ਹੈ ਪਰ ਗਲਾ ਰੁੱਕ ਜਾਂਦਾ ਹੈ, ਆਵਾਜ਼ ਨਹੀਂ ਨਿਕਲਦੀ। ਹੁਣ ਦੱਸ ਬੰਦਿਆ ! ਧਰਮ ਨੂੰ ਕਿਵੇਂ ਕਮਾਏਂਗਾ? ਪਹਿਲੀਆਂ ਇਹ ਦੋ ਤੁੱਕਾਂ, ਇਥੇ ਰੁੱਕ ਕੇ ਅਸੀਂ ਸਾਰੇ ਸ਼ਬਦ ਦੀ ਵਿਚਾਰ ਕਰਾਂਗੇ।

ਸਤਿਗੁਰੂ ਨੇ ਇਨਸਾਨੀ ਜ਼ਿੰਦਗੀ ਦੇ ਤਿੰਨ ਪੜਾਅ ਵੀ ਦੱਸੇ ਹਨ, ਚਾਰ ਪੜਾਅ ਵੀ ਦੱਸੇ ਹਨ ਅਤੇ ਧੰਨ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਮਨੁੱਖ ਦੀ ਜ਼ਿੰਦਗੀ ਦੇ ਦੱਸ ਪੜਾਅ ਵੀ ਦੱਸੇ ਹਨ। ਜਦੋਂ ਅਸੀਂ ਤਿੰਨ ਪੜਾਅ ਪੜ੍ਹਦੇ ਹਾਂ ਤਾਂ ਗੁਰੂ ਤੇਗ਼ ਬਹਾਦਰ ਜੀ ਨੇ ਫ਼ੁਰਮਾਇਆ ਹੈ-

*ਬਾਲ ਜਵਾਨੀ ਅਰਿ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ॥*

(ਅੰਗ ੧੪੨੮)

ਬਚਪਨ, ਜਵਾਨੀ ਅਤੇ ਬੁਢੇਪਾ ਇਹ ਸਰੀਰ ਦੀਆਂ ਤਿੰਨ ਅਵਸਥਾਵਾਂ ਹਨ। ਸਤਿਗੁਰੂ ਗੁਰੂ ਨਾਨਕ ਸਾਹਿਬ ਨੇ ਇਹਨਾਂ ਨੂੰ ਚਾਰ ਅਵਸਥਾਵਾਂ ਕਿਹਾ ਹੈ। ਚਾਰ ਤੋਂ ਅੱਗੇ ਫਿਰ ਹਜ਼ੂਰ ਨੇ ਇਹਨਾਂ ਦੀ ਵੰਡ ਦੱਸਾਂ ਵਿਚ ਵੀ ਕੀਤੀ ਹੈ। ਚਾਰ ਅਵਸਥਾਵਾਂ ਕਿਹੜੀਆਂ ਹਨ? ਗੁਰੂ ਤੇਗ਼ ਬਹਾਦਰ ਜੀ ਜਨਮ ਨੂੰ ਪਹਿਲੀ ਅਸਵਥਾ ਕਹਿੰਦੇ ਹਨ, ਪਰ ਧੰਨ ਗੁਰੂ ਨਾਨਕ ਸਾਹਿਬ ਜੀ ਬਚਪਨ ਤੋਂ ਪਹਿਲਾਂ ਜਦੋਂ ਮਨੁੱਖ ਮਾਤਾ ਦੇ ਉਦਰ ਵਿਚ ਵੀ ਟਿੱਕਿਆ ਹੈ, ਇਸਨੂੰ ਇਸਦੇ ਜੀਵਨ ਦਾ ਪਹਿਲਾ ਪੜਾਅ ਮਨੰਦੇ ਹਨ। ਮਨੁੱਖ ਦੀ ਜ਼ਿੰਦਗੀ ਦਾ ਆਗ਼ਾਜ਼ ਹੈ-

*ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਬਾਸਿ॥*

ਦੂਜਾ ਪੜਾਅ ਹੈ-

*ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ॥*

ਤੀਸਰਾ ਪੜਾਅ ਹੈ-

*ਤੀਜੈ ਪਹਿਰੈ ਰੈਣ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ॥*

ਚੌਥਾ ਗੁਰੂ ਜੀ ਦਾ ਪੜਾਅ ਹੈ-

*ਚਉਥੈ ਪਹਿਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਲਾਵੀ ਆਇਆ ਖੇਤੁ॥*

(ਅੰਗ ੭੪)

ਹਜ਼ੂਰ ਨੇ ਚਾਰ ਅਵਸਥਾਵਾਂ ਕਹਿ ਦਿੱਤੀਆਂ ਜਨਮ ਤੋਂ ਪਹਿਲਾਂ, ਬਾਲ ਅਵਸਥਾ, ਜਵਾਨੀ ਤੇ ਬੁਢੇਪਾ। ਅੱਜ ਹਜ਼ੂਰ ਨੇ ਕਿਹਾ ਕਿ ਇਥੋਂ ਦਾ ਰੰਗ ਤਬਦੀਲ ਹੋ ਗਿਆ ਹੈ। ਫ਼ਸਲ

ਪੱਕ ਗਈ ਹੈ।

*ਲਾਵੀ ਆਇਆ ਖੇਤੁ॥*

ਲਾਵੀ ਦਾ ਅਰਥ ਹੈ ਕਾਮਾ ਤੇ ਜਦੋਂ ਫ਼ਸਲ ਪੱਕ ਜਾਏ, ਕਾਮੇ ਲਿਆ ਕੇ ਕੱਟਣ ਦਾ ਮੌਕਾ ਆ ਜਾਏ ਤਾਂ ਉਦੋਂ ਆਮ ਤੌਰ 'ਤੇ ਪਿੰਡਾਂ ਵਿਚ ਕਹਿੰਦੇ ਹਨ ਖੇਤ ਲਾਵੀ ਆ ਗਿਆ ਹੈ। ਪਰ ਕਦੀ ਖੇਤ, ਉਸਦੀ ਫ਼ਸਲ ਦਾ ਰੰਗ ਦੇਖੋ। ਜਦੋਂ ਫ਼ਸਲ ਜ਼ਮੀਨ ਵਿਚੋਂ ਨਿਕਲਦੀ ਹੈ ਤਾਂ ਉਸਦਾ ਅੰਕੁਰ ਬਿਲਕੁਲ ਕੋਮਲ ਹੈ। ਥੋੜਾ ਜਿਹਾ ਫ਼ਸਲ ਆਪਣਾ ਵਿਕਾਸ ਕਰੇ ਤਾਂ ਪੱਤਿਆਂ ਦਾ ਰੰਗ ਹਰਾ ਹੁੰਦਾ ਹੈ ਤੇ ਜਦੋਂ ਪੱਕਣ ਦੇ ਨੇੜੇ ਆਉਂਦਾ ਹੈ ਤਾਂ ਪੱਤਿਆਂ ਦਾ ਰੰਗ ਵੀ ਪੱਕਣ ਦੇ ਨਾਲ ਨਾਲ ਖ਼ੁਦ ਤਬਦੀਲ ਹੋ ਜਾਂਦਾ ਹੈ। ਇਹੀ ਇਨਸਾਨੀ ਜ਼ਿੰਦਗੀ ਹੈ। ਜਿਹੜਾ ਇਨਸਾਨ ਜਨਮ ਵੇਲੇ ਹਰੇਕ ਨੂੰ ਚੰਗਾ ਲੱਗਦਾ ਹੈ, ਜਿਵੇਂ ਅੰਕੁਰ ਅੱਤ ਦਾ ਕੋਮਲ ਹੈ ਤੇ ਨਰ ਜੰਮਿਆ, ਸ਼ਿਸ਼ੂ ਹਰ ਇਕ ਇਨਸਾਨ ਨੂੰ ਉਸਦਾ ਚਿਹਰਾ ਭੋਲਾ ਤੇ ਉਸਦੀ ਸੂਰਤ ਚੰਗੀ ਲੱਗੇਗੀ ਪਰ ਜਦੋਂ ਜਵਾਨੀ 'ਤੇ ਆਉਂਦਾ ਹੈ, ਉਦੋਂ ਆਪਣੇ ਪੂਰੇ ਰੰਗ 'ਤੇ ਹੈ ਤੇ ਪਿਆਰਿਉ, ਜਦੋਂ ਇਹ ਫ਼ਸਲ ਪੱਕਣ ਲੱਗਦੀ ਹੈ ਤਾਂ ਇਕੱਲਾ ਫ਼ਸਲਾਂ ਦੇ ਤੇ ਰੁੱਖਾਂ ਦੇ ਰੰਗ ਹੀ ਤਬਦੀਲ ਨਹੀਂ ਹੁੰਦੇ, ਇਨਸਾਨ ਦੇ ਸਰੀਰ ਦਾ ਤੇ ਇਨਸਾਨ ਦੇ ਕੇਸਾਂ ਦਾ ਰੰਗ ਵੀ ਤਬਦੀਲ ਹੁੰਦਾ ਹੈ।

ਬਾਬਾ ਫ਼ਰੀਦ ਨੇ ਬੁਢੇਪੇ ਸੰਬੰਧੀ ਬਹੁਤ ਸਾਰੀਆਂ ਜਾਣਕਾਰੀਆਂ ਆਪਣੀ ਅੰਮ੍ਰਿਤ ਬਾਣੀ ਵਿਚ ਦਿੱਤੀਆਂ ਹਨ। ਅਸੀਂ ਸਾਰੇ ਉਹ ਸ਼ਬਦ ਸੰਖੇਪ ਵਿਚ ਵਾਚਾਂਗੇ। ਬਾਬਾ ਜੀ ਨੇ ਕਿਹਾ ਕਿ ਦੇਖ, ਤੂੰ ਬਾਹਰ ਬਾਗ਼ ਵਿਚ ਸੈਰ ਕਰਦਾ ਹੈਂ। ਕੁਝ ਰੁੱਖ ਅਜਿਹੇ ਹਨ ਜਿਹੜੇ ਹਰ ਸਾਲ ਆਪਣੇ ਪੱਤੇ ਪੈਦਾ ਕਰਦੇ ਹਨ ਤੇ ਪੱਤਝੜ ਵੇਲੇ ਪੱਤਿਆਂ ਨੂੰ ਤਿਆਗ ਦਿੰਦੇ ਹਨ। ਸਾਹਿਬ ਕਹਿੰਦੇ ਹਨ ਕਿ ਉਸ ਰੁੱਖ ਵੱਲ ਤੇ ਆਪਣੇ ਸਰੀਰ ਵੱਲ ਝਾਤੀ ਮਾਰ ਲੈ, ਬਸ। ਜਦੋਂ ਪੱਤਾ ਨਿਕਲਦਾ ਹੈ ਤਾਂ ਉਦੋਂ ਅੱਖਾਂ ਨੂੰ ਠੰਡ ਪੈਂਦੀ ਹੈ। ਜੋਬਨ ਦੇ ਅੰਦਰ ਪੂਰੀ ਹਰਿਆਵਲ ਹੈ ਤੇ ਜਦੋਂ ਸੁੱਕਣ ਦਾ ਸਮਾਂ ਆਉਂਦਾ ਹੈ, ਤਾਂ ਪੱਤਾ ਟੁੱਟਣ ਤੋਂ ਪਹਿਲਾਂ ਟਾਹਣੀ ਉੱਤੇ ਆਪਣੇ ਰੰਗ ਨੂੰ ਤਬਦੀਲ ਕਰ ਜਾਂਦਾ ਹੈ। ਕਹਿਣ ਲੱਗੇ ਜੇ ਪੱਤੇ ਦਾ ਰੰਗ ਬਦਲ ਜਾਂਦਾ ਹੈ ਤਾਂ ਆਪਣੇ ਸਰੀਰ ਨੂੰ ਰੁੱਖ ਦੀ ਤਰ੍ਹਾਂ ਸਮਝ। ਰੁੱਖ ਦੀਆਂ ਟਾਹਣੀਆਂ ਦੇ ਨਾਲ ਲੱਗੇ ਹੋਏ ਪੱਤੇ ਸਾਥ ਛੱਡ ਕੇ ਚਲੇ ਗਏ। ਕਈ ਵਾਰੀ ਸਰੀਰ ਕਾਇਮ ਹੁੰਦਾ ਹੈ, ਪਰ ਜਿਹੜੇ ਅੰਗ ਪੱਤੇ ਮਿਲੇ, ਇਹ ਸਰੀਰ ਦੇ ਬਿਨਸਨ ਤੋਂ ਪਹਿਲਾਂ ਹੀ ਜਵਾਬ ਦੇ ਜਾਂਦੇ ਹਨ। ਇਸ ਨੂੰ ਅੱਜ ਕਿਹਾ, ਅੱਖਾਂ ਵਿਚੋਂ ਪਾਣੀ ਬਿਨਸਦਾ ਹੈ, ਗਲਾ ਰੁੱਕ ਗਿਆ ਹੈ, ਸਰੀਰ ਕੰਬਦਾ ਹੈ। ਜਿਸ ਬੰਦੇ ਦੇ ਅੰਦਰ ਨਾਮ ਨਹੀਂ, ਕਈ ਵਾਰੀ ਉਸਦੇ ਸਰੀਰ ਦੇ ਅੰਗ ਜਵਾਬ ਦਿੰਦੇ ਹਨ, ਪਰ ਮਨ ਦੀ ਵਾਸ਼ਨਾ ਉਸਦੀ ਨਹੀਂ ਮਰਦੀ। ਸਤਿਗੁਰੂ ਨੇ ਬਾਣੀ ਵਿਚ ਅੰਮ੍ਰਿਤ ਕਿਹਾ ਹੈ। ਅੱਖਾਂ ਥੱਕ ਗਈਆਂ ਹਨ, ਕਿਉਂਕਿ ਹੁਣ ਦੇਖ ਨਹੀਂ ਸਕਦੀਆਂ। ਕੰਨ ਥੱਕ ਗਏ, ਹੁਣ ਸੁਣ ਨਹੀਂ ਸਕਦੇ।

*ਥਾਕੇ ਨੈਨ ਸ੍ਰਵਨ ਸੁਨਿ ਥਾਕੇ ਥਾਕੀ ਸੁੰਦਰਿ ਕਾਇਆ॥*
*ਜਰਾ ਹਾਕ ਦੀ ਸਭ ਮਤਿ ਥਾਕੀ*

ਸਮਝ ਕੋਈ ਨਹੀਂ ਕਿ ਮੈਂ ਬੋਲਦਾ ਕੀ ਪਿਆ ਹਾਂ। ਬੁਢੇਪੇ ਨੇ ਆਵਾਜ਼ ਮਾਰੀ ਤੇ ਹਰ ਅੰਗ ਥੱਕ ਗਿਆ, ਪਰ ਮਨ ਨਹੀਂ ਥੱਕਿਆ ਕਿਉਂਕਿ

*ਏਕ ਨ ਥਾਕਸਿ ਮਾਇਆ॥*

(ਅੰਗ ੭੯੩)

ਅੰਦਰ ਵਾਲੀ ਬਿਰਤੀ ਨਹੀਂ ਥੱਕੀ। ਭਗਤ ਭੀਖਨ ਸਾਹਿਬ ਦੇ ਸ਼ਬਦ ਦੀ ਵਿਆਖਿਆ ਲਈ ਪੰਡਿਤ ਗੁਲਾਬ ਸਿੰਘ ਜੀ ਨੇ ਇਸ ਬੁਢੇਪੇ ਦੇ ਸੰਬੰਧ ਵਿਚ ਇਕ ਕਬਿਤ ਲਿਖਿਆ ਹੈ। ਉਸ ਵਿਚ ਬੜੀ ਸੋਹਣੀ ਵਿਆਖਿਆ ਕਰਦੇ ਹਨ ਕਿ ਮਨੁੱਖ ਦੇ ਤਨ 'ਤੇ ਆਇਆ ਹੋਇਆ ਬੁਢੇਪਾ ਅੰਗਾਂ ਨੂੰ ਨਿਧਾਨ ਕਰ ਜਾਂਦਾ ਹੈ। ਸਰੀਰ ਵਿਚ ਸੁਹੱਪਣ ਦੀ ਕਸ਼ਿਸ਼ ਖ਼ਤਮ ਹੋ ਜਾਂਦੀ ਹੈ ਪਰ ਚੇਤੇ ਰੱਖਿਉ, ਅੰਦਰ ਦੀ ਤ੍ਰਿਸ਼ਨਾ ਤੇ ਅੰਦਰ ਦੀ ਵਾਸ਼ਨਾ ਕਈ ਵਾਰੀ ਬੁਢੇਪੇ ਵਿਚ ਵੀ ਨਹੀਂ ਮਰਦੀ। ਇਕ ਇਨਸਾਨ 'ਤੇ ਬੁਢੇਪਾ ਆਇਆ, ਉਸ ਨੇ ਸਰੀਰ ਵੱਲ ਝਾਤੀ ਮਾਰੀ। ਕੀ ਦੇਖਦਾ ਹੈ ਕਿ ਬੁਢੇਪੇ ਦੇ ਅੰਦਰ ਅੱਖਾਂ ਉਸ ਦੀਆਂ ਜਵਾਬ ਦੇ ਗਈਆਂ। ਕੰਨਾਂ ਦੀ ਸ੍ਰੋਤ ਖ਼ਤਮ ਹੋ ਗਈ। ਜ਼ਬਾਨ ਦੇ ਬੋਲ ਖ਼ਤਮ ਹੋ ਗਏ। ਹੱਥ ਤੇ ਪੈਰ ਨਿਢਾਲ ਹੋ ਗਏ। ਇਥੋਂ ਤੱਕ ਕਿ ਜਿਹੜਾ ਹੁਕਮ ਜੋਬਨ ਵਿਚ ਪਰਿਵਾਰ 'ਤੇ ਚਲਾਉਂਦਾ ਸੀ, ਬੁਢੇਪਾ ਆਇਆ ਘਰ ਦੇ ਨੌਕਰ ਵੀ ਸੁਣ ਕੇ ਅਣਸੁਣੇ ਕਰਨ ਲੱਗ ਪਏ। ਅੱਜ ਉਹ ਢਿਉੜੀ ਵਿਚ ਬੈਠਾ ਹੈ, ਆਪਣੇ ਸਰੀਰ ਵੱਲ ਝਾਤੀ ਮਾਰ ਰਿਹਾ ਹੈ। ਕਦੀ ਅੱਖਾਂ ਬਾਰੇ ਸੋਚਦਾ ਹੈ, ਕਦੀ ਕੰਨਾਂ ਬਾਰੇ ਸੋਚਦਾ ਹੈ, ਕਦੀ ਜਵਾਨੀ ਦੇ ਦਿਨਾਂ ਵਿਚ ਉਹ ਸਮਾਂ ਚੇਤੇ ਕਰਦਾ ਹੈ ਜਦੋਂ ਬੰਦੇ ਨੂੰ ਇਹ ਬੰਦਾ ਨਹੀਂ ਸੀ ਸਮਝਦਾ। ਰੱਬ ਮੇਹਰ ਕਰੇ, ਜੇ ਜੋਬਨ ਦਾ ਜੋਸ਼ ਦੇਵੇ ਤਾਂ ਨਾਲ ਕ੍ਰਿਪਾ ਕਰਕੇ ਰੂਹਾਨੀਅਤ ਦੀ ਦਾਤ ਦੇਵੇ, ਨਹੀਂ ਤਾਂ ਜੋਬਨ ਦਾ ਜੋਸ਼ ਕਈ ਵਾਰੀ ਬੰਦੇ ਦੇ ਅੰਦਰ ਦੀ ਖ਼ੁਆਰੀ ਕਰ ਜਾਂਦਾ ਹੈ। ਅੱਜ ਜਵਾਨੀ ਦੇ ਦਿਨ ਚੇਤੇ ਕਰਦਾ ਹੈ।

ਸ਼ੇਖ਼ ਸਾਅਦੀ ਨੇ ਆਪਣੀ ਰਚਨਾ ਵਿਚ ਇਹ ਕਹਾਣੀ ਦਿੱਤੀ ਸੀ। ਕਹਿੰਦੇ ਹਨ ਕਿ ਮੈਂ ਸ਼ਾਮ ਦੇ ਵੇਲੇ ਜ਼ਮੀਨ 'ਤੇ ਹੱਥ ਮਾਰ ਕੇ ਮਿੱਟੀ ਫਰੋਲ ਰਿਹਾ ਸੀ। ਨੌਜਵਾਨ ਕੋਲੋਂ ਲੰਘੇ। ਪਹਿਲਾਂ ਮੈਨੂੰ ਦੇਖਕੇ ਹੱਸ ਕੇ ਕੋਲੋਂ ਲੰਘੇ। ਦੁਬਾਰਾ ਮਨ ਵਿਚ ਆਇਆ ਕਿ ਪਤਾ ਨਹੀਂ ਇਸ ਬਜ਼ੁਰਗ ਦੀ ਕੋਈ ਚੀਜ਼ ਡਿੱਗ ਪਈ ਹੈ, ਜਿਹੜੀ ਹਨੇਰੇ ਵਿਚ ਮਿੱਟੀ ਵਿਚ ਉਂਗਲਾਂ ਮਾਰ ਕੇ ਲੱਭਦਾ ਪਿਆ ਹੈ। ਰੁੱਕ ਗਏ ਤੇ ਕਹਿਣ ਲੱਗੇ- ਬਾਬਾ, ਕੋਈ ਚੀਜ਼ ਗੁਆਚ ਗਈ ਹੈ, ਲੱਭ ਦੇਈਏ? ਕਹਿਣ ਲੱਗੇ ਹਾਂ ਬੇਟਾ ਗੁਆਚ ਗਈ ਹੈ, ਲੱਭਦਾ ਪਿਆ ਹਾਂ, ਪਰ ਲੱਭਦੀ ਨਹੀਂ ਪਈ। ਕਹਿਣ ਲੱਗੇ ਦੱਸ ਬਾਬਾ ਕੀ ਗੁਆਚਾ ਹੈ? ਕਹਿਣ ਲੱਗਾ ਲੱਭਣਾ ਤੁਹਾਡੇ ਕੋਲੋਂ ਵੀ ਨਹੀਂ। ਉਹ ਕਹਿਣ ਲੱਗੇ ਸਾਡੀ ਨਜ਼ਰ ਬੜੀ ਤੇਜ਼ ਹੈ, ਤੇਰੇ ਕੋਲੋਂ ਜ਼ਿਆਦਾ ਅਸੀਂ ਹਨੇਰੇ ਵਿਚ ਦੇਖ ਸਕਦੇ ਹਾਂ। ਕਹਿਣ ਲੱਗਾ ਪੁੱਤਰ, ਜੇ ਲੱਭ ਕੇ ਦੇਣਾ ਹੈ ਤਾਂ ਜਿਹੜੇ ਐਹ ਜਵਾਨੀ

ਦੇ ਦਿਨ ਤੁਹਾਡੇ 'ਤੇ ਆਏ ਹਨ, ਇਹ ਕਦੀ ਮੇਰੇ 'ਤੇ ਵੀ ਆਏ ਸਨ। ਬਸ ਮਿੱਟੀ ਫਰੋਲ ਕੇ ਲੱਭਦਾ ਪਿਆ ਹਾਂ ਕਿ ਉਹ ਦਿਨ ਕਿੱਥੇ ਗੁਆਚ ਗਏ ਹਨ। ਕਹਿਣ ਲੱਗੇ ਬਾਬਾ, ਇਹ ਤਾਂ ਨਹੀਂ ਲੱਭਣੇ। ਉਸ ਨੇ ਕਹਾਣੀ ਕਹੀ, ਪਰ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਅਸੀਂ ਰੋਜ਼ ਬਚਨ ਪੜ੍ਹਦੇ ਹਾਂ ਕਿ ਜਵਾਨ ਸੰਘਰਸ਼ ਤੋਂ ਨਹੀਂ ਹਾਰਦਾ। ਜਵਾਨ ਆਈਆਂ ਮੁਸੀਬਤਾਂ ਤੋਂ ਨਹੀਂ ਹਾਰਦਾ। ਜਵਾਨ ਕਈ ਵਾਰੀ ਪਰਿਵਾਰ ਦੇ ਬਖੇੜੇ ਤੋਂ ਨਹੀਂ ਹਾਰਦਾ, ਪਰ ਜਿਸ ਦਿਨ ਬੁਢੇਪਾ ਆਉਂਦਾ ਹੈ,

*ਜਰੁ ਆਈ ਜੋਬਨਿ ਹਾਰਿਆ॥*

(ਅੰਗ ੪੭੨)

ਜਵਾਨੀ ਉਥੇ ਹਾਰ ਜਾਂਦੀ ਹੈ। ਜਵਾਨੀ ਦਾ ਉਥੇ ਕੋਈ ਦੱਮ ਨਹੀਂ। ਬਾਬਾ ਫ਼ਰੀਦ ਸਾਹਿਬ ਨੇ ਮਨੁੱਖ ਦੀ ਬੁਢੇਪੇ ਦੀ ਅਵਸਥਾ ਨੂੰ ਦੇਖਿਆ ਪਰ ਉਹਨਾਂ ਨੇ ਇਸ ਰੋਗ ਸਬੰਧੀ ਆਪਣੀ ਬਾਣੀ ਵਿਚ ਪਹਿਲਾਂ ਜਵਾਨ ਨੂੰ ਸੁਚੇਤ ਕੀਤਾ। ਕਹਿਣ ਲੱਗੇ, ਅੱਜ ਦੇਖੋ ਮਨੁੱਖ ਦਾ ਮੂੰਹ ਕਾਇਮ ਹੈ, ਪਰ ਅੰਦਰ ਦੰਦ ਨਹੀਂ। ਮਨੁੱਖ ਦੀਆਂ ਬਾਹਰੋਂ ਅੱਖਾਂ ਜ਼ਰੂਰ ਦਿੱਸਦੀਆਂ ਹਨ, ਪਰ ਅੰਦਰ ਜੋਤ ਨਹੀਂ। ਹੱਥ ਤੇ ਪੈਰ ਕਾਇਮ ਹਨ, ਪਰ ਅੰਦਰ ਤਾਕਤ ਨਹੀਂ। ਹੁਣ ਤਾਂ ਸਰੀਰ ਵੀ ਧਾਹਾਂ ਮਾਰ ਕੇ ਕਹਿੰਦਾ ਹੈ ਕਿ ਜਿਹੜੇ ਪਿਆਰੇ ਅੰਗ ਮਿਲੇ ਉਹ ਅੱਜ ਸਾਥ ਛੱਡ ਗਏ। ਬਾਬਾ ਜੀ ਦਾ ਅਸੀਂ ਬਚਨ ਪੜ੍ਹਦੇ ਹਾਂ-

*ਫਰੀਦਾ ਇਨੀ ਨਿਕੀ ਜੰਘੀਐ ਥਲ ਡੂੰਗਰ ਭਵਿਓਮ੍ਹਿ॥*
*ਅਜੁ ਫਰੀਦਾ ਕੂਜੜਾ ਸੈ ਕੋਹਾਂ ਥੀਓਮਿ॥*

(ਅੰਗ ੧੩੭੮)

*ਚਬਣ ਚਲਣ ਰਤੰਨ ਸੇ ਸੁਣੀਅਰ ਬਹਿ ਗਏ॥*
*ਹੇੜੇ ਮੁਤੀ ਧਾਹ ਸੇ ਜਾਨੀ ਚਲਿ ਗਏ॥*

(ਅੰਗ ੧੩੮੧)

ਪਿਆਰਿਓ ! ਸਾਥ ਛੱਡ ਕੇ ਚਲੇ ਗਏ, ਸਰੀਰ ਨੇ ਧਾਹ ਮਾਰ ਦਿੱਤੀ। ਇਹ ਹੈ ਬੁਢੇਪੇ ਦੀ ਦੁਰਦਸ਼ਾ। ਹੁਣ ਇਨਸਾਨ ਤੂੰ ਕੀ ਕਰੇਂਗਾ? ਤੇਰੀ ਗਲੇ ਵਿਚੋਂ ਆਵਾਜ਼ ਨਹੀਂ ਨਿਕਲਦੀ, ਪਰ ਭਗਤ ਜੀ ਨੇ ਰਹਾਉ ਦੇ ਸ਼ਬਦ ਵਿਚ ਕਿਹਾ ਹੈ-

*ਰਾਮ ਰਾਇ ਹੋਹਿ ਬੈਦ ਬਨਵਾਰੀ॥*

ਪਰੀਪੂਰਨ ਪ੍ਰਮਾਤਮਾ ਜੇ ਉਹ ਵੈਦ ਹੋਣ, ਜੇ ਉਹ ਅਉਸ਼ਧੀ ਦੇਣ ਵਾਲੇ ਹੋਣ, ਜੇ ਉਹ ਦਵਾਈ ਦੇਣ ਤਾਂ ਉਹ ਕ੍ਰਿਪਾ ਕਰਕੇ ਆਪਣੇ ਸੰਤ ਜਨਾਂ ਨੂੰ ਇਸ ਬੁਢੇਪੇ ਦੀ ਪੀੜਾ ਵਿਚੋਂ ਕਿਵੇਂ ਬਚਾਉਂਦੇ ਹਨ?

*ਅਪਨੇ ਸੰਤਹ ਲੇਹੁ ਉਬਾਰੀ॥ ੧॥ ਰਹਾਉ॥*

ਅਪਨੇ ਸੰਤ ਜਨ, ਇਥੇ ਸੰਤ ਜਨ ਵਰਤਿਆ ਹੈ, ਆਮ ਮਨੁੱਖ ਨਹੀਂ। ਭਗਤ ਭੀਖਨ ਜੀ ਕਹਿੰਦੇ ਹਨ ਕਿ ਆਪ ਜੀ ਵੈਦ ਬਣਕੇ ਆਪਣਿਆਂ ਪਿਆਰਿਆਂ ਨੂੰ ਬਚਾ ਲੈਂਦੇ ਹੋ ਤੇ ਜਿਹੜੇ ਰੱਬ ਦੇ ਨਾਮ ਦੀ ਅਉਸ਼ਧੀ ਨੂੰ ਛੱਡ ਦੇਣ, ਉਹਨਾਂ ਦਾ ਅੰਤਕਾਲ ਕੀ ਹੋਣਾ ਹੈ?

*ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ॥*

ਮੱਥੇ ਦੇ ਵਿਚ ਪੀੜ ਟਿੱਕ ਗਈ। ਸਰੀਰ ਸੜਦਾ ਹੈ, ਖੋਹੀ ਪੈਂਦੀ ਹੈ ਤੇ ਕਲੇਜੇ ਵਿਚ ਚੀਸ ਉੱਠਦੀ ਹੈ, ਕਾਲਜੇ ਵਿਚ ਦਰਦ ਹੈ। ਇਹ ਬੁਢੇਪੇ ਦਾ ਰੋਗ ਹੈ।

*ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ॥ ੨॥*

ਇਹੋ ਜਿਹੀ ਬੇਦਨ, ਇਹੋ ਜਿਹਾ ਰੋਗ, ਇਹੋ ਜਿਹੀ ਪੀੜਾ ਪੈਦਾ ਹੋ ਗਈ। ਵਾ ਕਾ, ਉਸਦਾ, ਉਸਦਾ ਕੋਈ ਇਲਾਜ ਨਹੀਂ। ਦੁਨੀਆਂਦਾਰ ਬੰਦੇ ਕੋਲ ਕੋਈ ਦਵਾਈ ਨਹੀਂ। ਬੁਢੇਪੇ ਵਿਚ ਤਾਂ ਕਈ ਵਾਰੀ ਡਾਕਟਰ ਵੀ ਇਹ ਸ਼ਬਦ ਕਹਿ ਦਿੰਦੇ ਹਨ ਤੇ ਕਈ ਵਾਰੀ ਅਸੀਂ ਘਰਾਂ ਵਿਚ ਸੁਣਦੇ ਹਾਂ ਕਿ ਬਸ ਹੁਣ ਸੇਵਾ ਕਰ ਲਉ, ਇਲਾਜ ਕੋਈ ਨਹੀਂ। ਪਰ ਗੁਰਮਤਿ ਨੇ ਕਿਹਾ ਹੈ ਕਿ ਇਹ ਡਾਕਟਰ ਕਹਿ ਰਿਹਾ ਹੈ, ਕੋਈ ਦਵਾਈ ਨਹੀਂ, ਪਰ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਸਾਰੀ ਦੁਨੀਆਂ ਦੀ ਦਵਾਈ ਹੈ ਤੇ ਬੁਢੇਪੇ ਦੇ ਰੋਗ ਦੀ ਵੀ ਦਵਾਈ ਹੈ। ਸੱਚੇ ਪਾਤਿਸ਼ਾਹ ! ਉਹ ਕੀ? ਅਖ਼ੀਰਲੇ ਜਿਹੜੇ ਪਦੇ ਹਨ, ਉਸ ਵਿਚ ਭਗਤ ਸਾਹਿਬ ਫ਼ੁਰਮਾ ਰਹੇ ਹਨ-

*ਹਰਿ ਕਾ ਨਾਮੁ ਅੰਮ੍ਰਿਤੁ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ॥*

ਪ੍ਰਮੇਸ਼ਰ ਦਾ ਨਾਮ ਅੰਮ੍ਰਿਤ ਜਲ ਇਹ ਸਾਰੀ ਦੁਨੀਆਂ ਦੀ ਦਵਾਈ ਹੈ। ਸਤਿਗੁਰੂ ਨੇ ਬਾਣੀ ਵਿਚ ਇਹ ਕ੍ਰਿਪਾ ਵੀ ਕੀਤੀ ਹੈ ਕਿ ਜਦੋਂ ਤਨ ਨੂੰ ਰੋਗ ਲੱਗਦਾ ਹੈ ਤਾਂ ਅਸੀਂ ਇਕ ਬਚਨ ਪੜ੍ਹਦੇ ਹਾਂ-

*ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ॥*
*ਗ੍ਰਿਸਤਿ ਕੁਟੰਬਿ ਪਲੇਟਿਆ ਕਦੇ ਹਰਖੁ ਕਦੇ ਸੋਗੁ॥*
*ਗਉਣੁ ਕਰੈ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ॥*
*ਚਿਤਿ ਆਵੈ ਓਸੁ ਪਾਰਬ੍ਰਹਮੁ ਤਨੁ ਮਨੁ ਸੀਤਲੁ ਹੋਇ॥*

(ਅੰਗ ੭੦)

ਇਹ ਦਵਾਈ ਕ੍ਰਿਪਾ ਨਾਲ ਮਿਲਦੀ ਹੈ।

*ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ॥ ੩॥ ੧॥*

ਗੁਰੂ ਜੀ ਦੀ ਕ੍ਰਿਪਾ ਨਾਲ ਜਿਸਨੂੰ ਇਹ ਦਵਾਈ ਮਿਲ ਜਾਏ, ਇਹ ਬਚਨ ਭਗਤ ਭੀਖਨ ਜੀ ਫ਼ੁਰਮਾਉਂਦੇ ਹਨ। ਉਹ ਮੁਕਤੀ ਦੇ ਦਰਵਾਜ਼ੇ 'ਤੇ ਪਹੁੰਚ ਜਾਂਦਾ ਹੈ ਜਿਸਨੂੰ ਨਾਮ

ਦੀ ਅਉਸ਼ਧੀ ਗੁਰੂ ਮੇਹਰ ਕਰਕੇ ਦੇ ਦੇਵੇ। ਦੇਖੋ, ਪ੍ਰਸਾਦਿ ਹੈ। ਇਕ ਅਸੀਂ ਲੈਂਦੇ ਹਾਂ ਪ੍ਰਸ਼ਾਦ ਤੇ ਦੂਜਾ ਹੈ ਪ੍ਰਸਾਦਿ। ਪ੍ਰਸ਼ਾਦ ਦੇ ਅਰਥ ਦੇਗ ਵੀ ਕਰਦੇ ਹਾਂ ਤੇ ਪ੍ਰਸਾਦਿ ਦੇ ਅਰਥ ਹਨ ਕ੍ਰਿਪਾ। ਜਿੰਨੇ ਵੀ ਗੁਰੂ ਦਰ 'ਤੇ ਨਮਸਕਾਰ ਕਰਨ ਆਉਂਦੇ ਹਨ, ਬਾਬਾ ਜੀ ਦੇ ਘਰ ਕਦੀ ਨਹੀਂ ਪੁੱਛਿਆ ਜਾਂਦਾ ਕਿ ਕਿਹੜੇ ਬੰਦੇ ਕਿਹੜੇ ਘਰਾਣੇ ਨਾਲ ਸਬੰਧਿਤ ਹਨ, ਇਹਨਾਂ ਨੂੰ ਕਿੰਨਾ ਪ੍ਰਸ਼ਾਦ ਦਿੱਤਾ ਜਾਏ? ਨਹੀਂ, ਜਿਹੜਾ ਸੰਗਤ ਵਿਚ ਆ ਕੇ ਬੈਠ ਗਿਆ, ਨਾ ਜਾਤ, ਨਾ ਬਰਾਦਰੀ, ਨਾ ਲਿਆਕਤ, ਨਾ ਗੁਣ, ਨਾ ਔਗੁਣ, ਕੁਝ ਨਹੀ ਚਿਤਾਰਿਆ ਜਾਂਦਾ, ਸਿਰਫ਼ ਪ੍ਰਸਾਦਿ ਵਰਤਾਉਂਦਿਆਂ ਕਿਹਾ ਜਾਂਦਾ ਹੈ ਤੂੰ ਦੋਨੋਂ ਹੱਥ ਕਰ ਲੈ, ਤੈਨੂੰ ਪ੍ਰਸ਼ਾਦ ਉਸੇ ਤਰ੍ਹਾਂ ਮਿਲ ਜਾਏਗਾ। ਗੁਰੂ ਕੋਲ ਬੈਠੇ ਹੋਏ ਨੂੰ ਬੁੱਕ ਬਣਾਉਣ ਦੀ ਜਾਚ ਆ ਜਾਏ ਤਾਂ ਪ੍ਰਸ਼ਾਦ ਮਿਲ ਜਾਂਦਾ ਹੈ ਤੇ ਜੇ ਘਾਲਣਾ ਕਰਕੇ ਗੁਰੂ ਦੀ ਕ੍ਰਿਪਾ ਨਾਲ ਅੰਦਰ ਦੀ ਬੁੱਕ ਬਣਾਉਣ ਦੀ ਜਾਚ ਆ ਜਾਏ ਤਾਂ ਪ੍ਰਸਾਦਿ ਮਿਲ ਜਾਂਦਾ ਹੈ, ਕ੍ਰਿਪਾ ਮਿਲ ਜਾਂਦੀ ਹੈ। ਇਕ ਪੱਲਾ ਅੱਜ ਫੜ ਲਈਏ ਤੇ ਪੱਲਾ ਉਹ ਫੜੇਗਾ ਜੋ ਗੁਰੂ ਦੇ ਬਚਨ ਮੰਨੇਗਾ ਤੇ ਦੂਜਾ ਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕਰੀਏ- ਸਤਿਗੁਰੂ ! ਅੰਦਰੋਂ ਜਕੜੇ ਪਏ ਹਾਂ ਵਿਸ਼ੇ ਵਾਸ਼ਨਾਵਾਂ ਦੇ ਬੰਦਨ ਵਿਚ, ਕ੍ਰਿਪਾ ਕਰਕੇ ਸਾਨੂੰ ਇਹਨਾਂ ਬੰਦਨਾਂ ਤੋਂ ਮੁਕਤ ਕਰੋ। ਤੀਸਰੀ ਬੇਨਤੀ ਗੁਰੂ ਸਾਹਿਬ ਜੀ ਦੀ ਚੌਂਕੀ ਨੂੰ ਆਪਾਂ ਜ਼ਿੰਦਗੀ ਦਾ ਆਧਾਰ ਬਣਾਈਏ। ਧੰਨ ਗੁਰੂ ਰਾਮਦਾਸ ਜੀ ਨੇ ਮੇਹਰ ਕਰਕੇ ਆਪਣੀ ਹਾਜ਼ਰੀ ਭਰਾਈ ਹੈ। ਬੇਅੰਤ ਭੁੱਲਾਂ ਹੋਈਆਂ ਹਨ, ਆਪ ਕ੍ਰਿਪਾ ਕਰਕੇ ਬਖ਼ਸ਼ ਲਉ। ਦੂਜੀ ਬੇਨਤੀ ਹੈ ਕਿ ਹਰਿਮੰਦਰ ਸਾਹਿਬ ਵਿਚ ਆਏ ਹੋ, ਇੰਨੀ ਸ਼ਰਧਾ ਬਣਾ ਕੇ ਜਾਉ ਕਿ ਪ੍ਰਮਾਤਮਾ ਝੋਲੀਆਂ ਭਰੇ। ਇਥੇ ਇਕ ਸੱਜਣ ਬੀਬੀ ਰਾਜਸਥਾਨ ਤੋਂ ਆਈ, ਜਿਸਨੂੰ ਕੈਂਸਰ ਦਾ ਰੋਗ ਸੀ। ਇੰਨੀ ਸ਼ਰਧਾ ਲੈ ਕੇ ਆਈ ਕਿ ਸਤਿਗੁਰੂ ਨੇ ਉਸਦੀ ਭਾਵਨਾ ਨੂੰ ਭਾਗ ਲਾਇਆ, ਉਹ ਰੋਗ ਮੁਕਤ ਹੋਈ ਹੈ। ਇਹ ਦੱਸਣ ਦਾ ਭਾਵ ਸਿਰਫ਼ ਇੰਨਾ-ਕੁ ਹੈ ਕਿ ਗੁਰੂ ਅਰਜਨ ਸਾਹਿਬ ਜੀ ਦੇ ਬਚਨਾਂ 'ਤੇ ਯਕੀਨ ਬਣਾ ਲਉ-

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥*

(ਅੰਗ ੧੩੬੨)

ਬੜੇ ਘਰ ਵੇਖੇ, ਪਰ ਤੇਰੇ ਵਰਗਾ ਕੋਈ ਘਰ ਨਹੀਂ। ਧੰਨ ਗੁਰੂ ਰਾਮਦਾਸ ਕ੍ਰਿਪਾ ਕਰਨ।

ਭੁੱਲਾਂ ਚੁਕਾਂ ਖਿਮਾ ਕਰਨੀਆਂ!

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਅੰਤਰਿ ਮੈਲੁ ਲਗੀ ਨਹੀ ਜਾਣੈ

ਮ : ੧ ॥

*ਵਸਤ੍ਰ ਪਖਾਲਿ ਪਖਾਲੇ ਕਾਇਆ ਆਪੇ ਸੰਜਮਿ ਹੋਵੈ॥*
*ਅੰਤਰਿ ਮੈਲੁ ਲਗੀ ਨਹੀ ਜਾਣੈ ਬਾਹਰਹੁ ਮਲਿ ਮਲਿ ਧੋਵੈ॥*
*ਅੰਧਾ ਭੂਲਿ ਪਇਆ ਜਮ ਜਾਲੇ॥*
*ਵਸਤੁ ਪਰਾਈ ਅਪੁਨੀ ਕਰਿ ਜਾਨੈ ਹਉਮੈ ਵਿਚਿ ਦੁਖੁ ਘਾਲੇ॥*
*ਨਾਨਕ ਗੁਰਮੁਖਿ ਹਉਮੈ ਤੁਟੈ ਤਾ ਹਰਿ ਹਰਿ ਨਾਮੁ ਧਿਆਵੈ॥*
*ਨਾਮੁ ਜਪੇ ਨਾਮੋ ਆਰਾਧੇ ਨਾਮੇ ਸੁਖਿ ਸਮਾਵੈ॥ ੨॥*

(ਅੰਗ ੧੩੯)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਵਿਚ ਸੁਭਾਏਮਾਨ ਗੁਰੂ ਸਵਾਰੇਂ ਸਤਿਸੰਗੀ ਜਨੋਂ ! ਹਜ਼ੂਰ ਦੀ ਅੰਮ੍ਰਿਤ ਬਾਣੀ ਦੀ ਵਿਚਾਰ ਆਪ ਨੇ ਸਰਵਨ ਕਰਨੀ ਹੈ। ਅੱਜ ਜੋ ਪਾਵਨ ਪਵਿੱਤਰ ਅੰਮ੍ਰਿਤ ਸਲੋਕ ਆਪ ਜੀ ਨੇ ਸਰਵਨ ਕੀਤਾ ਹੈ, ਇਹ ਇਲਾਹੀ ਬਚਨ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਮੁਬਾਰਕ ਰਸਨਾ ਤੋਂ ਉਚਾਰਨ ਕੀਤਾ ਹੋਇਆ ਹੈ। ਇਸ ਸਲੋਕ ਦਾ ਜੋ ਤੱਤ ਭਾਵ ਹੈ, ਉਹ ਇਸ ਪ੍ਰਕਾਰ ਹੈ ਕਿ ਇਕ ਇਨਸਾਨ ਆਪਣੇ ਸਰੀਰ ਦੇ ਬਸਤਰ ਤੇ ਸਰੀਰ ਨੂੰ ਸੁੱਚਿਆਂ ਰੱਖਣ ਦੇ ਲਈ ਪਾਣੀ ਦੇ ਨਾਲ ਕਾਇਆ ਨੂੰ ਧੋਵੇਗਾ। ਜਿੱਥੇ ਉਹ ਆਪਣੇ ਤਨ ਨੂੰ, ਆਪਣੇ ਬਸਤਰਾਂ ਨੂੰ ਧੋਂਦਾ ਹੈ, ਉਥੇ ਆਪਣੇ ਜੀਵਨ ਨੂੰ ਉਹ ਸੰਜਮੀ ਰੱਖਕੇ, ਆਪਣੇ ਜੀਵਨ ਵਿਚ ਬਾਹਰਮੁੱਖੀ ਸੰਜਮ ਨੂੰ ਲਾਗੂ ਕਰਦਾ ਹੈ, ਪਰ ਹਜ਼ੂਰ ਨੇ ਅੱਜ ਬਾਣੀ ਵਿਚ ਕਿਹਾ ਹੈ ਕਿ ਅਸੀਂ ਬਾਹਰੋਂ ਬਸਤਰ ਵੀ ਧੋ ਲਏ, ਬਾਹਰੋਂ ਤਨ ਮਲ ਮਲ ਕੇ ਵੀ ਧੋ ਲਿਆ, ਤੂੰ ਸੰਜਮ ਵੀ ਰੱਖ ਲਿਆ, ਪਰ ਜੇ ਅੰਦਰ ਲੱਗੀ ਹੋਈ ਜਨਮਾਂ ਜਨਮਾਤਰਾਂ ਦੀ ਮੈਲ ਨਹੀਂ ਜਾਂਦੀ ਪਈ ਤਾਂ ਤੇਰੇ ਬਾਹਰ ਦੇ ਧੋਤੇ ਹੋਏ ਬਸਤਰ ਤੇ ਬਾਹਰੋਂ ਮੱਲ ਮੱਲ ਧੋਤੀ ਹੋਈ ਇਸ ਚਮੜੀ ਦਾ ਅਰਥ ਕੀ ਰਹੇਗਾ? ਅੰਦਰ ਤਾਂ ਹਉਮੈ ਦੀ ਮੈਲ ਹੈ, ਅੰਦਰ ਤਾਂ ਵਾਸ਼ਨਾਵਾਂ ਦੀ ਦੁਰਗੰਧੀ ਹੈ ਪਰ ਨਾਲ ਫਿਰ ਇਸਦਾ ਇਕ ਹੱਲ ਦੱਸਿਆ ਹੈ। ਧੰਨ ਗੁਰੂ ਨਾਨਕ ਸਾਹਿਬ ਕਹਿੰਦੇ ਹਨ ਕਿ ਜਿਸ ਉੱਪਰ ਮਾਲਕ ਦੀ

ਦਇਆ ਹੋਵੇ, ਉਹ ਪਾਰਬ੍ਰਹਮ ਪ੍ਰਮੇਸ਼ਰ ਦੇ ਨਾਮ ਨੂੰ ਧਿਆਉਂਦਾ ਹੈ ਤੇ ਨਾਮ ਦੇ ਜੱਪਣ ਨਾਲ ਅੰਦਰ ਦੀ ਹਉਮੈ ਮਰੇਗੀ। ਨਾਮ ਨੂੰ ਜੱਪ ਕੇ, ਨਾਮ ਨੂੰ ਕਮਾ ਕੇ ਫਿਰ ਉਹ ਸੱਚ ਵਿਚ ਸਮਾ ਜਾਏਗਾ ਤੇ ਅੰਦਰ ਦੀ ਮੈਲ ਵੀ ਨਹੀਂ ਰਹੇਗੀ। ਇਉਂ ਕਹਿ ਲਉ ਕਿ ਅੱਜ ਦੇ ਸਲੋਕ ਦਾ ਜਿਹੜਾ ਸਹੀ ਅਰਥਾਂ ਵਿਚ ਵਿਚਾਰ ਦਾ ਧੁਰਾ ਹੈ ਉਹ ਦੋ ਗੱਲਾਂ 'ਤੇ ਨਿਰਭਰ ਕਰ ਰਿਹਾ ਹੈ। ਇਕ ਹੈ ਬਾਹਰਮੁੱਖੀ ਕਰਮ ਕਾਂਡੀ ਸੁੱਚਮਤਾ ਤੇ ਦੂਜਾ ਹੈ ਗੁਰਮਤਿ ਦੀ ਰੌਸ਼ਨੀ ਵਿਚ ਜੀਅ ਕੇ ਆਪਣੇ ਅੰਦਰ ਦੀ ਮੈਲ ਨੂੰ ਧੋਣ ਦੀ ਜੁਗਤ।

ਧਰਮ ਦੀ ਸਾਰੀ ਸਾਧਨਾ ਮਨੁੱਖ ਦੇ ਅੰਦਰ ਨੂੰ ਸਵੱਛ ਕਰਨ ਲਈ ਤੇ ਅੰਦਰ ਨੂੰ ਪਵਿੱਤਰ ਕਰਨ ਲਈ ਹੈ। ਇਸਦੇ ਵਿਚ ਕੋਈ ਸ਼ੱਕ ਨਹੀਂ ਕਿ ਧਰਮ ਦੇ ਅੰਦਰ ਇਸ ਸਰੀਰ ਦੀ ਸਫ਼ਾਈ ਕਰਨ ਨੂੰ ਨਿੰਦਿਆ ਨਹੀਂ ਗਿਆ। ਤਨ ਦੀ ਸ਼ੁੱਧਤਾ ਇਸ ਮਾਨਵੀ ਜੀਵਨ ਦਾ ਅੰਗ ਹੈ। ਪਰ ਜੇ ਇਨਸਾਨ ਇਹ ਸੋਚ ਲਏ ਕਿ ਰੋਜ਼ ਮੈਂ ਮੱਲ ਮੱਲ ਕੇ ਸਰੀਰ ਧੋਂਦਾ ਪਿਆ ਹਾਂ ਤਾਂ ਇਹ ਹੀ ਮੇਰਾ ਧਰਮ ਹੈ, ਇਹ ਹੀ ਮੇਰੀ ਆਖ਼ਰੀ ਮੰਜ਼ਿਲ ਹੈ। ਉਹ ਇਸ ਗੱਲ ਨੂੰ ਆਪਣੇ ਅੰਦਰੋਂ ਕੱਢ ਦੇਵੇ, ਕਿਉਂਕਿ ਪਾਣੀ ਦੇ ਨਾਲ ਸਾਡੇ ਤਨ ਦੀ ਚਮੜੀ ਧੁੱਪੇਗੀ, ਪਰ ਅੰਦਰ ਵਾਲਾ ਮਨ ਕਈ ਜਨਮਾਂ ਦੀ ਮੈਲ ਲੈ ਕੇ ਤੁਰਿਆ ਹੈ, ਉਸ ਬਾਹਰ ਦੇ ਪਾਣੀ ਨਾਲ ਤਨ ਨੂੰ ਧੋਣ ਨਾਲ ਕਦੀ ਅੰਦਰ ਵਾਲੇ ਮਨ ਦੀ ਮੈਲ ਨਹੀਂ ਜਾ ਸਕਦੀ। ਇਸ਼ਨਾਨ ਦਾ ਖੰਡਨ ਨਹੀਂ। ਸਰੀਰ ਦੀ ਸਫ਼ਾਈ ਲਈ ਬਾਹਰਮੁੱਖੀ ਸੁਚੱਮਤਾ ਦੇ ਲਈ ਇਸ਼ਨਾਨ ਦੀ ਬਹੁਤ ਵੱਡੀ ਮਹਾਨਤਾ ਹੈ, ਪਰ ਜੇਕਰ ਅਸੀਂ ਕਹੀਏ ਕਿ ਕੇਵਲ ਇਸ਼ਨਾਨ ਕਰਕੇ ਮੈਂ ਭਜਨ ਬੰਦਗੀ ਤੋਂ ਬਿਨਾਂ, ਸ਼ਬਦ ਨੂੰ ਕਮਾਉਣ ਤੋਂ ਬਿਨਾਂ ਤਰ ਜਾਵਾਂਗਾ ਤਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਇਸ ਸਬੰਧ ਵਿਚ ਦੋਨੋਂ ਪੱਖ ਰੱਖੇ ਹਨ। ਦੇਖੋ, ਇਕ ਜਦੋਂ ਅਸੀਂ ਗੁਰੂ ਰਾਮਦਾਸ ਜੀ ਦੀ ਬਾਣੀ ਪੜ੍ਹਦੇ ਹਾਂ ਤਾਂ ਉਹਨਾਂ ਨੇ ਗੁਰੂ ਦੇ ਸਿੱਖ ਦੇ ਜੀਵਨ ਦੀ ਜਾਂ ਦਿਨ ਚੜ੍ਹਿਆ ਉਸਦੇ ਪ੍ਰਭਾਤ ਵੇਲੇ ਦੀ, ਅੰਮ੍ਰਿਤ ਵੇਲੇ ਦੀ ਜਿਹੜੀ ਰਹਿਤ ਹੈ ਉਸਨੂੰ ਗੁਰੂ ਰਾਮਦਾਸ ਜੀ ਨੇ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਉਚਾਰਨ ਕੀਤਾ ਤੇ ਉਸ ਰਹਿਤ ਵਿਚ ਦਾਤਾਰ ਜੀ ਨੇ ਬਾਹਰ ਦੇ ਇਸ਼ਨਾਨ ਦੀ ਗੱਲ ਵੀ ਕਹੀ, ਪਰ ਯਾਦ ਰੱਖੋ, ਅੰਦਰ ਵਾਲੇ ਇਸ਼ਨਾਨ ਤੋਂ ਵੀ ਸਾਨੂੰ ਰੋਕਿਆ ਨਹੀਂ, ਸਗੋਂ ਬਾਹਰ ਦੇ ਇਸ਼ਨਾਨ ਨਾਲ ਅੰਤਰਮੁੱਖੀ ਇਸ਼ਨਾਨ ਦੀ ਵੀ ਗੱਲ ਕੀਤੀ। ਗੁਰੂ ਰਾਮਦਾਸ ਜੀ ਦੇ ਅਸੀਂ ਬਚਨ ਪੜ੍ਹਦੇ ਹਾਂ-

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥*

(ਅੰਗ ੩੦੫)

ਉਹ ਸਿੱਖ ਪ੍ਰਭਾਤ ਵੇਲੇ, ਅੰਮ੍ਰਿਤ ਵੇਲੇ ਉੱਦਮ ਕਰਕੇ ਉੱਠਦਾ ਹੈ। ਉਹ ਆਪਣੇ ਤਨ ਨੂੰ ਪਾਣੀ ਨਾਲ ਧੋਵੇਗਾ ਤੇ ਜਿਥੇ ਉਸਨੇ ਤਨ ਦਾ ਇਸ਼ਨਾਨ ਜੱਲ ਰਾਹੀਂ ਕਰਾਉਣਾ ਹੈ, ਉਥੇ ਉਹ ਸਾਧਸੰਗਤਿ ਰੂਪੀ ਅੰਮ੍ਰਿਤ ਸਰੋਵਰ ਵਿਚ ਆਪਣੇ ਮਨ ਦੀਆਂ ਟੁੱਬੀਆਂ ਵੀ ਲਗਾਵੇਗਾ।

ਇਸ਼ਨਾਨ ਨੂੰ ਹਜ਼ੂਰ ਨੇ ਨਿੰਦਿਆ ਨਹੀਂ, ਪਰ ਸ਼ਰਤ ਹੈ ਕਿ ਉਹ ਇਸ਼ਨਾਨ ਬਾਹਰ ਦੇ ਸਰੀਰ ਦੀ ਸਫ਼ਾਈ ਤੱਕ ਸੀਮਤ ਰਹੇ, ਉਹ ਕਿਸੇ ਕਰਮ ਕਾਂਡ ਦਾ ਅੰਗ ਨਾ ਬਣ ਜਾਏ ਕਿ ਅਸੀਂ ਸਿਰਫ਼ ਇਸ਼ਨਾਨ ਨਾਲ ਪਾਰ ਹੋ ਸਕਦੇ ਹਾਂ। ਹਜ਼ੂਰ ਨੇ ਇਕ ਹੋਰ ਅੰਮ੍ਰਿਤ ਬਚਨ ਕਿਹਾ ਹੈ ਬਾਣੀ ਵਿਚ-

*ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ*

(ਅੰਗ ੬੧੧)

ਆਪਣੇ ਤਨ ਦਾ ਇਸ਼ਨਾਨ ਤੂੰ ਕਰ, ਪਰ ਪਿਆਰਿਆ, ਯਾਦ ਰੱਖ, ਇਸ ਬਾਹਰ ਦੇ ਇਸ਼ਨਾਨ ਦੇ ਨਾਲ-ਨਾਲ ਤੂੰ ਆਪਣੇ ਅੰਦਰ ਦੇ ਇਸ਼ਨਾਨ ਲਈ ਪ੍ਰਮਾਤਮਾ ਦੇ ਨਾਮ ਦਾ ਚਿੰਤਨ ਕਰ। ਇਹੀ ਬਚਨ ਭਾਈ ਗੁਰਦਾਸ ਜੀ ਨੇ ਕਹੇ-

*ਗੁਰਸਿਖ ਭਲਕੇ ਉਠ ਕਰਿ ਅੰਮ੍ਰਿਤ ਵੇਲੇ ਸਰੁ ਨ੍ਹਾਵੰਦਾ।*

ਸਰੁ ਨ੍ਹਾਵੰਦਾ ਜਿਹੜਾ ਹੈ ਇਹ ਹੈ ਸਾਡੇ ਸਰੀਰ ਦੀ ਚਮੜੀ ਦਾ ਇਸ਼ਨਾਨ ਕਿ ਗੁਰੂ ਦਾ ਸਿੱਖ ਭਲਕੇ ਉੱਠ ਕੇ ਇਸ਼ਨਾਨ ਕਰਦਾ ਹੈ। ਅਗਲੀ ਤੁਕ ਜਿਹੜੀ ਹੈ ਉਸਦੇ ਕਮਾਉਣ ਤੋਂ ਬਿਨਾਂ ਫਿਰ ਬਾਹਰ ਦਾ ਇਸ਼ਨਾਨ ਕੋਈ ਅਰਥ ਨਹੀਂ ਰੱਖੇਗਾ। ਅਗਲੀ ਤੁੱਕ ਹੈ-

*ਗੁਰ ਕੈ ਬਚਨ ਉਚਾਰਿ ਕੈ ਧਰਮਸਾਲ ਦੀ ਸੁਰਤਿ ਕਰੰਦਾ।*
*ਸਾਧਸੰਗਤਿ ਵਿਚਿ ਜਾਇ ਕੈ ਗੁਰਬਾਣੀ ਦੇ ਪ੍ਰੀਤਿ ਸੁਣੰਦਾ।*

(ਵਾਰ ੪੦, ਪਉੜੀ ੧੧)

ਅੰਮ੍ਰਿਤ ਵੇਲੇ ਆਪਣੇ ਤਨ ਦਾ ਇਸ਼ਨਾਨ ਕਰਾਇਆ ਜਿਸਨੇ, ਉਸਨੇ ਗੁਰੂ ਦੇ ਬਚਨ ਆਪਣੇ ਘਰ ਬੈਠ ਕੇ ਜੋ ਉਸਦਾ ਨਿੱਜੀ ਨਿਤਨੇਮ ਹੈ, ਉਸ ਨਿਤਨੇਮ ਨੂੰ ਕਰਨ ਤੋਂ ਬਾਅਦ ਉਹ ਸਾਧਸੰਗਤਿ ਵਿਚ ਚਲਾ ਗਿਆ। ਉਸਨੇ ਸਾਧਸੰਗਤਿ ਵਿਚ ਬੈਠ ਕੇ ਪ੍ਰੀਤ ਨਾਲ, ਭਾਵਨਾ ਨਾਲ ਗੁਰੂ ਦੀ ਬਾਣੀ ਨੂੰ ਸੁਣਿਆ। ਇਹ ਹੈ ਮੁਕੰਮਲ ਜੀਵਨ। ਧਰਮ ਦੇ ਰਸਤੇ ਵਿਚ ਗੁਰਮਤਿ ਦੀ ਰੌਸ਼ਨੀ ਵਿਚ ਚੱਲਣ ਦਾ ਮਾਰਗ। ਉਹ ਸਾਧ ਸੰਗਤ ਵਿਚ ਜਾ ਕੇ ਗੁਰਬਾਣੀ ਸੁਣਦਾ ਹੈ। ਮੈਂ ਇਹ ਪ੍ਰਮਾਣ ਤਾਂ ਦਿੱਤੇ ਹਨ ਕਿਉਂਕਿ ਇਹ ਨਾ ਸਮਝਿਉ ਕਿ ਸ਼ਾਇਦ ਇਹਨਾਂ ਸ਼ਬਦਾਂ ਦੇ ਅਰਥ ਕਰਦਿਆਂ ਆਪਾਂ ਬਾਹਰ ਦੇ ਇਸ਼ਨਾਨ ਨੂੰ ਬਿਲਕੁਲ ਨਿੰਦਨ ਲੱਗੇ ਹਾਂ। ਪਰ ਜਿਹੜੀ ਗੱਲ ਅੱਜ ਬਾਬੇ ਨਾਨਕ ਨੇ ਕਹੀ ਹੈ, ਕਹਿੰਦੇ ਹਨ, ਐ ਇਨਸਾਨ! ਤੂੰ ਬਾਹਰੋਂ ਕੱਪੜੇ ਵੀ ਸੁੱਚੇ ਪਾ ਕੇ ਆ ਗਿਆ, ਤੂੰ ਬਾਹਰੋਂ ਇਸ਼ਨਾਨ ਵੀ ਕਰ ਲਿਆ, ਮੂੰਹ-ਹੱਥ-ਪੈਰ ਵੀ ਧੋ ਲਏ, ਪਰ ਪਿਆਰਿਆ, ਸਾਰੀ ਜ਼ਿੰਦਗੀ ਬਾਹਰ ਦੇ ਸੁੱਚੇ ਕੱਪੜੇ ਪਾ ਕੇ ਤੇ ਮੂੰਹ ਧੋ ਕੇ ਗੁਰੂ ਕੋਲ ਆਏਂਗਾ, ਚੰਗੀ ਗੱਲ ਹੈ, ਬਾਹਰ ਦੀ ਸੁਚੱਮਤਾ ਰੱਖ ਪਰ ਜੇਕਰ ਤੂੰ ਕੇਵਲ ਇਹੀ ਕਹੀ ਜਾਏਂਗਾ ਕਿ ਹਰ ਵੇਲੇ ਕੱਪੜੇ ਨਵੇਂ ਪਾ ਕੇ ਬੈਠਦਾ ਹਾਂ। ਮੈਂ ਜਦੋਂ ਗੁਰੂ ਕੋਲ ਜਾਂਦਾ ਹਾਂ ਇਸ਼ਨਾਨ ਕਰਕੇ ਜਾਂਦਾ ਹਾਂ। ਕਹਿੰਦੇ ਹਨ ਕਿ ਇੰਨਾ ਕੁਝ ਤਾਂ ਕਹਿ ਲਿਆ ਪਰ ਅਗਲੀ ਗੱਲ ਚੇਤੇ ਰੱਖੀਂ ਕਿ ਤੂੰ ਇਹ ਸੁੱਚਮਤਾ ਰੱਖਕੇ ਅੰਦਰ ਨੂੰ ਵੀ ਧੋਣ ਦਾ ਯਤਨ

ਕੀਤਾ ਹੈ ਕਿ ਨਹੀਂ? ਜੇ ਬਾਹਰ ਦਾ ਇਸ਼ਨਾਨ ਹੋ ਗਿਆ ਤਾਂ ਅੰਦਰ ਬੈਠਿਆਂ ਹੋਇਆਂ ਸਾਡੇ ਅੰਦਰ ਦੀ ਪਲੀਤੀ ਨਾ ਗਈ, ਅੰਦਰ ਦੀ ਮੈਲ ਨਾ ਗਈ, ਅੰਦਰ ਵਿਸ਼ੇ-ਵਾਸ਼ਨਾਵਾਂ ਉਸੇ ਤਰ੍ਹਾਂ ਬੈਠੀਆਂ ਹਨ ਤਾਂ ਬਾਹਰ ਦੇ ਚਿੱਟੇ ਕੱਪੜਿਆਂ ਨਾਲ ਤੇਰਾ ਕੀ ਬਣੇਗਾ?

ਜਿਹੜੇ ਕੇਵਲ ਬਾਹਰ ਦੇ ਇਸ਼ਨਾਨ ਦੀ ਗੱਲ ਕਰਦੇ ਹਨ ਕਿ ਮੈਂ ਦਿਨ ਵਿਚ ਇਕ ਵਾਰੀ ਭੋਜਨ ਛੱਕਦਾ ਹਾਂ, ਮੈਂ ਬਾਹਰ ਦੀ ਚੀਜ਼ ਨੂੰ ਹੱਥ ਨਹੀਂ ਲਾਉਂਦਾ, ਮੈਂ ਕਿਸੇ ਦੂਜੇ ਬੰਦੇ ਦੇ ਹੱਥ ਦੀ ਪੱਕੀ ਚੀਜ਼ ਨਹੀਂ ਲੈਂਦਾ। ਚੰਗਾ ਹੈ ਤੂੰ ਆਪਣੀ ਜ਼ਿੰਦਗੀ ਨੂੰ ਸੰਜਮ ਵਿਚ ਰੱਖਿਆ ਹੈ, ਪਰ ਯਾਦ ਰੱਖੀਂ, ਇਹ ਸੰਜਮ ਰੱਖ ਕੇ ਤੇਰੇ ਅੰਦਰ ਦਾ ਸੰਜਮ ਕਾਇਮ ਨਹੀਂ ਰਿਹਾ। ਹਜ਼ੂਰ ਨੇ ਆਸਾ ਦੀ ਵਾਰ ਵਿਚ ਇਕ ਅੰਮ੍ਰਿਤ ਬਚਨ ਕਿਹਾ ਹੈ। ਸਾਹਿਬ ਇਕ ਕਰਮ ਕਾਂਡੀ ਪ੍ਰੋਹਤ ਦੀ ਗੱਲ ਕਰਦੇ ਹਨ ਤੇ ਇਸ ਦੇ ਵਿਚ ਇਕੱਲਾ ਪ੍ਰੋਹਿਤ ਨਾ ਸਮਝਣਾ, ਹਰ ਉਹ ਬੰਦਾ ਜਿਹੜਾ ਧਰਮ ਦੇ ਨਾਲ ਸੰਬਧਿਤ ਹੈ, ਜੇਕਰ ਉਹ ਆਪਣੀ ਜ਼ਿੰਦਗੀ ਨੂੰ ਇਸ ਢੰਗ ਨਾਲ ਜੀਅ ਰਿਹਾ ਹੈ, ਉਹ ਕਿਸੇ ਵੀ ਫ਼ਿਰਕੇ ਨਾਲ, ਕਿਸੇ ਵੀ ਧਰਮ ਨਾਲ, ਕਿਸੇ ਵੀ ਸੰਪਰਦਾ ਨਾਲ ਸਬੰਧਿਤ ਹੋਵੇ, ਜੇ ਕੇਵਲ ਉਸਦੀ ਜ਼ਿੰਦਗੀ ਇਸ ਤਰ੍ਹਾਂ ਹੈ ਤਾਂ ਉਸਨੂੰ ਬਾਬਾ ਜੀ ਕਹਿੰਦੇ ਹਨ-

*ਅਭਾਖਿਆ ਕਾ ਕੁਠਾ ਬਕਰਾ ਖਾਣਾ॥*
*ਚਉਕੇ ਉਪਰਿ ਕਿਸੈ ਨ ਜਾਣਾ॥*

(ਅੰਗ ੪੭੨)

ਕਹਿੰਦੇ ਹਨ ਅਭਾਖਿਆ ਕਾ, ਇਸ ਦਾ ਮਤਲਬ ਉਹ ਬੋਲੀ ਜਿਸਨੂੰ ਤੂੰ ਸੁਣਨਾ ਵੀ ਪਸੰਦ ਨਹੀਂ ਕਰਦਾ, ਉਸ ਅਭਾਖਿਆ ਨਾਲ, ਉਸ ਬੋਲੀ ਨਾਲ ਬੋਲ ਕੇ ਬਕਰੇ ਨੂੰ ਕੋਹ ਕੇ ਮਾਰਿਆ ਗਿਆ। ਉਸਨੂੰ ਹਲਾਲ ਕੀਤਾ ਗਿਆ। ਉਸਦੇ ਮਾਸ ਦੀਆਂ ਬੋਟੀਆਂ ਤੂੰ ਹਾਕਮ ਦੇ ਘਰੋਂ ਖਾ ਕੇ ਆ ਗਿਆ, ਪਰ ਜਦੋਂ ਤੂੰ ਆਪਣੀ ਬਰਾਦਰੀ ਵਿਚ ਆਇਆ, ਆਪਣੇ ਲੋਕਾਂ ਵਿਚ ਆਇਆ, ਫਿਰ ਤੂੰ ਇਕੋ ਦਮ ਡਬਲ ਜ਼ਿੰਦਗੀ ਜੀਊਂਦਿਆਂ ਆਪਣੇ ਤਨ ਉੱਪਰ ਕੀਮਤੀ ਬਸਤਰ ਪਾ ਲਏ। ਇਸ਼ਨਾਨ ਕਰਨ ਤੋਂ ਬਾਅਦ ਬਸਤਰ ਤਨ 'ਤੇ ਪਾਏ ਤੇ ਜਿਸ ਚੌਂਕੇ 'ਤੇ ਬੈਠ ਕੇ ਤੂੰ ਭੋਜਨ ਛੱਕਣਾ ਸੀ, ਉਸ ਚੌਂਕੇ ਨੂੰ ਤੂੰ ਪਹਿਲਾਂ ਗਾਂ ਦੇ ਗੋਬਰ ਨਾਲ ਲਿੱਪਿਆ। ਫਿਰ ਚਾਰ-ਚੁਫੇਰੇ ਲਕੀਰਾਂ ਖਿੱਚ ਦਿੱਤੀਆਂ ਤੇ ਨਾਲ ਕਹਿ ਦਿੱਤਾ ਕਿ ਦੇਖਿਉ, ਕੋਈ ਨੀਵੀਂ ਜਾਤ ਦਾ ਬੰਦਾ ਮੇਰੇ ਇਸ ਚੌਂਕੇ ਵਿਚ ਨਾ ਆ ਜਾਏ। ਉਥੇ ਚੌਂਕੇ ਦੇ ਚਾਰ-ਚੁਫੇਰੇ ਲਕੀਰਾਂ ਖਿੱਚ ਕੇ ਉਸਨੇ ਬੈਠ ਕੇ ਭੋਜਨ ਤਿਆਰ ਕੀਤਾ। ਜਦੋਂ ਉਥੇ ਬੈਠ ਕੇ ਭੋਜਨ ਛੱਕਿਆ ਤੇ ਬਾਅਦ ਵਿਚ ਤੂੰ ਚੁਲੀਆਂ ਭਰੀਆਂ, ਪਰ ਬਾਬਾ ਨਾਨਕ ਜੀ ਨੇ ਕਿਹਾ ਕਿ ਐ ਇਨਸਾਨ! ਤੂੰ ਦੁਨੀਆਂ ਨੂੰ ਡਬਲ ਜ਼ਿੰਦਗੀ ਜੀਅ ਕੇ ਭੁਲੇਖੇ ਵਿਚ ਪਾ ਸਕਦਾ ਹੈਂ, ਇਹ ਈਮਾਨ ਨਹੀਂ, ਇਹ ਬੇਈਮਾਨੀ ਹੈ। ਕਿਸੇ ਵੀ ਧਰਮ ਦਾ, ਕਿਸੇ ਵੀ ਸੰਪਰਦਾ ਦਾ ਬੰਦਾ ਜੇਕਰ ਇਹ ਕਰਦਾ ਹੈ, ਤਾਂ ਸਤਿਗੁਰੂ ਨੇ ਫ਼ੁਰਮਾਇਆ-

*ਅਭਾਖਿਆ ਕਾ ਕੁਠਾ ਬਕਰਾ ਖਾਣਾ॥*
*ਚਉਕੇ ਉਪਰਿ ਕਿਸੈ ਨ ਜਾਣਾ॥*
*ਦੇ ਕੈ ਚਉਕਾ ਕਢੀ ਕਾਰ॥*
*ਉਪਰ ਆਇ ਬੈਠੇ ਕੂੜਿਆਰ॥*
*ਮਤੁ ਭਿਟੈ ਵੇ ਮਤੁ ਭਿਟੈ॥*
*ਇਹੁ ਅੰਨੁ ਅਸਾਡਾ ਫਿਟੈ॥*
*ਤਨਿ ਫਿਟੈ ਫੇੜ ਕਰੇਨਿ॥*
*ਮਨਿ ਜੂਠੈ ਚੁਲੀ ਭਰੇਨਿ॥*

ਮਨ ਦੀ ਜੂਠ ਨਹੀਂ ਗਈ, ਮਨ ਦੀ ਮੈਲ ਨਹੀਂ ਗਈ ਤੇ ਬਾਹਰ ਕਰੂਲੀਆਂ ਕਰ ਕਰ ਕੇ ਆਪਣੇ ਆਪ ਨੂੰ ਸੁੱਚਿਆਂ ਹੋਣ ਦਾ ਕਿਉਂ ਢੌਂਗ ਕਰ ਰਿਹਾ ਹੈਂ?

*ਕਹੁ ਨਾਨਕ ਸਚੁ ਧਿਆਈਐ॥*

ਜੇ ਅੰਦਰ ਨੂੰ ਸੁੱਚਿਆਂ ਕਰਨਾ ਹੈ ਤਾਂ ਸੱਚ ਨੂੰ ਧਿਆ, ਨਾਮ ਜੱਪ।

*ਕਹੁ ਨਾਨਕ ਸਚੁ ਧਿਆਈਐ॥*
*ਸੁਚਿ ਹੋਵੈ ਤਾ ਸਚੁ ਪਾਈਐ॥*

(ਅੰਗ ੪੭੨)

ਪਿਆਰਿਆ ! ਜੇ ਤੂੰ ਸੱਚ ਧਿਆਏਂਗਾ ਤਾਂ ਅੰਦਰੋਂ ਤੂੰ ਸੁੱਚਾ ਹੋਵੇਂਗਾ ਤੇ ਜਿਸ ਦਿਨ ਤੂੰ ਅੰਦਰੋਂ ਸੁੱਚਾ ਹੋ ਗਿਆ, ਉਹ ਸੱਚਾ ਵਾਹਿਗੁਰੂ ਤੇਰੇ ਅੰਦਰ ਆਪ ਹੀ ਵੱਸ ਜਾਏਗਾ। ਹੁਣ ਇਹ ਵੀ ਤਾਂ ਬਾਹਰ ਦੀ ਸੁੱਚਮਤਾ ਸੀ, ਪਰ ਗੁਰੂ ਜੀ ਨੇ ਇਹੋ ਜਿਹੀ ਸੁੱਚਮਤਾ ਨੂੰ ਸਵੀਕਾਰ ਨਹੀਂ ਕੀਤਾ।

ਇਕ ਪਵਿੱਤਰ ਬਚਨ ਅਸੀਂ ਹੋਰ ਪੜ੍ਹਦੇ ਹਾਂ ਗੁਰੂ ਨਾਨਕ ਸਾਹਿਬ ਜੀ ਦਾ ਕਿ ਬਾਹਰ ਦੀ ਸੁੱਚਮਤਾ ਹੈ, ਪਰ ਅੰਦਰ ਦੀ ਮੈਲ ਨਹੀਂ ਗਈ। ਭਾਵੇਂ ਇਹ ਸੱਜਣ ਸਾਖੀ ਸੁਣਾਉਂਦੇ ਹਨ ਪਰ ਇਸਦੀ ਭੂਮਿਕਾ ਵਿਚ ਉਸ ਬੰਦੇ ਦੇ ਢੌਂਗ ਦਾ ਜ਼ਿਕਰ ਕੀਤਾ ਗਿਆ ਹੈ। ਉਸਦੇ ਪਾਖੰਡ ਦਾ ਜ਼ਿਕਰ ਕੀਤਾ ਗਿਆ ਹੈ ਜਿਹੜਾ ਬੰਦਾ ਅੰਦਰ ਪਲੀਤੀ ਤਾਂ ਗਈ ਨਹੀਂ ਪਰ ਬਾਹਰ ਦੀਆਂ ਲਕੀਰਾਂ ਤੇ ਬਾਹਰ ਦੇ ਪੋਚਿਆਂ 'ਤੇ ਬੜਾ ਵਿਸ਼ਵਾਸ ਬਣਾਈ ਬੈਠਾ ਹੈ। ਬਾਬਾ ਨਾਨਕ ਜੀ ਦਾ ਬਚਨ ਹੈ ਕਿ ਦੇਖੋ, ਇਕ ਬੰਦਾ ਜਿਹੜਾ ਪ੍ਰਮਾਤਮਾ ਦੀ ਭਗਤੀ ਕਰਦਾ ਹੈ, ਉਹ ਭਾਵੇਂ ਕਿਸੇ ਵੀ ਜਾਤ ਵਿਚ, ਕਿਸੇ ਵੀ ਕੁਲ ਵਿਚ ਪੈਦਾ ਹੋ ਗਿਆ ਹੈ, ਉਹ ਜਾਤ ਕਰਕੇ ਕਦੀ ਵੀ ਨੀਵਾਂ ਨਹੀਂ।

ਗੁਰਮਤਿ ਵਿਚ ਕਰਮਾਂ ਕਰਕੇ ਬੰਦਾ ਉੱਚਾ ਹੁੰਦਾ ਹੈ ਤੇ ਕਰਮਾਂ ਕਰਕੇ ਬੰਦਾ ਨੀਵਾਂ

ਹੋ ਜਾਂਦਾ ਹੈ। ਜੇਕਰ ਕੋਈ ਬੰਦਾ ਉੱਚੀ ਕੁਲ ਵਿਚ ਪੈਦਾ ਹੋ ਗਿਆ ਹੈ ਤੇ ਉਸਦੇ ਕਰਮ ਬੜੇ ਭੈੜੇ ਹਨ ਤੇ ਕੀ ਉੱਚੀ ਕੁਲ ਦਾ ਜਿਹੜਾ ਗੁਣ ਹੈ, ਉਸਦੇ ਕਰਕੇ ਉਸਦੇ ਕਰਮਾਂ ਦਾ ਲੇਖਾ ਨਹੀਂ ਹੋਵੇਗਾ? ਮੰਨ ਲਉ ਅਖੌਤੀ ਜਾਤ ਪਾਤ ਨੂੰ ਮੰਨਣ ਵਾਲੇ ਲੋਕ ਹਨ। ਇਕ ਭਗਤ ਉਸ ਜਾਤ ਵਿਚ ਪੈਦਾ ਹੋਇਆ ਜਿਸ ਜਾਤ ਵਿਚ ਲੋਕ ਉਸਨੂੰ ਸ਼ੂਦਰ ਕਹਿੰਦੇ ਹਨ। ਜੇ ਉਹ ਪ੍ਰਮਾਤਮਾ ਦੀ ਭਗਤੀ ਕਰਦਾ ਹੈ ਤਾਂ ਕੀ ਪ੍ਰਮਾਤਮਾ ਉਸਦੀ ਜਾਤ ਦੇਖਕੇ ਉਸਨੂੰ ਆਪਣੇ ਘਰ ਥਾਂ ਨਹੀਂ ਦੇਵੇਗਾ? ਨਹੀਂ, ਪ੍ਰਮਾਤਮਾ ਤਾਂ ਕੇਵਲ ਬੰਦੇ ਦੇ ਕਰਮ ਦੇਖਦਾ ਹੈ ਕਿ ਤੂੰ ਕੰਮ ਕਿਹੋ ਜਿਹੇ ਕੀਤੇ ਹਨ। ਪਰ ਯਾਦ ਰੱਖਿਉ, ਜਿਸ ਦਿਨ ਉਹ ਤਰਸ ਦੇ ਘਰ ਵਿਚ ਆ ਜਾਏ, ਉਸ ਦਿਨ ਉਹ ਕਰਮ ਕੁਕਰਮ ਵੀ ਨਹੀਂ ਦੇਖਦਾ। ਉਸ ਦਿਨ ਤਾਂ ਪਾਪੀ ਨੂੰ ਵੀ ਕਿਨਾਰੇ ਲਾ ਦਿੰਦਾ ਹੈ। ਇਹ ਨਾ ਸਮਝੀਏ ਕਿ ਕੁਲ ਕਰਕੇ ਰੱਬ ਦੇ ਘਰ ਵਿਚ ਥਾਵਾਂ ਹਨ। ਬਾਬਾ ਨਾਨਕ ਜੀ ਦਾ ਇਕ ਬਚਨ ਹੈ-

*ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ॥*

(ਅੰਗ ੪੬੯)

ਨਾ ਤਾਂ ਅੱਗੇ ਜਾਤ ਜਾਣੀ ਹੈ ਤੇ ਨਾ ਤੇਰੇ ਬੱਲ ਨੇ ਜਾਣਾ ਹੈ। ਉਥੇ ਤਾਂ ਉਹ ਜੀਵ ਹਨ, ਜਿਨ੍ਹਾਂ ਨਾਲ ਤੇਰਾ ਜੀਉਂਦੇ ਜੀਅ ਕਦੀ ਸੰਬੰਧ ਹੀ ਨਹੀਂ ਬਣਿਆ। ਇਕ ਉਦਾਹਰਨ ਅਸੀਂ ਹਮੇਸ਼ਾ ਕਬੀਰ ਸਾਹਿਬ ਜੀ ਦੀ ਰਸਨਾ ਤੋਂ ਉਚਾਰਨ ਕੀਤੀ ਹੋਈ ਪੜ੍ਹਦੇ ਸੁਣਦੇ ਹਾਂ। ਕ੍ਰਿਸ਼ਨ ਜੀ ਨਾਲ ਸਬੰਧਿਤ ਇਹ ਘਟਨਾ ਹੈ। ਜਦੋਂ ਹਸਤਨਾਪੁਰ ਆਉਂਦੇ ਹਨ ਤਾਂ ਦੁਰਯੋਧਨ ਦੇ ਘਰ ਜਾਣ ਦੀ ਜਗ੍ਹਾ ਉਹ ਬਿਦਰ ਦੇ ਘਰ ਚਲੇ ਜਾਂਦੇ ਹਨ ਤੇ ਜਦੋਂ ਦੁਰਯੋਧਨ ਨੂੰ ਪਤਾ ਲੱਗਦਾ ਹੈ ਤਾਂ ਉਹ ਬਿਖੇੜਾ ਕਰਦਾ ਹੈ ਕਿ ਅਸੀਂ ਰਾਜੇ ਤੇ ਇਹ ਦਾਸੀ ਦਾ ਪੁੱਤਰ, ਤੁਸੀਂ ਇਸਦੇ ਘਰ ਵਿਚ ਕਿਉਂ ਰਹੇ? ਕਬੀਰ ਜੀ ਕਹਿੰਦੇ ਹਨ ਕਿ ਉਥੇ ਕ੍ਰਿਸ਼ਨ ਜੀ ਨੇ ਉੱਤਰ ਦਿੱਤਾ ਸੀ ਕਿ ਉਹ ਗ਼ਰੀਬ ਮੈਨੂੰ ਚੰਗਾ ਲੱਗਾ ਹੈ, ਉਸਦੇ ਘਰ ਵਿਚ ਖਾਣੇ ਚੰਗੇ ਹਨ, ਉਸਦੇ ਘਰ ਵਿਚ ਵਿਛੌਣੇ ਚੰਗੇ ਹਨ, ਉਸਦੇ ਘਰ ਦਾ ਸਾਮਾਨ ਤੇਰੇ ਘਰ ਵਰਗਾ ਨਹੀਂ, ਪਰ ਯਾਦ ਰੱਖੀਂ, ਉਸਦੇ ਅੰਦਰ ਦੀ ਭਾਵਨਾ ਹੈ, ਜਿਥੇ ਭਾਵਨਾ ਹੋਵੇ ਉਥੇ ਦਾਸੀ ਦੇ ਪੁੱਤਰ ਦੀਆਂ ਜਾਤਾਂ ਨਹੀਂ ਦੇਖੀਆਂ ਜਾਂਦੀਆਂ।

*ਰਾਜਨ ਕਉਨੁ ਤੁਮਾਰੈ ਆਵੈ॥*
*ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ॥ ੧॥ ਰਹਾਉ॥*
*ਹਸਤੀ ਦੇਖਿ ਭਰਮ ਤੇ ਭੂਲਾ ਸ੍ਰੀ ਭਗਵਾਨੁ ਨਾ ਜਾਨਿਆ॥*
*ਤੁਮਰੋ ਦੂਧੁ ਬਿਦਰ ਕੋ ਪਾਨੋ ਅੰਮ੍ਰਿਤੁ ਕਰਿ ਮੈਂ ਮਾਨਿਆ॥ ੧॥*
*ਖੀਰ ਸਮਾਨਿ ਸਾਗੁ ਮੈ ਪਾਇਆ ਗੁਨ ਗਾਵਤ ਰੈਨਿ ਬਿਹਾਨੀ॥*
*ਕਬੀਰ ਕੋ ਠਾਕੁਰੁ ਅਨੰਦ ਬਿਨੋਦੀ ਜਾਤਿ ਨ ਕਾਹੂ ਕੀ ਮਾਨੀ॥ ੨॥*

(ਅੰਗ ੧੧੦੫)

ਕਬੀਰ ਦਾ ਜਿਹੜਾ ਮਾਲਕ ਪਰਮ ਪਿਤਾ ਪ੍ਰਮੇਸ਼ਰ ਵਾਹਿਗੁਰੂ ਹੈ ਕਿ ਜਿਵੇਂ ਸ੍ਰੀ ਕ੍ਰਿਸ਼ਨ ਜੀ ਨੇ ਹਸਤਨਾਪੁਰ ਆ ਕੇ ਜਾਤ ਨਹੀਂ ਦੇਖੀ, ਉਸਦੀ ਕੁਲ ਨਹੀਂ ਦੇਖੀ, ਉਸ ਦੇ ਘਰ ਦੇ ਖਾਣੇ ਤੇ ਸਹੂਲਤਾਂ ਨਹੀਂ ਦੇਖੀਆਂ, ਬਿਦਰ ਨੂੰ ਆਪਣੇ ਗਲੇ ਨਾਲ ਲਾਇਆ, ਇਸੇ ਤਰ੍ਹਾਂ ਮੇਰਾ ਪਾਰਬ੍ਰਹਮ ਪ੍ਰਮੇਸ਼ਰ ਕਿਸੇ ਦੀ ਜਾਤ ਨਹੀਂ ਦੇਖਦਾ, ਉਸ ਬੰਦੇ ਦੇ ਅੰਦਰ ਦੀ ਭਾਵਨਾ ਤੇ ਕਰਮ ਹੀ ਤੱਕਦਾ ਹੈ। ਪ੍ਰਮਾਤਮਾ ਨੇ ਇਕੋ ਜਾਤ ਬਣਾਈ ਸੀ-

*ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ।*

ਮਾਨਸ ਦੀ ਜਾਤ ਇਕ ਹੀ ਉਸਨੇ ਬਣਾਈ ਹੈ, ਉਸਨੇ ਇਹ ਜਾਤਾਂ ਨਹੀਂ ਬਣਾਈਆਂ ਜਿਹੜੀਆਂ ਅਸੀਂ ਵੰਡੀ ਬੈਠੇ ਹਾਂ। ਹਜ਼ੂਰ ਦੀ ਬਾਣੀ ਵਿਚ ਇਕ ਬਚਨ ਗੁਰੂ ਰਾਮਦਾਸ ਜੀ ਦਾ ਆਉਂਦਾ ਹੈ ਤੇ ਉਹ ਅੰਮ੍ਰਿਤ ਬੋਲ ਹਨ-

*ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ॥*

ਨੀਵੀਂ ਜਾਤ ਵਿਚ ਹੋਏ ਪਰ ਉਹਨਾਂ ਨੇ ਪ੍ਰਮਾਤਮਾ ਨੂੰ ਜੱਪ ਜੱਪ ਕੇ ਇਕ ਦਿਨ ਸਭ ਤੋਂ ਉੱਚੀ ਪੱਦਵੀ ਪਾ ਲਈ।

*ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ॥ ੧ ॥....*
*ਰਵਿਦਾਸੁ ਚਮਾਰੁ ਉਸਤਤਿ ਕਰੈ ਹਰਿ ਕੀਰਤ ਨਿਮਖ ਇਕ ਗਾਇ॥*

(ਅੰਗ ੭੩੩)

ਕਹਿੰਦੇ ਹਨ, ਤੱਕੋ ਤੁਸੀਂ ਰਵੀਦਾਸ ਜੀ ਵੱਲ ਜਿਨ੍ਹਾਂ ਦਾ ਕਰਮ ਸੀ ਮਰੇ ਹੋਏ ਪਸ਼ੂ ਢੋਣੇ ਤੇ ਚਮੜੇ ਦੀ ਕਿਰਤ ਕਰਨੀ ਪਰ ਜਿਸ ਦਿਨ ਉਸ ਮਹਾਂਪੁਰਸ਼ ਨੇ, ਕੱਖਾਂ ਦੀ ਕੁੱਲੀ ਵਿਚ ਚਮੜਾ ਖੱਟਣ ਵਾਲੇ ਨੇ ਪ੍ਰਮਾਤਮਾ ਦਾ ਸਿਮਰਨ ਕੀਤਾ,

*ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ॥ ੨ ॥*

(ਅੰਗ ੭੩੩)

ਚਾਰੇ ਵਰਣ ਉਹਨਾਂ ਦੇ ਚਰਨਾਂ ਵਿਚ ਆ ਖਲੋਤੇ, ਜਿਸ ਦਿਨ ਰਵਿਦਾਸ ਨੇ ਪ੍ਰਮਾਤਮਾ ਨੂੰ ਜੱਪਿਆ। ਪਿਆਰਿਓ ! ਪ੍ਰਮਾਤਮਾ ਦੀ ਕੀਰਤੀ ਸਾਡੇ ਅੰਦਰ ਦੀ ਮੈਲ ਨੂੰ ਧੋਂਦੀ ਹੈ। ਤੀਸਰਾ ਪ੍ਰਮਾਣ ਦਿੱਤਾ ਹੈ ਗੁਰੂ ਰਾਮਦਾਸ ਜੀ ਨੇ। ਕਹਿਣ ਲੱਗੇ-

*ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਏ॥ ੩ ॥*

ਲੋਕ ਤਾਂ ਉਸਨੂੰ ਛੀਂਬਾ ਕਹਿੰਦੇ ਹਨ ਪਰ ਉਸਦੇ ਅੰਦਰ ਦੀ ਪ੍ਰੀਤ ਪਾਰਬ੍ਰਹਮ ਪ੍ਰਮੇਸ਼ਰ ਨਾਲ ਬਣ ਗਈ।

*ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖਿ ਲਾਇ॥*

(ਅੰਗ ੭੩੩)

ਉੱਚੀ ਕੁਲ, ਉੱਚੀ ਜਾਤ ਵਾਲਿਆਂ ਨਾਲ ਪਿੱਠ ਹੋ ਗਈ, ਪਰ ਪਿਆਰੇ ਪ੍ਰਭੂ ਜੀ ਨੇ

ਨਾਮਦੇਵ ਜੀ ਨੂੰ ਆਪਣੇ ਕੰਠ ਨਾਲ ਲਾ ਲਿਆ। ਉਹਨਾਂ ਮਹਾਂਪੁਰਸ਼ਾਂ ਨਾਲ ਇਹ ਸਬੰਧਿਤ ਹਨ, ਜਿਨ੍ਹਾਂ ਦੀ ਬਾਣੀ ਅਸੀਂ ਗੁਰੂ ਗ੍ਰੰਥ ਸਾਹਿਬ ਵਿਚੋਂ ਪੜ੍ਹਦੇ ਹਾਂ। ਜਾਤ ਕਰਕੇ, ਕੁਲ ਕਰਕੇ, ਘਰਾਣੇ ਕਰਕੇ ਜੇ ਕੋਈ ਸਮਝੇ ਮੈਂ ਪ੍ਰਮਾਤਮਾ ਦੇ ਘਰ ਵਿਚ ਉੱਚਾ ਹੋਵਾਂਗਾ, ਨਹੀਂ। ਬਾਹਰ ਦੀ ਸੁੱਚਮਤਾ, ਬਾਹਰ ਦੇ ਇਸ਼ਨਾਨ ਨਾਲ ਜੇ ਅੰਦਰ ਦੀ ਮੈਲ ਨਹੀਂ ਗਈ ਤਾਂ ਕੁਝ ਅਰਥ ਨਹੀਂ ਰੱਖਣਗੇ।

ਗੁਰੂ ਨਾਨਕ ਸਾਹਿਬ ਨੇ ਇਕ ਹੋਰ ਅੰਮ੍ਰਿਤ ਬਚਨ ਕਹੇ ਹਨ। ਕਹਿੰਦੇ ਹਨ ਕਿ ਕੁਝ ਲੋਕ ਅਜਿਹੇ ਹਨ ਜਿਹੜੇ ਸਮਾਜ ਵਿਚ ਇਨਸਾਨੀ ਜਾਮੇ ਵਿਚ ਜਿਊਂਦੇ ਹਨ ਪਰ ਇਨਸਾਨ ਉਹਨਾਂ ਨੂੰ ਇਨਸਾਨ ਮੰਨਣ ਲਈ ਤਿਆਰ ਨਹੀਂ। ਉਹਨਾਂ ਨੂੰ ਸ਼ੂਦਰ ਕਹਿ ਕੇ ਆਪਣੇ ਘਰ ਦੇ ਨੇੜੇ ਨਹੀਂ ਢੁੱਕਣ ਦਿੰਦਾ। ਮੇਰੇ ਬਾਬੇ ਨਾਨਕ ਨੇ ਬਾਹਰ ਦੇ ਚੌਂਕੇ ਸਫ਼ਾਈਆਂ ਕਰਨ ਵਾਲੇ ਨੂੰ ਇਕੋ ਗੱਲ ਕਹੀ ਸੀ ਕਿ ਜੇ ਅੰਦਰ ਦੇ ਚੌਂਕੇ ਧੋ ਲੈਂਦਾ ਤਾਂ ਰੱਬ ਤੇਰੇ ਚੌਂਕੇ ਵਿਚ ਆ ਕੇ ਬੈਠ ਜਾਂਦਾ। ਬਾਹਰ ਦੇ ਚੌਂਕਿਆਂ ਵਿਚ ਕੇਵਲ ਪਰਿਵਾਰ ਦੇ ਜੀਅ, ਪ੍ਰੋਹਤ, ਪੰਡਿਤ ਤੇ ਭਾਈ ਆ ਕੇ ਬੈਠਦੇ ਹਨ ਤੇ ਜਿਸ ਦਿਨ ਕੋਈ ਬੰਦਾ ਅੰਦਰ ਦਾ ਚੌਂਕਾ ਸਾਫ਼ ਕਰ ਲਏ, ਉਸਨੂੰ ਇਹਨਾਂ ਦੀ ਲੋੜ ਨਹੀਂ। ਯਾਦ ਰੱਖੋ, ਉਥੇ ਫਿਰ ਪ੍ਰਮਾਤਮਾ ਆਪ ਹੀ ਆ ਕੇ ਬੈਠ ਜਾਂਦੇ ਹਨ। ਸਤਿਗੁਰੂ ਨੇ ਅੰਮ੍ਰਿਤ ਬੋਲ ਕਹੇ-

*ਕੁਬੁਧਿ ਡੂਮਣੀ ਕੁਦਇਆ ਕਸਾਇਣਿ*
*ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ॥*
*ਕਾਰੀ ਕਢੀ ਕਿਆ ਥੀਐ ਜਾਂ ਚਾਰ ਬੈਠੀਆ ਨਾਲਿ॥*

(ਅੰਗ ੯੧)

ਸਪੱਸ਼ਟ ਬਚਨ ਹਨ ਕਿ ਜਿਹੜੀ ਮੈਲ ਹੈ ਇਸ ਨੂੰ ਵੱਖ-ਵੱਖ ਨਾਮ ਦਿੱਤੇ। ਤੂੰ ਕਹਿੰਦਾ ਹੈਂ ਕਿ ਡੂਮ ਮੇਰੇ ਚੌਂਕੇ ਵੀ ਆ ਜਾਏ ਤਾਂ ਚੌਂਕਾ ਭਿੱਟ ਜਾਂਦਾ ਹੈ। ਜਿਹੜੀ ਤੇਰੀ ਭੈੜੀ ਬੁੱਧੀ ਹੈ, ਇਹ ਅੰਦਰ ਬੈਠੀ ਹੈ। ਜਿਹੜਾ ਤੇਰੇ ਅੰਦਰ ਹਿੰਸਿਆਰਾ-ਪਣ ਹੈ, ਤੂੰ ਹੱਥਾਂ ਕਰਕੇ ਹਿੰਸਾ ਕਰਦਾ ਹੈਂ, ਤੂੰ ਕਰਮਾਂ ਕਰਕੇ ਹਿੰਸਾ ਕਰਦਾ ਹੈਂ ਤੇ ਤੂੰ ਆਪਣੀ ਜ਼ਬਾਨ ਤੋਂ ਬੋਲ ਕੇ ਹਿੰਸਿਆਰਾ ਬਣ ਕੇ ਲੋਕਾਂ ਦੇ ਅੰਦਰ ਢਾਹੁੰਦਾ ਹੈਂ। ਪਿਆਰਿਆ ! ਕਿਹੜੇ ਸਾਈਂ ਦੀ ਗੱਲ ਪਿਆ ਕਰਦਾ ਹੈਂ। ਤੇਰਾ ਅੰਦਰ ਕੁਦਇਆ ਵਿਚ, ਵੈਰਤਾ ਵਿਚ ਗ਼ਲਤਾਨ ਹੈ, ਤੇਰੇ ਅੰਦਰ ਦੀ ਕਠੋਰਤਾ ਵਿਚ ਤਾਂ ਕਸਾਈ-ਪੁਣਾ ਹੈ। ਜਿਹੜੀ ਤੂੰ ਪਰਾਈ ਨਿੰਦਿਆ ਕਰ ਕਰ ਕੇ ਆਪਣੇ ਅੰਦਰ ਨੂੰ ਲੋਕਾਂ ਦੀ ਮੈਲ ਨਾਲ ਭਰਦਾ ਹੈਂ। ਪਿਆਰਿਆ, ਬਾਹਰ ਲੋਕਾਂ ਦਾ ਕੂੜਾ ਢੋਣ ਵਾਲਿਆਂ ਲਈ ਤੂੰ ਸ਼ਬਦ ਇਹੋ ਜਿਹੇ ਵਰਤਦਾ ਹੈਂ, ਪਰ ਆਪਣੇ ਅੰਦਰ ਜਿਹੜੇ ਰੋਜ਼ ਕੂੜੇ ਦੇ ਢੇਰ ਲਾਈ ਬੈਠਾ ਹੈਂ, ਝਾਤੀ ਮਾਰ ! ਕੀ ਤੇਰੇ ਅੰਦਰ ਵਾਸ਼ਨਾਵਾਂ ਦੀ ਬਦਬੋ ਨਹੀਂ? ਪਰਾਈ ਨਿੰਦਿਆ ਦਾ ਢੇਰ ਤੇਰੇ ਅੰਦਰ ਲੱਗਾ ਹੋਇਆ ਹੈ। ਬਾਹਰ ਦਾ ਕੂੜਾ ਕੋਈ ਢੋਂਦਾ ਹੈ, ਦਿਨ ਦਿਨ ਇਕ ਟੋਕਰੀ, ਦੋ ਟੋਕਰੀਆਂ, ਪੰਜ ਸੱਤ ਟੋਕਰੀਆਂ ਕੋਈ ਢੋਏਗਾ, ਆਖ਼ਿਰ

ਢੋਣ ਵਾਲਾ ਥੱਕ ਜਾਂਦਾ ਹੈ, ਪਰ ਨਿੰਦਿਆ ਦੀਆਂ ਟੋਕਰੀਆਂ ਤਾਂ ਬੰਦਾ ਸਵੇਰ ਤੋਂ ਲੈ ਕੇ ਸ਼ਾਮ ਤੱਕ ਆਪਣੇ ਮਨ ਵਿਚ ਕੂੜੇ ਦੇ ਢੇਰ ਲਾਈ ਜਾਂਦਾ ਹੈ, ਇਹ ਤਾਂ ਕਦੀ ਚੈਨ ਨਾਲ ਬੈਠਦਾ ਨਹੀਂ। ਸਾਹਿਬ ਨੇ ਕਿਹਾ ਕਿ ਅੰਦਰ ਤੇਰੇ ਪਾਪਾਂ ਦੇ, ਨਿੰਦਿਆ ਦੇ ਢੇਰ ਲੱਗੇ ਹੋਏ ਹਨ, ਬਾਹਰ ਤੂੰ ਚੌਂਕੇ ਬਣਾਈ ਬੈਠਾ ਹੈਂ, ਚਿੱਟੇ ਕੱਪੜੇ ਪਾਈ ਬੈਠਾ ਹੈਂ।

*ਸਚੁ ਸੰਜਮੁ ਕਰਣੀ ਕਾਰਾਂ ਨਾਵਣੁ ਨਾਉ ਜਪੇਹੀ॥*

(ਅੰਗ ੯੧)

ਕਹਿੰਦੇ ਹਨ ਕਿ ਇਹ ਤਿੰਨ ਗੱਲਾਂ ਚੇਤੇ ਰੱਖ। ਤੂੰ ਸੰਜਮ ਬਾਹਰ ਦਾ, ਕੱਪੜਿਆਂ ਦਾ ਸੁੱਚ ਭਿਟ ਨਾ ਰੱਖ, ਤੂੰ ਸੱਚ ਦਾ ਸੰਜਮ ਬਣਾ ਕਿ ਤੇਰੇ ਇੰਦਰੇ ਜਿਹੜੇ ਹਨ ਇਹ ਸੰਜਮ ਵਿਚ ਸੱਚ ਕਰਕੇ ਆ ਜਾਣ। ਤੂੰ ਆਪਣੇ ਉੱਚੇ ਆਚਰਣ ਦੀਆਂ ਲਕੀਰਾਂ ਬਣਾ, ਰੱਬ ਮੇਹਰ ਕਰੇ ਤੇਰੇ ਅੰਦਰ ਵਾਸ਼ਨਾ ਨਾ ਕੋਈ ਪ੍ਰਵੇਸ਼ ਕਰੇ। ਤੀਸਰੀ ਗੱਲ ਬਾਹਰ ਦੀਆਂ ਟੁੱਬੀਆਂ ਲਾਉਂਣ ਦੀ ਥਾਂ 'ਤੇ ਪ੍ਰਮਾਤਮਾ ਦੇ ਨਾਮ ਵਿਚ ਇਸ਼ਨਾਨ ਕਰਨਾ ਸ਼ੁਰੂ ਕਰ ਦੇ। ਸਤਿਗੁਰੂ ਕਹਿੰਦੇ ਹਨ, ਇਸ ਅੰਦਰ ਦੀ ਮੈਲ ਨੂੰ ਧੋਣ ਤੋਂ ਬਿਨਾਂ ਬਾਹਰ ਦੇ ਚਿੱਟੇ ਬਸਤਰ ਕਿਸੇ ਅਰਥ ਵੀ ਨਹੀਂ ਹੋਣਗੇ। ਇਸ ਦਾ ਵੀ ਇਕ ਕਾਰਨ ਹੈ। ਕਈ ਵਾਰੀ ਅਸੀਂ ਲੋਕ ਕੀ ਕਰਦੇ ਹਾਂ ਕਿ ਕਿਸੇ ਕਰਨੀ ਵਾਲੇ ਦੇ ਜੀਵਨ ਦੀ ਰੀਸ ਕਰਦੇ ਹਾਂ। ਇਹ ਮਾੜੀ ਗੱਲ ਨਹੀਂ। ਜੇ ਅਮਲੀ ਜਾਮੇ ਦੇ ਤੌਰ 'ਤੇ ਰੀਸ ਕੀਤੀ ਜਾਏ ਤਾਂ ਬੜੀ ਚੰਗੀ ਹੈ। ਰੀਸ ਦਾ ਮਤਲਬ ਜਿਵੇਂ ਉਹ ਚੱਲਦਾ ਪਿਆ ਹੈ। ਜੇ ਉਹ ਨਾਮ ਜੱਪਦਾ ਹੈ, ਆਪਾਂ ਵੀ ਜੱਪੀਏ। ਜੇ ਉਹ ਨਿਮਰਤਾ ਵਿਚ ਰਹਿੰਦਾ ਹੈ, ਅਸੀਂ ਵੀ ਰਹੀਏ। ਜੇ ਆਤਮਕ ਜੀਵਨ ਦੀ ਰੀਸ ਕਰਕੇ ਤੇ ਇਥੇ ਰੀਸ ਦਾ ਅਰਥ ਨੈਗੇਟਿੱਵ ਨਹੀਂ ਲੈਣਾ, ਪਾਖੰਡ ਨਹੀਂ ਲੈਣਾ। ਪਰ ਜਦੋਂ ਅਸੀਂ ਕਿਸੇ ਕਰਨੀ ਵਾਲੇ ਦੀ ਰੀਸ ਕਰਕੇ ਉਸਦੀ ਤਰ੍ਹਾਂ ਪਹਿਰਾਵਾ ਤਾਂ ਪਾ ਲੈਂਦੇ ਹਾਂ, ਬਾਹਰੋਂ ਸੱਚੇ ਹੋਣ ਦਾ ਦਾਅਵਾ ਕਰਦੇ ਹਾਂ, ਪਰ ਅੰਦਰ ਹਿਰਦਾ ਸਾਡਾ ਕਪਟ ਮੈਲ ਨਾਲ ਭਰਿਆ ਹੈ ਤਾਂ ਇਸਦਾ ਕੋਈ ਲਾਭ ਨਹੀਂ। ਉਸ ਕਰਨੀ ਵਾਲੇ ਦਾ ਆਤਮਕ ਜੀਵਨ ਵੀ ਅਪਨਾਅ। ਉਸ ਦੀ ਤਰ੍ਹਾਂ ਬਾਹਰੋਂ ਬਣਨ ਦਾ ਢੌਂਗ ਨਾ ਕਰ। ਖ਼ੁਦ ਵੀ ਸੱਚ 'ਤੇ ਚੱਲ ਅਤੇ ਹੋਰਨਾਂ ਨੂੰ ਵੀ ਇਸ ਰਾਹ 'ਤੇ ਚੱਲਣ ਦੀ ਪ੍ਰੇਰਨਾ ਦੇ, ਫਿਰ ਗੱਲ ਬਣਦੀ ਹੈ। ਅੱਜ ਸੱਚ ਜਾਣੋ, ਜਿਹੜੀ ਭੀੜ ਧਰਮ ਅਸਥਾਨਾਂ 'ਤੇ ਮਿਲਦੀ ਹੈ, ਉਹ ਬਹੁਤੀ ਭੀੜ ਕੇਵਲ ਆਪਣੇ ਸੰਸਾਰ ਲਈ ਹੈ, ਪ੍ਰਲੋਕ ਲਈ ਨਹੀਂ। ਪ੍ਰਲੋਕ ਲਈ ਕੋਈ ਟਾਵਾਂ-ਟਾਵਾਂ ਆਉਂਦਾ ਹੈ। ਗੁਰੂ ਅਰਜਨ ਦੇਵ ਜੀ ਦੀ ਸੁਖਮਨੀ ਸਾਹਿਬ ਦੀ ਬਾਣੀ ਵਿਚ ਅਸੀਂ ਬਚਨ ਪੜ੍ਹਦੇ ਹਾਂ-

*ਆਪਸ ਕਉ ਕਰਮਵੰਤੁ ਕਹਾਵੈ॥*

ਕਰਮਵੰਤ ਦਾ ਅਰਥ ਹੈ ਮੈਂ ਸ਼ੁੱਭ ਕਰਮੀ ਹਾਂ।

*ਜਨਮਿ ਮਰੈ ਬਹੁ ਜੋਨਿ ਭ੍ਰਮਾਵੈ॥*

(ਅੰਗ ੨੭੮)

ਜੰਮਦਾ ਤੇ ਮਰਦਾ ਹੈ, ਅੰਦਰ ਦੀ ਹਉਮੈ ਨਹੀਂ ਮਿਟੀ। ਅਸੀਂ ਬਾਹਰ ਦੇ ਕਰਮ ਕਾਂਡਾਂ ਨੂੰ ਰੱਬ ਦੀ ਪ੍ਰਾਪਤੀ ਨਾ ਸਮਝੀਏ। ਗੁਰੂ ਗੋਬਿੰਦ ਸਿੰਘ ਜੀ ਨੇ ਇਹੀ ਬਚਨ ਕਿਹਾ ਸੀ ਕਿ ਅੰਦਰ ਦੀ ਪ੍ਰੀਤ ਤੇ ਪ੍ਰਤੀਤ ਨੂੰ ਪ੍ਰਪੱਕ ਕਰੀਏ, ਬਾਹਰ ਦੇ ਪਾਖੰਡ ਛੱਡ ਦੇਈਏ। ਦਿਖਾਵੇ ਨਾਲ ਕਦੀ ਰੱਬ ਨਹੀਂ ਮਿਲਦਾ।

ਦੋ ਗੱਲਾਂ ਆਮ ਤੌਰ 'ਤੇ ਲੋਕ ਕਹਿੰਦੇ ਹਨ ਕਿ ਭੋਗ, ਭੋਜਨ ਇਹ ਦਿਖਾਵੇ ਵਿਚ ਨਹੀਂ। ਭੋਗ ਤੇ ਭੋਜਨ ਪਰਦੇ ਵਿਚ ਹੀ ਹੈ ਤੇ ਤੀਜੀ ਲੋਕ ਹੋਰ ਗੱਲ ਕਹਿੰਦੇ ਹਨ ਕੇਵਲ ਭੋਗ, ਭੋਜਨ ਹੀ ਨਹੀਂ, ਭਜਨ ਵੀ ਦਿਖਾਵੇ ਤੋਂ ਰਹਿਤ ਹੋਣਾ ਚਾਹੀਦਾ ਹੈ। ਦਿਖਾਵਾ ਸਾਡੀ ਜ਼ਿੰਦਗੀ ਵਿਚ ਰੁਕਾਵਟ ਬਣੇਗਾ। ਮੇਰੇ ਧੰਨ ਗੁਰੂ ਕਲਗੀਆਂ ਵਾਲੇ ਨੇ ਬਹੁਤ ਸੋਹਣੀ ਇਕ ਉਦਾਹਰਨ ਦਿੱਤੀ ਹੈ। ਕਹਿੰਦੇ ਹਨ– ਕਈ ਬੰਦੇ ਐਵੇਂ ਉੱਚੀ ਉੱਚੀ ਰੋਈ ਜਾਣਗੇ। ਦੇਖੋ ਬੈਰਾਗ ਆਉਂਦਾ ਹੈ, ਇਸਦੇ ਵਿਚ ਕੋਈ ਸ਼ੱਕ ਨਹੀਂ। ਪਰ ਜੇ ਹੁਣ ਸੰਗਤ ਬੈਠੀ ਹੋਵੇ, ਰਾਮ ਰਾਮ ਜੱਪਦੇ ਹੋਣ, ਵਾਹਿਗੁਰੂ ਵਾਹਿਗੁਰੂ ਜੱਪਦਿਆਂ ਉੱਠ ਕੇ ਉੱਚੀ ਉੱਚੀ ਚੀਕਾਂ ਮਾਰਨ ਲੱਗ ਪੈਣ ਤਾਂ ਇਹ ਸਿਆਣਪ ਥੋੜੀ ਹੈ। ਕਹਿੰਦੇ ਹਨ, ਜੇ ਇਹ ਸਮਝੀਏ ਕਿ ਬੜਾ ਰੋਂਦਾ ਹੈ ਕੀਰਤਨ ਵਿਚ ਤਾਂ ਰੋਣ ਨਾਲ ਰੱਬ ਨਹੀਂ ਮਿਲਦਾ। ਜਿਸ ਦਿਨ ਨੌਜਵਾਨ ਦੀ ਮੌਤ ਹੋਈ, ਸਾਰੇ ਪਿੰਡ ਦੀਆਂ ਬੁੱਢੀਆਂ ਰੋ-ਰੋ ਕੇ ਕਮਲੀਆਂ ਹੋ ਗਈਆਂ। ਕੀ ਮਰਿਆ ਜੀਉਂਦਾ ਹੋ ਗਿਆ ਸੀ? ਕਹਿੰਦੇ ਨਹੀਂ। ਜੇ ਰੋਂਦਿਆਂ ਹੀ ਰੱਬ ਰੀਝਦਾ ਹੋਵੇ ਤਾਂ ਮਰਿਆਂ ਹੋਇਆਂ ਲਈ ਇਸਤਰੀਆਂ ਰੋਂਦੀਆਂ ਪਈਆਂ ਹਨ, ਉਹ ਜੀਉਂਦੇ ਕਿਉਂ ਨਾ ਹੋਏ? ਇਸਦੇ ਵਿਚ ਕੋਈ ਸ਼ੱਕ ਨਹੀਂ ਕਿ ਜੇ ਵੈਰਾਗ ਆਉਂਦਾ ਹੈ ਤਾਂ ਗੁਰੂ ਦੇ ਸਾਹਮਣੇ ਟਿੱਕ ਕੇ ਜੇ ਆਪਣੇ ਅੰਦਰ ਨੂੰ ਹੌਲਿਆਂ ਕਰ ਲਏਂਗਾ ਤਾਂ ਤੇਰਾ ਅੰਦਰ ਸਾਫ਼ ਹੋ ਜਾਏਗਾ। ਜੇ ਪ੍ਰਮਾਤਮਾ ਰਹਿਮ ਭਰੀ ਨਜ਼ਰ ਕਰ ਦੇਵੇ ਤਾਂ ਸੱਚ ਜਾਣੋ, ਜ਼ਿੰਦਗੀ ਸਫਲ ਹੈ। ਪ੍ਰਮਾਤਮਾ ਮਿਹਰ ਕਰੇ ਸਾਡਾ ਸਭ ਦਾ ਅੰਦਰ ਸਾਫ਼ ਹੋ ਜਾਏ। ਭੁੱਲਾਂ ਚੁੱਕਾਂ ਲਈ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਗੁਰ ਬਿਨੁ ਗਿਆਨੁ ਨ ਹੋਇ

ਸਿਰੀ ਰਾਗੁ ਮਹਲਾ ੧ ॥

*ਸਤਿਗੁਰੁ ਪੂਰਾ ਜੇ ਮਿਲੈ ਪਾਈਐ ਰਤਨੁ ਬੀਚਾਰੁ ॥*
*ਮਨੁ ਦੀਜੈ ਗੁਰ ਆਪਣੇ ਪਾਈਐ ਸਰਬ ਪਿਆਰੁ ॥*
*ਮੁਕਤਿ ਪਦਾਰਥੁ ਪਾਈਐ ਅਵਗਣ ਮੇਟਣਹਾਰੁ ॥ ੧ ॥*
*ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥*
*ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ ॥ ੧ ॥ ਰਹਾਉ ॥*
*ਗਿਆਨੁ ਧਿਆਨੁ ਧੁਨਿ ਜਾਣੀਐ ਅਕਥੁ ਕਹਾਵੈ ਸੋਇ ॥*
*ਸਫਲਿਓ ਬਿਰਖੁ ਹਰੀਆਵਲਾ ਛਾਵ ਘਣੇਰੀ ਹੋਇ ॥*
*ਲਾਲ ਜਵੇਹਰ ਮਾਣਕੀ ਗੁਰ ਭੰਡਾਰੈ ਸੋਇ ॥ ੨ ॥*

(ਅੰਗ ੫੯)

ਵਾਹਿਗੁਰੂ ਜੀ ਕਾ ਖਾਲਸਾ ॥
ਵਾਹਿਗੁਰੂ ਜੀ ਕੀ ਫਤਹਿ ॥

ਸਾਹਿਬ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਚਰਨ ਸ਼ਰਨ ਵਿਚ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਅੱਜ ਧੰਨ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦਾ ਪਹਿਲਾ ਪ੍ਰਕਾਸ਼ ਦਿਵਸ ਆਪ ਜੀ ਸਮੂਹ ਸੰਗਤ ਤੇ ਪ੍ਰਬੰਧਕ ਵੀਰ ਮਨਾ ਰਹੇ ਹੋ। ਹਜ਼ੂਰ ਨੇ ਅੱਜ ਮੇਹਰ ਕਰਕੇ ਇਸ ਗੱਲ ਨੂੰ ਪੱਕੀ ਤਰ੍ਹਾਂ ਦ੍ਰਿੜ੍ਹ ਕਰਾਇਆ ਹੈ ਕਿ ਸੰਸਾਰ ਦੇ ਲੋਕੋ ! ਆਤਿਮਕ ਗਿਆਨ ਅੰਦਰ ਦੀ ਬੰਦ ਖਲਾਸੀ ਅਤੇ ਵਿਕਾਰਾਂ ਦੇ ਬੰਧਨ ਕੇਵਲ ਸਮਰੱਥ ਗੁਰੂ ਹੀ ਤੋੜ ਸਕਦਾ ਹੈ। ਗੁਰੂ ਤੋਂ ਬਿਨਾਂ ਕੋਈ ਵੀ ਆਤਮਿਕ ਗਿਆਨ ਨਹੀਂ ਦੇ ਸਕੇਗਾ। ਆਉ ਇਸ ਅੰਮ੍ਰਿਤ ਬਚਨ ਨੂੰ ਅਧਾਰ ਬਣਾ ਕੇ ਇਸ ਦੀ ਵਿਚਾਰ ਅਸੀਂ ਅੱਜ ਪ੍ਰਾਰੰਭ ਕਰਨੀ ਹੈ। ਪ੍ਰਮੇਸ਼ਵਰ ਦੇ ਘਰ ਦਾ ਇਹ ਇਕ ਆਤਮਿਕ ਵਿਧਾਨ, ਆਤਮਿਕ ਸਿਧਾਂਤ ਹੈ ਕਿ ਸਤਿਗੁਰੂ ਤੋਂ ਬਿਨਾਂ ਰੂਹਾਨੀਅਤ ਦੇ ਗਿਆਨ ਦੀ ਪ੍ਰਾਪਤੀ ਨਹੀਂ ਹੋ ਸਕਦੀ। ਅੱਜ ਦਾਤਾਰ ਜੀ ਨੇ ਕਿਹਾ- ਭਾਈ ਰੇ ! ਹੇ ਮੇਰੇ ਵੀਰ ! ਹੇ ਮੇਰੇ ਭਰਾ !

*ਗੁਰ ਬਿਨੁ ਗਿਆਨੁ ਨ ਹੋਇ॥*

ਗੁਰੂ ਤੋਂ ਬਿਨਾਂ ਆਤਮਿਕ ਗਿਆਨ ਤੇ ਸੂਝ ਨਹੀਂ ਮਿਲਦੀ। ਜੇ ਤੈਨੂੰ ਭਰੋਸਾ ਨਹੀਂ, ਤਾਂ ਆਦਿਕਾਲ ਵਿਚ ਪੁਰਾਤਨ ਰਿਸ਼ੀ ਮਹਾਤਮਾ ਜਿਹੜੇ ਸਤਿ ਪੁਰਖ ਹੋਏ ਹਨ, ਤੂੰ ਉਹਨਾਂ ਨੂੰ ਜਾ ਕੇ ਪੁੱਛ ਲੈ। ਉਹ ਤੈਨੂੰ ਦੱਸਣਗੇ ਕਿ ਗੁਰੂ ਦੀ ਕਿੰਨੀ ਜ਼ਰੂਰਤ ਹੈ। ਫਿਰ ਇਸ ਸ਼ਬਦ ਵਿਚ ਰਹਾਉ ਦੀ ਤੁੱਕ ਵਿਚ ਹਜ਼ੂਰ ਨੇ ਤਿੰਨਾਂ ਸਤਿ ਪੁਰਖਾਂ ਦਾ, ਪੁਰਾਤਨ ਮਹਾਂਪੁਰਸ਼ਾਂ ਦਾ ਜ਼ਿਕਰ ਕੀਤਾ ਹੈ। ਕਹਿੰਦੇ ਹਨ-

*ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ॥*

ਜਾ ਕੇ ਪੁੱਛੋ, ਕਿਸ ਨੂੰ?

*ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ॥ ਰਹਾਉ॥*

ਬ੍ਰਹਮਾ ਜੀ ਨੂੰ, ਨਾਰਦ ਜੀ ਨੂੰ ਜਾਂ ਬੇਦ ਬਿਆਸ ਜੀ ਨੂੰ ਭਾਵੇਂ ਜਾ ਕੇ ਪੁੱਛ ਲਵੋ। ਉਹ ਵੀ ਤੈਨੂੰ ਇਕੋ ਅਵਾਜ਼ ਵਿਚ ਉੱਤਰ ਦੇਣਗੇ ਕਿ ਭਵਸਾਗਰ ਤੋਂ ਪਾਰ ਕਰ ਸਕਦਾ ਹੈ ਤਾਂ ਕੇਵਲ ਸਮਰੱਥ ਗੁਰੂ ਹੀ। ਕਿਉਂਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਅੰਮ੍ਰਿਤ ਬਾਣੀ ਵਿਚ ਕੋਈ ਪਾਵਨ ਪਵਿੱਤਰ ਅੰਗ ਇਸ ਤਰ੍ਹਾਂ ਦਾ ਨਹੀਂ ਕਿ ਜਿਸ ਵਿਚ ਸਤਿਗੁਰੂ ਜੀ ਨੇ ਗੁਰੂ ਦਾ ਜ਼ਿਕਰ ਨਾ ਕੀਤਾ ਹੋਵੇ। ਜਿਸ ਵਿਚ ਹਜ਼ੂਰ ਨੇ ਗੁਰੂ ਦੀ ਉਪਮਾ ਨਾ ਕੀਤੀ ਹੋਵੇ। ਜਿਸ ਵਿਚ ਸਤਿਗੁਰੂ ਨੇ ਇਸ ਸੰਸਾਰ ਦੇ ਲੋਕਾਂ ਨੂੰ ਸਮਰੱਥ ਗੁਰੂ ਦੇ ਬਚਨ ਕਮਾਉਣ ਵਾਸਤੇ ਨਾ ਕਿਹਾ ਹੋਵੇ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਤੁਸੀਂ ਆਪ ਪੜ੍ਹਦੇ ਹੋ। ਜਿਸ ਦਿਨ ਸਤਿਗੁਰੂ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵੱਖ-ਵੱਖ ਪੋਥੀਆਂ ਵਿਚੋਂ ਇਕ ਥਾਂ 'ਤੇ ਸੰਚਿਤ ਕਰ ਦਿੱਤੀ ਤਾਂ ਉਸ ਪੋਥੀ ਸਾਹਿਬ ਜੀ ਦਾ, ਤੇ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਗਿਆ। ਤੇ ਉਸ ਵੇਲੇ ਹਜ਼ੂਰ ਜੀ ਨੇ ਇਸ ਅੰਮ੍ਰਿਤ ਬਾਣੀ ਵਿਚ ਜੋ ਪਹਿਲਾਂ ਸਾਨੂੰ ਕਿਰਪਾ ਕਰਕੇ ਅੰਮ੍ਰਿਤ ਬਚਨ ਮੂਲ ਮੰਤਰ ਦੀ ਸਾਨੂੰ ਦਾਤ ਦਿੱਤੀ ਤੇ ਧੰਨ ਗੁਰੂ ਅਰਜਨ ਸਾਹਿਬ ਜੀ ਨੇ ਸਮੁੱਚੀ ਬਾਣੀ ਵਿਚ ਇਸ ਸ਼ਬਦ ਨੂੰ ਬਾਰ ਬਾਰ ਕਿਹਾ।

ਧੰਨ ਗੁਰੂ ਅਰਜਨ ਸਾਹਿਬ ਜੀ ਨੇ ਬੇਅੰਤ ਕਿਰਪਾ ਸਾਡੇ 'ਤੇ ਕੀਤੀ। ਸਭ ਤੋਂ ਪਹਿਲੀ ਦਾਤਾਰ ਜੀ ਨੇ ਮੂਲ ਮੰਤਰ ਦੀ ਦਾਤ ਪਹਿਲਾਂ ਸਾਨੂੰ ਬਖ਼ਸ਼ੀ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਇਕ ਦੀ ਹੀ ਉਪਮਾ ਹੈ, ਜਿਸ ਨੂੰ ੧ੴ ਕਹਿ ਦਿੱਤਾ ਹੈ। ਇਕ ਓਅੰਕਾਰ ਜੀ ਦੇ ਲੱਛਣ ਉਹ ਹਜ਼ੂਰ ਜੀ ਨੇ ਮੂਲ ਮੰਤਰਾਂ ਦੇ ਬਚਨਾਂ ਵਿਚ ਦਿੱਤੇ। ਇੰਝ ਕਹਿ ਲਈਏ ਕਿ ਮੂਲ ਮੰਤਰ ਦੀ ਵਿਆਖਿਆ ਸਤਿਗੁਰੂ ਜੀ ਨੇ ਕਿਰਪਾ ਕਰਕੇ ਪੂਰੇ ਜਪੁ ਜੀ ਸਾਹਿਬ ਵਿਚ ਕੀਤੀ ਹੈ ਤੇ ਜੇ ਜਪੁ ਜੀ ਸਾਹਿਬ ਜੀ ਦੀ ਸੰਪੂਰਨ ਵਿਆਖਿਆ ਪੜ੍ਹਨੀ ਹੋਵੇ ਤਾਂ ਸਾਰਾ ਗੁਰੂ ਗ੍ਰੰਥ ਸਾਹਿਬ ਬਾਕੀ ਸਾਰੀ ਜਪੁ ਜੀ ਸਾਹਿਬ ਜੀ ਦੀ ਹੀ ਵਿਆਖਿਆ ਕਰੇਗਾ। ਜਿਤਨੇ ਬਚਨ ਹਜ਼ੂਰ ਨੇ ਜਪੁ ਜੀ ਸਾਹਿਬ ਵਿਚ ਕੀਤੇ, ਉਹਨਾਂ ਸਾਰੇ ਬਚਨਾਂ ਦੀ ਵਿਆਖਿਆ ਗੁਰੂ ਗ੍ਰੰਥ

ਸਾਹਿਬ ਵਿਚ ਹੈ। ਇਹੀ ਕਾਰਨ ਹੈ ਕਿ ਪੁਰਾਤਨ ਵਿਦਵਾਨ ਇਕ ਓਅੰਕਾਰ ਨੂੰ ਬੀਜ ਮੰਤਰ ਕਹਿੰਦੇ ਹਨ। ਬੀਜ ਮੰਤਰ ਦਾ ਭਾਵ ਕਿ ਜੋ ਸਭ ਤੋਂ ਵੱਧ, ਸਭ ਤੋਂ ਪਹਿਲਾਂ ਜਿਸ ਦੀ ਗੱਲ ਕੀਤਾ ਜਾਣੀ ਹੈ, ਜੋ ਬੀਜ ਰੂਪ ਹੈ। ਹਜ਼ੂਰ ਨੇ ੴ ਕਿਹਾ ਹੈ। ਇਕ ਪ੍ਰਮਾਤਮਾ ਅਦੁੱਤੀ ਹੈ, ਜਿਸ ਵਰਗਾ ਹੋਰ ਕੋਈ ਨਹੀਂ। ਉਸ ਇਕ ਦੀ ਵਿਆਖਿਆ ਕਰਦਿਆਂ ਕਿਹਾ ਕਿ ਉਸ ਇਕ ਦੇ ਗੁਣ ਨਾਲ ਸਤਿਨਾਮੁ ਉਹ ਸਦੀਵ ਕਾਲ ਰਹਿਣ ਵਾਲਾ ਹੈ। ਉਸ ਦੀ ਹਸਤੀ ਨੂੰ ਕੋਈ ਨਹੀਂ ਮਿਟਾਉਣ ਵਾਲਾ। ਬਾਕੀ ਜਿੰਨਾ ਅਸੀਂ ਦੇਖਦੇ ਹਾਂ, ਉਹ ਸਭ ਕੁਝ ਇਕ ਦਿਨ ਚਲਾ ਜਾਏਗਾ, ਪਰ ਇਕ ਉਹ ਹੈ ਜੋ ਸਭ ਦਾ ਬੀਜ ਹੈ। ਉਸ ਨੇ ਕਦੀ ਵੀ ਬਿਨਸਨਾ ਨਹੀਂ ਤੇ ਉਸ ਦਾ ਨਾਮ ਸਤਿ ਹੈ ਤੇ ਬਾਕੀ ਜਿੰਨੇ ਨਾਮ ਅਸੀਂ ਲੈਂਦੇ ਹਾਂ, ਇਹ ਕਿਰਤਮ ਨਾਮ ਹਨ। ਜਿਹੜਾ ਸਤਿਨਾਮੁ ਹੈ ਉਹ ਅਸੀਂ ਲੋਕਾਂ ਨੇ ਨਹੀਂ ਦਿੱਤਾ। ਕਿਰਤਮ ਨਾਮ ਦਾ ਅਰਥ ਹੈ ਕਿ ਉਸ ਪਿਆਰੇ ਵਾਹਿਗੁਰੂ ਜੀ ਦੀ ਕੀਰਤ ਨੂੰ ਦੇਖਕੇ ਉਸ ਦੇ ਵੱਖ-ਵੱਖ ਨਾਮ ਰੱਖ ਦਿੱਤੇ। ਤੇ ਕਿਰਤਮ ਨਾਮ ਜਿਹੜਾ ਹੈ ਉਹ ਕੇਵਲ ਇਕ ਕਿਰਤ ਨੂੰ ਦੇਖ ਕੇ ਰੱਖਿਆ ਜਾਂਦਾ ਹੈ। ਪਰ ਪ੍ਰਮਾਤਮਾ ਕੇਵਲ ਇਕ ਕਿਰਤ ਨਹੀਂ ਕਰਦਾ। ਉਹ ਸਰਬ ਕਲਾ ਸਮਰੱਥ ਸਰਬ ਗੁਣ ਸੰਪੰਨ, ਸਰਬ ਦੇਸੀ ਤੇ ਸਰਬ ਵਿਆਪਕ ਹੈ।

ਹਜ਼ੂਰ ਜੀ ਨੇ ਜਪੁ ਜੀ ਸਾਹਿਬ ਜੀ ਦੀ ਇਕ ਪਉੜੀ ਵਿਚ ਇਸ ਤਰ੍ਹਾਂ ਬਿਆਨ ਕੀਤਾ ਹੈ-

*ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ॥*

ਕਿਸੇ ਨੂੰ ਤਾਣੁ ਤਾਕਤ ਮਿਲੀ, ਤੇ ਉਹ ਇਹ ਗਾਉਣ ਲੱਗ ਪਿਆ ਕਿ ਮੇਰਾ ਪ੍ਰਮਾਤਮਾ ਬੜਾ ਤਾਕਤ ਵਾਲਾ ਹੈ। ਉਸ ਨੂੰ ਕੇਵਲ ਪ੍ਰਮਾਤਮਾ ਕੋਲੋਂ ਹੀ ਤਾਕਤ ਨਜ਼ਰ ਆਈ।

*ਗਾਵੈ ਕੋ ਦਾਤਿ ਜਾਣੈ ਨੀਸਾਣੁ॥*

ਕਿਸੇ ਨੂੰ ਦਾਤ ਮਿਲੀ, ਉਸ ਨੇ ਪ੍ਰਮਾਤਮਾ ਦੀ ਨਿਸ਼ਾਨੀ ਜਾਣ ਕੇ ਦਾਤਾਰ ਕਹਿ ਦਿੱਤਾ।

*ਗਾਵੈ ਕੋ ਗੁਣ ਵਡਿਆਈਆ ਚਾਰ॥*

ਉਸ ਦੀਆਂ ਸੁੰਦਰ ਵਡਿਆਈਆਂ ਦੇਖ ਕੇ ਕਿਹਾ ਕਿ ਪ੍ਰਮਾਤਮਾ ਬੜਾ ਸੁੰਦਰ ਹੈ। ਪ੍ਰਮਾਤਮਾ ਦੇ ਗੁਣ ਬੜੇ ਸੁੰਦਰ ਹਨ।

*ਗਾਵੈ ਕੋ ਵਿਦਿਆ ਵਿਖਮੁ ਵੀਚਾਰੁ॥*

ਕਿਸੇ ਨੇ ਕਹਿ ਦਿੱਤਾ ਕਿ ਪ੍ਰਮਾਤਮਾ ਵਿਦਿਆ ਦਾ ਮਾਰਤੰਡ ਹੈ ਤੇ ਬਾਕੀ ਜਿਹੜੇ ਹਨ ਉਹਨਾਂ ਨੂੰ ਆਪਣੀਆਂ ਕਿਰਨਾਂ ਬਖ਼ਸ਼ਦਾ ਹੈ।

*ਗਾਵੈ ਕੋ ਸਾਜਿ ਕਰੇ ਤਨੁ ਖੇਹ॥*

ਗਾਵੈ ਕੋ ਜੀਅ ਲੈ ਫਿਰਿ ਦੇਹ॥
ਗਾਵੈ ਕੋ ਜਾਪੈ ਦਿਸੈ ਦੂਰਿ॥
ਗਾਵੈ ਕੋ ਵੇਖੈ ਹਾਦਰਾ ਹਦੂਰਿ॥
ਕਥਨਾ ਕਥੀ ਨ ਆਵੈ ਤੋਟਿ॥
ਕਥਿ ਕਥਿ ਕਥੀ ਕੋਟੀ ਕੋਟਿ ਕੋਟਿ॥

(ਜਪੁ ਜੀ ਸਾਹਿਬ)

ਹੁਣ ਇਹ ਨਾਮ ਹੈ। ਅਸੀਂ ਕਹਿ ਦਿੱਤਾ ਕਿ ਪ੍ਰਮਾਤਮਾ ਰਿਜ਼ਕ ਦਾਤਾ ਹੈ। ਤੇ ਜਿਸ ਦਿਨ ਸੰਸਾਰ ਵਿਚ ਕੋਈ ਵੀ ਰੋਟੀ ਭੋਗਣ ਵਾਲਾ, ਖਾਣ ਵਾਲਾ ਨਾ ਰਿਹਾ ਤਾਂ ਕੀ ਪ੍ਰਮਾਤਮਾ ਦਾ ਇਹ ਨਾਮ ਰਹੇਗਾ? ਨਹੀਂ, ਜੇ ਇਸ ਧਰਤੀ 'ਤੇ ਆਦਮਜਾਤ ਹੀ ਨਾ ਰਹੀ, ਤਾਂ ਪਾਪ ਕਿੰਨੇ ਕਰਨੇ ਹਨ ਤੇ ਪੱਤਤ ਪਾਵਨ ਕੌਣ ਹੋਵੇਗਾ। ਜੇ ਪਾਪੀ ਆਦਮ ਨਾਮ ਦੀ ਚੀਜ਼ ਹੀ ਕੋਈ ਨਹੀਂ ਇਥੇ ਤਾਂ ਫਿਰ ਪ੍ਰਮਾਤਮਾ ਦਾ ਪੱਤਤ ਪਾਵਨ ਵਾਲਾ ਗੁਣ ਤਾਂ ਨਾ ਰਿਹਾ। ਜੇ ਇਥੇ ਗ਼ਰੀਬ ਨਾ ਰਿਹਾ, ਇਨਸਾਨ ਨਹੀਂ ਰਹੇਗਾ, ਫਿਰ ਗ਼ਰੀਬ ਨਿਵਾਜ ਕਿਸ ਨੂੰ ਕਹਾਂਗੇ। ਪਰ ਯਾਦ ਰੱਖਿਓ, ਸਤਿਨਾਮ ਪਰਾ ਪੂਰਬਲਾ ਹੈ। ਸਤਿਨਾਮੁ ਦਾ ਅਰਥ ਹੈ ਕਿ ਬਾਕੀ ਸਭ ਕੁਝ ਖ਼ਤਮ ਹੋ ਸਕਦਾ ਹੈ ਪਰ ਜਿਹੜੀ ਪ੍ਰਮਾਤਮਾ ਦੀ ਆਪਣੀ ਹੋਂਦ ਵਾਲੀ ਖੇਡ ਹੈ ਤੇ ਜਿਹੜੀ ਪ੍ਰਮਾਤਮਾ ਦੇ ਨਾਮ ਦੀ ਕਲਾ ਹੈ, ਉਸ ਨੇ ਸਦਾ ਸਤਿ ਰਹਿਣਾ ਹੈ। ਉਹ ਕਦੇ ਵੀ ਬਿਨਸੇਗੀ ਨਹੀਂ। ਹਜ਼ੂਰ ਨੇ ਕਿਹਾ ੧ਓ ਸਤਿਨਾਮੁ।। ਆਪ ਕਹੋਗੇ ਮੂਲ ਮੰਤਰ ਦੇ ਅਰਥ ਕਿਉਂ? ਇਸ ਕਰਕੇ ਕਿ ਪੂਰਾ ਗੁਰੂ ਉਸ ਅੰਦਰ ਆਪ ਪ੍ਰਮਾਤਮਾ ਵਰਤਦਾ ਹੈ। ਜਿਹੜੇ ਪ੍ਰਮਾਤਮਾ ਦੇ ਲੱਛਣ ਹਨ ਉਹ ਪੂਰੇ ਗੁਰੂ ਦੇ ਲੱਛਣ ਹਨ ਤੇ ਜਿਹੜੀ ਪੂਰੇ ਗੁਰੂ ਦੇ ਅੰਦਰ ਰਹਿਮਤ ਹੈ, ਉਹ ਗੁਰੂ ਕਿਰਪਾ ਕਰਕੇ ਆਪਣੇ ਪੂਰਨ ਗੁਰੂ ਸਿੱਖ ਵਿਚ ਟਿਕਾਅ ਦੇਂਦੇ ਹਨ। ਹਜ਼ੂਰ ਨੇ ਕਿਹਾ ਕਰਤਾ ਪੁਰਖੁ ਸਭ ਕੁਝ ਬਣਾ ਕੇ ਸਾਰਿਆਂ ਵਿਚ ਸਮਾ ਗਿਆ। ਸਭ ਕੁਝ ਕਰਨ ਵਾਲਾ, ਪਰ ਕਰਕੇ ਦੂਰ ਨਹੀਂ ਜਾਂਦਾ। ਕਰਤਾ ਪੁਰਖੁ ਨਿਰਭਉ ਉਸ ਨੂੰ ਕਿਸੇ ਦਾ ਕੋਈ ਭੈਅ ਨਹੀਂ। ਪ੍ਰਮਾਤਮਾ ਕਦੀ ਕਿਸੇ ਕੋਲੋਂ ਡਰਦਾ ਨਹੀਂ। ਉਹਨੇ ਕਦੀ ਕਿਸੇ ਦੀ ਪ੍ਰਵਾਹ ਨਹੀਂ ਕੀਤੀ ਤੇ ਅਗਲਾ ਬਚਨ ਕੀਤਾ ਨਿਰਵੈਰੁ। ਜੇ ਉਹ ਨਿਰਭਉ ਹੈ, ਜੇ ਉਸ ਨੂੰ ਕਿਸੇ ਦਾ ਭੈਅ ਨਹੀਂ ਤੇ ਉਹ ਫਿਰ ਨਿਰਭੈ ਦਾ ਅਰਥ ਇਹ ਨਹੀਂ ਕਿ ਉਹ ਜ਼ੁਲਮੀ ਹੈ। ਹਰ ਇਕ ਬੰਦੇ ਨਾਲ ਵੈਰ ਕਮਾਉਂਦਾ ਹੈ। ਨਿਰਭਉ ਹੋਣ ਤੋਂ ਬਾਅਦ ਉਹਦਾ ਅਗਲਾ ਗੁਣ ਹੈ। ਇਹਨੀ ਤਾਕਤ ਰੱਖ ਕੇ ਵੀ ਕਿਸੇ ਨਾਲ ਵੈਰ ਨਹੀਂ ਕਮਾਉਂਦਾ। ਨਿਰਭਉ ਨਿਰਵੈਰ ਅਕਾਲ ਜਿਸ ਦੇ ਉੱਪਰ ਸਮੇਂ ਦੀ ਕੋਈ ਬੰਦਸ਼ ਨਹੀਂ। ਇਹ ਜੋ ਸਾਰਾ ਸੰਸਾਰ ਹੈ, ਇਹ ਅਕਾਲ ਦੇ ਅਧੀਨ ਹੈ। ਸਾਹਿਬ ਗੁਰੂ ਗੋਬਿੰਦ ਸਿੰਘ ਜੀ ਕਹਿੰਦੇ ਹਨ–

ਕਾਲ ਪਾਇ ਬ੍ਰਹਮਾ ਬਪੁ ਧਰਾ॥
ਕਾਲ ਪਾਇ ਸਿਵਜੂ ਅਵਤਰਾ॥

*ਕਾਲ ਪਾਇ ਕਰਿ ਬਿਸਨ ਪ੍ਰਕਾਸਾ॥*
*ਸਕਲ ਕਾਲ ਕਾ ਕੀਆ ਤਮਾਸਾ॥*

(ਚੌਪਈ ਸਾਹਿਬ)

ਪਰ ਉਹ ਪ੍ਰਮਾਤਮਾ ਉਸ ਦੇ ਉੱਪਰ ਨਾ ਮੌਤ ਦਾ ਅਰਥ, ਨਾ ਸਮੇਂ ਦਾ ਅਰਥ ਹੈ। ਅਸੀਂ ਕਾਲ ਦੇ ਅਧੀਨ ਹਾਂ। ਕਾਲ ਦਾ ਅਰਥ ਹੈ ਸਮਾਂ, ਕਾਲ ਦਾ ਅਰਥ ਹੈ ਮੌਤ। ਜਿਹੜਾ ਕਾਲ ਦੇ ਅਧੀਨ ਹੈ, ਉਸ ਨੂੰ ਮੌਤ ਆਏਗੀ ਕਿਉਂਕਿ ਸਮੇਂ ਦਾ ਸੁਭਾਅ ਹੈ-

*ਬਾਲ ਜੁਆਨੀ ਅਰੁ ਬਿਰਧਿ ਫੁਨਿ ਤੀਨਿ ਅਵਸਥਾ ਜਾਨਿ॥*

(ਅੰਗ ੧੪੨੮)

ਕਾਲ ਦਾ ਸੁਭਾਅ ਹੈ ਕਿ ਇਸ ਨੇ ਤਬਦੀਲੀ ਲਿਆਉਣੀ ਹੈ, ਜਿਸ ਉੱਪਰ ਸਮੇਂ ਦਾ ਕੋਈ ਅਸਰ ਨਹੀਂ। ਉਸ ਪ੍ਰਮਾਤਮਾ ਨੂੰ ਅਕਾਲ ਮੂਰਤਿ ਨਾਲ ਫਿਰ ਸ਼ਬਦ ਕਿਹਾ ਅਜੂਨੀ, ਉਸਨੇ ਕਦੀ ਜੂਨਾਂ ਵਿਚ ਨਹੀਂ ਆਉਣਾ ਤੇ ਨਾ ਉਹ ਜੂਨਾਂ ਵਿਚ ਆਉਂਦਾ ਹੈ। ਸੈਭੰ, ਸੁੱਤੇ ਸਿਧ ਪ੍ਰਕਾਸ਼ਮਾਨ ਹੈ। ਕਿਸੇ ਦੀ ਕੋਈ ਹਸਤੀ ਨਹੀਂ ਕਿ ਮੇਰੇ ਪ੍ਰਮਾਤਮਾ ਨੂੰ ਪੈਦਾ ਕਰ ਸਕੇ। ਉਸ ਦੀ ਹੋਂਦ, ਉਸ ਦਾ ਆਪਾ ਕਿਸੇ ਦਾ ਮੁਥਾਜ ਨਹੀਂ। ਸੁੱਤੇ ਸਿਧ ਪ੍ਰਕਾਸ਼ਮਾਨ ਹੈ। ਹੁਣ ਸੁੱਤੇ ਸਿਧ ਦੀ ਵਿਆਖਿਆ ਕਰੀਏ ਤੇ ਕਿਥੋਂ ਸ਼ਬਦ ਲਿਆਵਾਂਗੇ। ਤਾਂ ਸਾਹਿਬ ਨੇ ਕਿਹਾ-

*ਥਾਪਿਆ ਨ ਜਾਇ ਕੀਤਾ ਨ ਹੋਇ॥*
*ਆਪੇ ਆਪਿ ਨਿਰੰਜਨੁ ਸੋਇ॥*

(ਜਪੁ ਜੀ ਸਾਹਿਬ)

ਸੁੱਤੇ ਸਿਧ ਅਜੂਨੀ ਸੈਭੰ ਤੇ ਅਗਲਾ ਬਚਨ ਕੀਤਾ ਕਿ ਜੇ ਇਹੋ ਜਿਹੇ ਪਰੀਪੂਰਨ ਪ੍ਰਮਾਤਮਾ ਨੂੰ ਮਿਲਣਾ ਚਾਹੁੰਦਾ ਹੈਂ ਤਾਂ ਗੁਰੂ ਅਰਜਨ ਸਾਹਿਬ ਜੀ ਨੇ ਸਾਰੀ ਬਾਣੀ ਵਿਚ ਇਕ ਗੱਲ ਬਾਰ ਬਾਰ ਕਹੀ। ਗੁਰ ਪ੍ਰਸਾਦਿ॥ ਜੇ ਇਹੋ ਜਿਹੇ ਪਰੀਪੂਰਨ ਪ੍ਰਮਾਤਮਾ ੧ੴ ਵਿਚ ਅਭੇਦ ਹੋਣਾ ਹੈ ਤਾਂ ਆਪਣੀ ਜ਼ਿੰਦਗੀ ਵਿਚ ਗੁਰਪ੍ਰਸਾਦਿ॥ ਗੁਰੂ ਕ੍ਰਿਪਾ ਤੋਂ ਬਿਨਾਂ ਪ੍ਰਮਾਤਮਾ ਦੀ ਪ੍ਰਾਪਤੀ ਨਹੀਂ।

ਕਬੀਰ ਸਾਹਿਬ ਜੀ ਨੇ ਆਪਣੀ ਮੁਬਾਰਿਕ ਰਸਨਾ ਤੋਂ ਇਕ ਸ਼ਬਦ ਸਿਰਫ਼ ਇਸ ਪ੍ਰਥਾਏ ਉਚਾਰਣ ਕੀਤਾ ਹੈ ਕਿ ਇਹ ਬਾਣੀ ਕਿਵੇਂ ਆਉਂਦੀ ਹੈ। ਹੁਣ ਪਿਆਰਿਓ ! ਇਹ ਬਾਣੀ ਜਣੇ ਖਣੇ ਵਿਚ ਨਹੀਂ। ਕੁਝ ਪ੍ਰਮਾਤਮਾ ਦੀ ਕਿਰਪਾ ਦੇ ਨਿਵਾਜੇ ਹੋਏ ਅੰਦਰ ਜਿੰਨ੍ਹਾਂ ਨੇ ਪ੍ਰਭੂ ਦੀ ਭਗਤੀ ਪ੍ਰਮਾਤਮਾ ਦਾ ਚਿੰਤਨ, ਪ੍ਰਭੂ ਦੇ ਅੰਦਰ ਆਪਣੇ ਆਪ ਨੂੰ ਅਭੇਦ ਕੀਤਾ ਤੇ ਜਦੋਂ ਉਹਨਾਂ ਦਾ ਨਿੱਜ ਆਤਮਾ, ਪਰਮ ਆਤਮਾ, ਵਿਚ

*ਆਤਮਾ ਪਰਾਤਮਾ ਏਕੋ ਕਰੈ॥*
*ਅੰਤਰ ਕੀ ਦੁਬਿਧਾ ਅੰਤਰਿ ਮਰੈ॥*

(ਅੰਗ ੬੬੧)

ਜਦੋਂ ਉਹਨਾਂ ਦਾ ਨਿੱਜ ਆਤਮਾ ਪਰਮ ਆਪੇ ਵਿਚ ਜੁੜ ਗਿਆ ਤਾਂ ਉਸ ਤੋਂ ਬਾਅਦ ਜੋ ਕੁਝ ਉਹਨਾਂ ਨੇ ਅਨੁਭਵ ਕੀਤਾ, ਆਦਿ ਕਾਲ ਤੋਂ ਪ੍ਰਮਾਤਮਾ ਨੇ ਸੰਸਾਰ ਦੇ ਭਲੇ ਵਾਸਤੇ ਉਹਨਾਂ ਭਗਤਾਂ, ਉਹਨਾਂ ਅਵਤਾਰੀ ਪੁਰਸ਼ਾਂ ਤੇ ਗੁਰੂ ਸਹਿਬਾਨਾਂ ਦੀ ਰਸਨਾ ਤੋਂ ਉਹ ਬਚਨ ਕਢਾਏ ਜਿਹੜੇ ਬਚਨ ਸੰਸਾਰ ਦੇ ਲੋਕਾਂ ਨੂੰ ਕਰਤਾਰ ਤੱਕ ਜੋੜ ਦੇਂਦੇ ਸਨ। ਜੇ ਅਸੀਂ ਕਹੀਏ ਕਿ ਸ਼ਬਦ ਵਿਚ ਤਾਕਤ ਕੀ ਹੈ। ਅਤੇ ਕਈ ਇਹ ਵੀ ਕਹਿੰਦੇ ਹਨ ਕਿ ਸ਼ਬਦ ਨਾਲ ਕੀ ਬਣੇਗਾ। ਬਾਣੀ ਨਾਲ ਕੀ ਬਣੇਗਾ। ਮੈਂ ਬੇਨਤੀ ਕਰਦਾ ਹੁੰਦਾ ਹਾਂ ਕਿ ਦੁਨੀਆਂ ਦਾ ਕੋਈ ਸ਼ਬਦ ਐਸਾ ਨਹੀਂ, ਜਿਹੜਾ ਆਪਣੇ ਵਿਚ ਬੰਦੇ ਦੀ ਤਬਦੀਲੀ ਕਰਨ ਵਾਸਤੇ ਕੋਈ ਤਾਸੀਰ ਨਹੀਂ ਲੈ ਕੇ ਬੈਠਾ। ਹਰ ਸ਼ਬਦ ਦੀ ਆਪੋ ਆਪਣੀ ਤਾਸੀਰ ਹੈ। ਜੇ ਅਸੀਂ ਕਹਿੰਦੇ ਹਾਂ ਕਿ ਸ਼ਬਦ ਸੁਣ ਕੇ ਪ੍ਰਮਾਤਮਾ ਕਿਵੇਂ ਮਿਲ ਜਾਏਗਾ ਤਾਂ ਮੈਂ ਕਹਿੰਦਾ ਹਾਂ ਕਿ ਸ਼ਬਦ ਸੁਣਨ ਨਾਲ ਸਾਡੇ ਸਰੀਰ ਦਾ ਰੰਗ ਢੰਗ, ਸਾਡੀ ਸੋਚ ਸ਼ਕਤੀ ਵਿਚ ਇਕੋ ਦਮ ਤਬਦੀਲੀ ਆਉਂਦੀ ਹੈ। ਹੁਣ ਦੇਖੋ, ਆਪਾਂ ਬੈਠੇ ਹਾਂ। ਕੋਈ ਪ੍ਰੇਮ ਵਿਚ ਭਿੱਜਾ ਹੋਇਆ ਹਿਰਦਾ ਕਰੁਨਾ ਰੱਸ ਦੀ ਕੋਈ ਗੱਲ ਸੁਣਾਏ, ਕਰੁਨਾ ਮਈ ਸ਼ਬਦ ਗਾ ਕੇ ਸੁਣਾਏ, ਜੇ ਉਂਝ ਕੋਈ ਕਹੇ ਤੂੰ ਇਥੇ ਬੈਠਾ ਹੋਇਆ ਰੋ ਕੇ ਦਿਖਾ ਤਾਂ ਅੱਖਾਂ ਵਿਚੋਂ ਨੀਰ ਕਦੇ ਨਹੀਂ ਨਿਕਲੇਗਾ, ਪਰ ਜਦੋਂ ਕਰੁਨਾਮਈ ਸ਼ਬਦ ਸਾਡੇ ਹਿਰਦੇ ਨੂੰ ਸਪਰਸ਼ ਕੀਤੇ ਤੇ ਸਾਡੀਆਂ ਅੱਖਾਂ ਵਿਚੋਂ ਪਾਣੀ ਆਪਣੇ ਆਪ ਆ ਗਿਆ। ਕੀ ਇਹ ਸ਼ਬਦ ਦੀ ਤਾਸੀਰ ਨਹੀਂ ਕਿ ਕੰਨਾਂ ਵਿਚ ਸ਼ਬਦ ਪਏ ਤੇ ਅੱਖਾਂ ਵਿਚੋਂ ਪਾਣੀ ਆਪਣੇ ਆਪ ਆ ਗਿਆ। ਤੇ ਪਿਆਰਿਉ ! ਜਦੋਂ ਕਿਤੇ ਸੋਗ ਮਈ ਸ਼ਬਦ ਕਿਤੇ ਕੰਨਾਂ ਵਿਚ ਪੈਂਦੇ ਹਨ ਤਾਂ ਇਕੋ ਦਮ ਬੰਦੇ ਦਾ ਅੰਦਰ ਉਦਾਸ ਹੋ ਜਾਂਦਾ ਹੈ। ਜੇ ਕਾਮੁਕ ਬਿਰਤੀ ਵਾਲੇ ਸ਼ਬਦ ਪੈਂਦੇ ਹਨ, ਤਾਂ ਅੰਦਰ ਵਾਸ਼ਨਾ ਜਾਗਦੀ ਹੈ। ਜੇ ਕਿਸੇ ਦੇ ਧਨ ਦੀ ਗੱਲ ਚਲਦੀ ਹੈ ਤਾਂ ਅੰਦਰ ਲਾਲਚ ਦੀ ਪ੍ਰਵਿਰਤੀ ਸ਼ੁਰੂ ਹੋ ਜਾਂਦੀ ਹੈ। ਜੇ ਵਾਸ਼ਨਾਵਾਂ ਵਾਲੇ ਸ਼ਬਦ ਸੁਣ ਕੇ ਵੱਖ-ਵੱਖ ਬਦਲਾਅ ਹੁੰਦੇ ਹਨ ਤੇ ਜਦੋਂ ਰੱਬੀ ਬਾਣੀ ਤੇ ਭਗਤਾਂ ਦੇ ਹਿਰਦੇ ਦਾ ਸ਼ਬਦ ਸੁਣਾਂਗੇ ਤਾਂ ਇਹ ਸ਼ਬਦ ਸਾਡੇ ਅੰਦਰ ਨੂੰ ਪ੍ਰਮਾਤਮਾ ਦੇ ਘਰ ਤੱਕ ਕਿਉਂ ਨਹੀਂ ਲਿਜਾਏਗੀ।

ਮੇਰੇ ਕਲਗੀਧਰ ਪਿਤਾ ਜੀ ਨੂੰ ਇਕ ਵਾਰ ਸਿੱਖਾਂ ਨੇ ਪ੍ਰਸ਼ਨ ਕੀਤਾ ਸੀ ਕਿ ਮਹਾਰਾਜ! ਇਹ ਸ਼ਬਦ, ਇਹ ਬਾਣੀ ਸਾਡੇ ਅੰਦਰ ਕਿੰਨੀ ਕੁ ਤਬਦੀਲੀ ਲਿਆ ਸਕਦੀ ਹੈ? ਚੋਜੀ ਪ੍ਰੀਤਮ ਜੀ ਨੇ ਕਿਹਾ ਕਿ ਸ਼ਬਦ-ਗੁਰੂ, ਸ਼ਬਦ-ਉਪਦੇਸ਼, ਸਮਰੱਥ ਗੁਰੂ ਦੇਂਦਾ ਹੈ ਤੇ ਹਜ਼ੂਰ ਨੇ ਕਿਹਾ ਕਿ ਗੁਰੂ ਜਦੋਂ ਸ਼ਬਦ ਸੁਣਾਉਂਦਾ ਹੈ ਤਾਂ ਜੀਵ ਦਾ ਪਾਰ ਉਤਾਰਾ ਹੋ ਜਾਂਦਾ ਹੈ। ਗੁਰੂ ਕਲਗੀਧਰ ਨੂੰ ਪੁੱਛਿਆ ਇਹ ਬਾਣੀ ਕੀ ਹੈ? ਸ਼ਬਦ ਕੀ ਹੈ? ਦਰਅਸਲ ਵਿਚ ਬਾਣੀ ਸ਼ਬਦ ਦੀ ਕਦਰ ਵੀ ਲੋਕ ਉਸ ਸਮੇਂ ਜਾਣਦੇ ਹਨ ਜਦੋਂ ਇਹਨਾਂ ਦੇ ਅੰਦਰ ਪਿਆਸ ਪੈਦਾ ਹੋਵੇ। ਪਿਆਸ ਤੋਂ ਬਿਨਾਂ ਰੱਬੀ ਬਾਣੀ ਦੀ ਕੋਈ ਕਦਰ ਨਹੀਂ। ਕਿਸੇ ਦੇ ਘਰ ਵਿਚ ਦੁੱਖ ਆ ਜਾਏ, ਲੋਕ ਦਿਨ ਰਾਤ ਬਾਣੀ ਪੜ੍ਹਨਗੇ। ਕਿਸੇ ਪਰਿਵਾਰ ਦੇ ਜੀਅ ਨੂੰ ਕੋਈ ਰੋਗ ਲੱਗ ਜਾਏ, ਸਾਰੇ ਜੀਅ ਗੁਟਕੇ ਫੜ ਕੇ ਬੈਠ ਜਾਣਗੇ। ਸਾਹਿਬ ਕਹਿੰਦੇ ਹਨ ਕਿ ਜਿਥੋਂ ਕੋਈ ਸ਼ਬਦ ਆਉਂਦਾ ਹੈ, ਉਹ ਸ਼ਬਦ ਉਹੋ ਜਿਹੇ ਜੀਵਨ ਦੀ ਵਿਆਖਿਆ ਕਰਦਾ ਹੈ-

*ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ॥*

(ਅੰਗ ੪੭੪)

ਜੋ ਕੁਝ ਸਾਡੇ ਮੂੰਹ ਵਿਚੋਂ ਨਿਕਲਦਾ ਹੈ, ਉਹ ਸਾਡੇ ਅੰਦਰ ਦੀ ਤਰਜਮਾਨੀ, ਸਾਡੀ ਜਿੰਦ ਦੀ, ਸਾਡੇ ਅੰਦਰ ਦੇ ਜਿਹੜੇ ਜੀਵਨ ਹਨ, ਉਹਨੂੰ ਸ਼ਬਦ ਹੀ ਬਾਹਰ ਦਰਸਾਉਂਦਾ ਹੈ। ਇਸ ਬੰਦੇ ਦਾ ਅੰਦਰ ਕਿਸ ਤਰ੍ਹਾਂ ਦਾ ਹੈ। ਹਜ਼ੂਰ ਨੂੰ ਪੁੱਛਿਆ, ਮਹਾਰਾਜ ! ਇਹ ਸ਼ਬਦ, ਇਹ ਅੰਮ੍ਰਿਤ ਬਚਨ, ਇਹਨਾਂ ਦੀ ਵਡਿਆਈ ਕੀ ਹੈ? ਧੰਨ ਗੁਰੂ ਕਲਗੀਧਰ ਜੀ ਨੇ ਆਪਣੀ ਰਸਨਾ ਵਿਚੋਂ ਇਕ ਬਚਨ ਕਿਹਾ ਕਿ ਇਹ ਸ਼ਬਦ ਸਾਨੂੰ ਕਿਥੇ ਲੈ ਜਾਏਗਾ? ਆਪ ਰੋਜ਼ ਕਹਿੰਦੇ ਹੋ ਬਾਣੀ ਪੜ੍ਹੋ ਤੇ ਅੱਜ ਸਾਰੀਆਂ ਥਾਵਾਂ ਤੇ ਸ਼ਬਦ ਵੀ ਇਹ ਪੜ੍ਹੀ ਜਾਣੇ ਹਨ-

*ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥*

(ਅੰਗ ੯੨੦)

ਅਸੀਂ ਅੱਜ ਸਾਰਿਆਂ ਨੇ ਪੜ੍ਹਨਾ ਹੈ-

*ਆਇਓ ਸੁਨਨ ਪੜਨ ਕੋ ਬਾਣੀ॥*

(ਅੰਗ ੧੨੧੯)

ਅਸੀਂ ਅੰਮ੍ਰਿਤ ਬਾਣੀ ਵਿਚੋਂ ਪੜ੍ਹਨਾ ਹੈ ਕਿ-

*ਅੰਮ੍ਰਿਤ ਬਾਣੀ ਹਰਿ ਹਰਿ ਤੇਰੀ॥*
*ਸੁਣਿ ਸੁਣਿ ਹੋਵੈ ਪਰਮ ਗਤਿ ਮੇਰੀ॥*
*ਜਲਨਿ ਬੁਝੀ ਸੀਤਲੁ ਹੋਇ ਮਨੂਆ*
*ਸਤਿਗੁਰੂ ਕਾ ਦਰਸਨੁ ਪਾਇ ਜੀਉ॥*

(ਅੰਗ ੧੦੩)

ਮਹਾਰਾਜ! ਇਹ ਸ਼ਬਦ ਕੀ ਹੈ? ਧੰਨ ਗੁਰੂ ਕਲਗੀਧਰ ਜੀ ਨੇ ਇਕ ਬਚਨ ਕਿਹਾ ਹੈ। ਕਹਿਣ ਲੱਗੇ ਸੁਣਿਆ ਹੈ, ਰਵਾਇਤ ਹੈ, ਸੁਣਿਆ ਸ਼ਬਦ ਦਾ ਅਰਥ ਹੈ, ਕਿ ਇਹ ਲੋਕ-ਦੰਦ-ਕਥਾ ਹੈ ਕਿ ਖੁਮਾ ਪੰਛੀ ਦਾ ਖੰਭ ਕਿਸੇ ਵੀ ਇਨਸਾਨ ਦੇ ਹੱਥ ਆ ਜਾਏ। ਜੇਕਰ ਉਸ ਖੰਭ ਨਾਲ ਬੰਨ੍ਹ ਕੇ ਤੀਰ ਨੂੰ ਕਮਾਨ ਵਿਚੋਂ ਛੱਡਿਆ ਜਾਏ ਤਾਂ ਉਹ ਤੀਰ ਪਰਤ ਕੇ ਧਰਤੀ ਉੱਤੇ ਨਹੀਂ ਆਉਂਦਾ। ਕਿਉਂ ਜੀ? ਕਹਿਣ ਲੱਗੇ ਕਿ ਇਹ ਪਰੰਪਰਾ, ਇਹ ਰਵਾਇਤ ਕਹਿ ਲਉ ਜਾਂ ਕਹਾਵਤ ਕਹਿ ਲਉ ਕਿ ਜਿਸ ਖੁਮਾ ਪੰਛੀ ਦੇ ਖੰਭ ਨਾਲ ਤੀਰ ਨੂੰ ਬੰਨ੍ਹ ਕੇ ਅਸਮਾਨ ਵਿਚ ਛੱਡੀਏ, ਉਹ ਖੰਭ ਤੀਰ ਨੂੰ ਉਸ ਜਗ੍ਹਾ 'ਤੇ ਲੈ ਜਾਂਦਾ ਹੈ, ਜਿਸ ਜਗ੍ਹਾ 'ਤੇ ਖੁਮਾ ਪੰਛੀ ਬੈਠਾ ਹੁੰਦਾ ਹੈ। ਇਹ ਰਵਾਇਤ ਹੈ। ਗੁਰੂ ਸਾਹਿਬ ਕਹਿੰਦੇ ਹਨ, ਪਤਾ ਨਹੀਂ ਇਹ ਕਿਸੇ ਨੇ ਦੇਖਿਆ ਹੈ ਕਿ ਨਹੀਂ, ਪਰ ਇਕ ਗੱਲ ਚੇਤੇ ਰੱਖਿਉ ਕਿ ਇਹ ਧੁਰ ਕੀ ਬਾਣੀ ਸ਼ਬਦ ਉਹ ਪ੍ਰਮਾਤਮਾ ਦਾ ਪਾਵਨ ਪਵਿੱਤਰ ਸੰਦੇਸ਼ ਹੈ, ਜਿਸ ਨਾਲ ਆਪਣੀ ਸੁਰਤ ਨੂੰ ਜੋੜ ਕੇ ਕਿਤੇ

ਉਡਾਰੀ ਮਾਰ ਕੇ ਦੇਖਿਉ, ਇਹ ਸ਼ਬਦ ਉਸ ਘਰ ਵਿਚ ਲੈ ਜਾਏਗਾ, ਜਿਸ ਘਰ ਵਿਚੋਂ ਸ਼ਬਦ ਆਇਆ ਹੈ। ਕਬੀਰ ਸਾਹਿਬ ਜੀ ਨੇ ਇਕ ਸ਼ਬਦ ਕਿਹਾ-

*ਏਕ ਜੋਤਿ ਏਕਾ ਮਿਲੀ ਕਿੰਬਾ ਹੋਇ ਮਹੋਇ॥*
*ਜਿਤੁ ਘਟਿ ਨਾਮੁ ਨ ਊਪਜੈ ਫੂਟਿ ਮਰੈ ਜਨੁ ਸੋਇ॥ ੧॥*
*ਸਾਵਲ ਸੁੰਦਰ ਰਾਮਈਆ॥*
*ਮੇਰਾ ਮਨੁ ਲਾਗਾ ਤੋਇ॥ ੧॥ ਰਹਾਉ॥*
*ਸਾਧੁ ਮਿਲੈ ਸਿਧੁ ਪਾਈਐ*

ਉੱਨੀ ਦੇਰ ਤੱਕ ਸਿੱਧਤਾ ਨਹੀਂ ਜਿੰਨੀ ਦੇਰ ਤੱਕ ਸਮਰੱਥ ਗੁਰੂ ਨਹੀਂ ਮਿਲਦਾ। ਗੁਰੂ ਤੋਂ ਬਿਨਾਂ ਸਫਲਤਾ ਨਹੀਂ। ਗੁਰੂ ਹੋਵੇ ਤਾਂ ਅਗੋਂ ਚੇਲਾ ਵੀ ਹੋਵੇ। ਚੇਲੇ ਹੋਵੇ ਤਾਂ ਸਮਰੱਥ ਗੁਰੂ ਵੀ ਹੋਵੇ। ਇੰਝ ਕਹਿ ਲਈਏ ਕਿ ਸ਼ਬਦ ਹੋਵੇ ਪਰ ਉਸ ਸ਼ਬਦ ਨੇ ਵੀ ਅਸਰ ਤਾਂ ਕਰਨਾ ਹੈ ਜੇ ਜੁੜਨ ਵਾਲੀ ਸੁਰਤ ਹੋਵੇ। *ਦੁਹੁ ਮਿਲਿ ਕਾਰਜੁ ਉਪਜੈ*- ਦੋਵਾਂ ਨੂੰ ਮਿਲਣ ਦੇ ਨਾਲ ਜ਼ਿੰਦਗੀ ਦਾ ਕਾਰਜ ਸਫਲ ਹੋਵੇਗਾ, ਤੇ ਇਹਦਾ ਸੰਜੋਗ ਬਣੇਗਾ ਪ੍ਰਮਾਤਮਾ ਦਾ ਨਾਮ-

*ਸਾਧੁ ਮਿਲੈ ਸਿਧਿ ਪਾਈਐ॥*
*ਦੁਹੁ ਮਿਲਿ ਕਾਰਜੁ ਊਪਜੈ ਰਾਮ ਨਾਮ ਸੰਜੋਗੁ॥ ੨॥*

(ਅੰਗ ੩੩੫)

ਤੇ ਜਿਹੜਾ *ਦੁਹੁ ਮਿਲਿ ਕਾਰਜੁ ਊਪਜੈ ਹੈ* ਪ੍ਰਮਾਤਮਾ ਵਿਚ ਅਭੇਦ ਹੋ ਗਿਆ ਹੈ। ਉਹਨੂੰ ਸਾਹਿਬ ਨੇ ਫਿਰ ਕਿਹਾ ਹੈ- ਧੁਰ ਕੀ ਬਾਣੀ ਉਪਜਦੀ ਹੈ। ਇਹ ਕਬੀਰ ਸਾਹਿਬ ਜੀ ਦੇ ਅੰਦਰ ਦਾ ਚਾਨਣ ਹੈ। ਆਪਣਾ ਪ੍ਰਕਾਸ਼ ਹੈ। ਕਬੀਰ ਜੀ ਦਾ ਅੰਦਰ ਪਰਮ ਪ੍ਰਮਾਤਮਾ ਵਿਚ ਇਕ ਹੋ ਗਿਆ। ਸਰੀਰਕ ਤੌਰ 'ਤੇ ਵੱਖ ਦਿੱਸਦੇ ਸਨ, ਪਰ ਪਿਆਰਿਉ ! ਸਰੀਰ ਦਾ ਭੇਦ ਵੀ ਭੇਦ ਨਾ ਜਾਨੇ। ਅਸੀਂ ਇਕ ਪਾਸੇ ਕਹਿੰਦੇ ਹਾਂ ਕਿ ਦੇਹ ਬੜੀ ਕੀਮਤੀ ਹੈ, ਪਰ ਨਾਮ ਵਿਹੂਣੀ ਦੇਹ ਦੀ ਕੋਈ ਕੀਮਤ ਨਹੀਂ। ਤੇ ਇਸ ਨੂੰ ਵੀ ਭੁਲਿਉ ਨਾ ਕਿ ਨਾਮ ਵਿਚ ਰਚੀ ਹੋਈ ਦੇਹ ਦੀ ਧੂੜ ਵੀ ਪਾਰ ਉਤਾਰਾ ਕਰ ਜਾਂਦੀ ਹੈ।

ਗੁਰੂ ਤੇਗ ਬਹਾਦਰ ਜੀ ਦੇ ਇਹਨਾਂ ਬਚਨਾਂ ਨੂੰ ਯਾਦ ਰੱਖਣਾ ਕਿ ਇਨਸਾਨ ਦਾ ਜਾਮਾ ਕੱਪੜੇ ਬੰਦਿਆਂ ਵਾਲੇ, ਖਾਣਾ ਬੰਦਿਆਂ ਵਾਲਾ, ਬੋਲ ਬੰਦਿਆਂ ਵਾਲਾ ਪਰ ਕਰਤੂਤਾਂ ਪਸ਼ੂਆਂ ਵਾਲੀਆਂ? ਗੁਰੂ ਜੀ ਕਹਿੰਦੇ ਹਨ ਕਿ ਛੱਡੋ ਇਨ੍ਹਾਂ ਨੂੰ ਇਨਸਾਨ ਨਾ ਕਹੋ, ਹੈਵਾਨ ਕਹੋ। ਇਹ ਹੈਵਾਨ ਹੈ। ਦੂਜੇ ਪਾਸੇ ਰੱਬ ਦੀ ਰਜ਼ਾ, ਪ੍ਰਮਾਤਮਾ ਦੀ ਯਾਦ ਤੇ ਸਾਈਂ ਦੇ ਰੰਗ ਵਿਚ ਰੱਤਿਆ ਹੋਇਆ ਹੈ। ਕਹਿਣ ਲੱਗੇ ਕਿ ਇਸ ਨੂੰ ਇਨਸਾਨ ਨਾ ਕਹੋ, ਇਹ ਭਗਵਾਨ ਹੈ। ਜੇ ਹੈਵਾਨ ਹੈ,

*ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨਿ॥*

*ਜੈਸੇ ਸੂਕਰ ਸੁਆਨ ਨਾਨਕ ਮਾਨੋ ਤਾਹਿ ਤਨੁ॥*

(ਅੰਗ ੧੪੨੮)

ਤੇ ਦੂਜੇ ਪਾਸੇ ਕੌਣ ਭਗਵਾਨ? ਤੇ ਸਾਹਿਬ ਨੇ ਕਿਹਾ–

*ਜੋ ਪ੍ਰਾਨੀ ਨਿਸਿ ਦਿਨੁ ਭਜੈ ਰੂਪ ਰਾਮ ਤਿਹ ਜਾਨੁ॥*
*ਹਰਿ ਜਨਿ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥*

(ਅੰਗ ੧੪੨੭)

ਕਹਿਣ ਲੱਗੇ ਕਿ ਵੇਦਾਂ ਦੇ ਗਿਆਨ ਨੂੰ ਅਸੀਂ ਜੇ ਕਹੀਏ ਤਾਂ ਸਾਰਾ ਖੰਡਨ ਕੀਤਾ ਜਾਣਾ ਨਹੀਂ, ਖੰਡਨ ਨਾ ਕਰੀਏ ਸਾਰਾ। ਜਦੋਂ ਸਵਾਰਥੀ ਲੋਕਾਂ ਨੇ ਤੱਤ ਗਿਆਨ ਨੂੰ ਛੱਡ ਕੇ ਕੇਵਲ ਆਪਣੀ ਪੇਟ ਪੂਰਤੀ ਲਈ ਕਰਮ-ਕਾਂਡਾਂ ਨੂੰ ਪ੍ਰਧਾਨਤਾ ਦੇ ਦਿੱਤੀ ਤਾਂ ਚੇਤੇ ਰੱਖਿਉ, ਇੰਨੇ ਵੱਡੇ ਕੀਮਤੀ ਗ੍ਰੰਥਾਂ ਦਾ ਸੋਨਾ ਜਿਹੜਾ ਸੀ ਉਹ ਰੇਤ ਦੇ ਢੇਰ ਵਿਚ ਰੁਲ ਗਿਆ। ਇਹ ਜਿਹੜੀ ਧੁਰ ਕੀ ਬਾਣੀ ਹੈ ਨਾ, ਰੱਬੀ ਬਾਣੀ, ਪਿਆਰਿਉ ! ਇਹ ਤੇ ਬੱਦਲਾਂ ਦੀ ਬਰਸਾਤ ਹੈ। ਸਾਰੀਆਂ ਥਾਵਾਂ 'ਤੇ ਵਰਸਦੀ ਹੈ। ਕਬੀਰ ਸਾਹਿਬ ਦੇ ਅੰਦਰ ਬਾਣੀ ਆਈ ਤੇ ਲੋਕਾਂ ਨੇ ਮਜ਼ਾਕ ਉਡਾਇਆ ਤਾਂ ਉਸ ਮਹਾਂਪੁਰਸ਼ ਨੇ ਕਿਹਾ–

*ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ॥*
*ਜਿਉ ਕਾਸੀ ਉਪਦੇਸੁ ਹੋਇ ਮਾਨਸ ਮਰਤੀ ਬਾਰ॥*

(ਅੰਗ ੩੩੫)

ਇਸਨੂੰ ਕਾਂਸ਼ੀ ਦਾ ਮੰਤਰ ਕਿਹਾ ਗਿਆ। ਜਿਹੜਾ ਇਹ ਮੰਤਰ ਜੱਪੇ ਉਸ ਦਾ ਪਾਰ ਉਤਾਰਾ ਹੈ। ਕੋਈ ਗਾਵੈ, ਕਬੀਰ ਗਾਏ, ਰਵਿਦਾਸ ਗਾਏ, ਜੈ ਦੇਵ ਗਾਏ, ਸਦਨਾ ਗਾਏ, ਪੀਪਾ ਗਾਏ–

*ਕੋਈ ਗਾਵੈ ਕੋ ਸੁਣੈ ਹਰਿ ਨਾਮਾ ਚਿਤੁ ਲਾਇ॥*
*ਕਹੁ ਕਬੀਰ ਸੰਸਾ ਨਹੀ ਅੰਤਿ ਪਰਮ ਗਤਿ ਪਾਇ॥*

(ਅੰਗ ੩੩੫)

ਕਹਿੰਦੇ ਹਨ, ਮੈਂ ਤੈਨੂੰ ਲਿਖ ਕੇ ਦੇ ਜਾਂਦਾ ਹਾਂ । ਸ਼ੱਕ ਨਾ ਕਰੀਂ। ਤੈਨੂੰ ਪਰਮ ਗਤੀ ਦੀ ਪ੍ਰਾਪਤੀ ਹੋਵੇਗੀ। ਮੈਂ ਬੇਨਤੀ ਕਰਦਾ ਪਿਆ ਸਾਂ ਕਿ ਹਰ ਸ਼ਬਦ ਦੀ ਤਾਸੀਰ ਹੈ। ਕਰੁਣਾਮਈ ਸ਼ਬਦ ਅੱਖਾਂ ਵਿਚੋਂ ਪਾਣੀ ਪੈਦਾ ਕਰਦੇ ਹਨ, ਸੋਗ ਮਈ ਸ਼ਬਦ ਅੰਦਰ ਉਦਾਸੀ ਪੈਦਾ ਕਰਦੇ ਹਨ। ਵੀਰ ਰਸੀ ਸ਼ਬਦਾਵਲੀ ਕਾਇਰਤਾ ਨੂੰ ਦੂਰ ਕਰਦੀ ਹੈ। ਤੇ ਚੇਤੇ ਰਖਿਉ ਕਿ ਕੌੜੇ ਬੋਲ ਬੰਦੇ ਦੇ ਅੰਦਰ ਨੂੰ ਸਾੜਦੇ ਹਨ। ਤੇ ਜਿਸ ਦੇ ਕੰਨਾਂ ਵਿਚ ਪੈਂਦੇ ਹਨ, ਉਹਦੇ ਅੰਦਰ ਨੂੰ ਵੀ ਸਾੜਦੇ ਹਨ। *ਨਾਨਕ ਫਿਕੈ ਬੋਲਿਐ* ਹੁਣ ਬੋਲਿਐ ਦਾ ਅਰਥ ਕੀ ਹੈ, ਸ਼ਬਦ ਹੀ ਹੈ ਨਾ।

*ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ॥*

(ਅੰਗ ੪੭੩)

ਜੇ ਫਿੱਕਾ ਸ਼ਬਦ ਬੋਲਣ ਦੇ ਨਾਲ ਤਨ ਤੇ ਮਨ ਫਿੱਕਾ ਹੈ, ਤਾਂ ਅੰਮ੍ਰਿਤ ਬਚਨ ਬੋਲਣ ਨਾਲ ਤਨ ਤੇ ਮਨ ਅੰਮ੍ਰਿਤ ਮਈ ਕਿਉਂ ਨਹੀਂ ਹੋਏਗਾ। ਬਾਬੇ ਫ਼ਰੀਦ ਨੇ ਤਾਂ ਸ਼ਬਦਾਂ ਦੀ ਗੱਲ ਕਰਦਿਆਂ ਇਥੋਂ ਤੱਕ ਕਿਹਾ ਕਿ ਪਿਆਰਿਆ ! ਕੇਵਲ ਤਨ ਤੇ ਮਨ ਫਿੱਕਾ ਹੀ ਨਹੀਂ, ਸ਼ਬਦ ਵਿਚ ਇੰਨੀ ਵੱਡੀ ਸਮਰੱਥਾ ਹੈ ਕਿ ਕੌੜਾ ਸ਼ਬਦ ਕੋਈ ਬੋਲੇ ਤਾਂ ਸੀਨੇ ਚੀਰ ਕੇ ਬੰਦਿਆਂ ਦੇ ਅੰਦਰ ਤੋੜ ਦੇਂਦਾ ਹੈ। ਅਤੇ ਕੋਈ ਜੇ ਰੱਬੀ ਸ਼ਬਦ ਬੋਲੇ ਤਾਂ ਕਰੋੜਾਂ ਜਨਮਾਂ ਦੇ ਟੁੱਟਿਆਂ ਹੋਇਆਂ ਨੂੰ ਜੋੜ ਦੇਂਦਾ ਹੈ। ਪਿਆਰਿਉ ! ਜੇ ਕੰਨਾਂ ਵਿਚ ਗਏ ਹੋਏ ਸ਼ਬਦ ਅੰਦਰ ਤੋੜ ਸਕਦੇ ਹਨ ਤਾਂ ਬਾਬੇ ਨਾਨਕ ਦਾ ਸ਼ਬਦ ਕਰੋੜਾਂ ਜਨਮਾਂ ਦੇ ਟੁੱਟਿਆਂ ਹੋਇਆਂ ਨੂੰ ਜੋੜ ਵੀ ਸਕਦਾ ਹੈ। ਹਜ਼ੂਰ ਕਹਿੰਦੇ ਹਨ ਕਿ ਇਹ ਬਾਣੀ ਆਈ ਜਿਸਨੇ ਸਾਡੇ ਅੰਦਰ ਨੂੰ ਟਿਕਾਅ ਦਿੱਤਾ। ਰੱਸ ਭਰ ਦਿੱਤਾ। ਅੱਜ ਮੇਰੇ ਧੰਨ ਗੁਰੂ ਨਾਨਕ ਸਾਹਿਬ ਨੇ ਇਕ ਬਚਨ ਕਿਹਾ ਹੈ। ਅੱਜ ਦੇ ਸ਼ਬਦ ਦੀ ਰਹਾਉ ਦੀ ਤੁੱਕ ਹੈ-

*ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ॥*

ਭਰਾਵੋ ! ਹੇ ਵੀਰੋ ! ਗੁਰੂ ਤੋਂ ਬਿਨਾਂ ਆਤਮਿਕ ਗਿਆਨ ਨਹੀਂ। ਬਾਹਰ ਦੀਆਂ ਬਾਤਾਂ ਦਾ ਗਿਆਨ ਨਹੀਂ, ਉਹ ਗਿਆਨ ਜਿਸ ਨੂੰ ਗੁਰੂ ਸਾਹਿਬ ਨੇ ਕਿਹਾ ਕਿ ਉਹ ਗਿਆਨ ਜਿਸ ਗਿਆਨ ਨੂੰ ਅਨੇਕਾਂ ਲੋਕ ਲੋਚਦੇ ਹਨ। ਇਕ ਹੈ ਗਿਆਨ ਦੇ ਸ਼ਬਦ ਤੇ ਇਕ ਹੈ ਅੰਦਰ ਦਾ ਗਿਆਨ। ਅੰਦਰ ਦਾ ਗਿਆਨ ਤੇ ਗਿਆਨ ਦੇ ਸ਼ਬਦਾਂ ਦਾ ਬੜਾ ਅਰਥ ਹੈ। ਭਾਈ ਸਾਹਿਬ ਨੇ ਭਾਵੇਂ ਉਦਾਹਰਣਾਂ ਵੀ ਦਿੱਤੀਆਂ ਹਨ ਪਰ ਆਤਮਿਕ ਗਿਆਨ ਤੇ ਬਾਹਰ ਦੀਆਂ ਬਾਤਾਂ ਨਹੀਂ। ਗੁਰੂ ਤੋਂ ਬਿਨਾਂ ਅੰਦਰ ਦੀ ਸੋਝੀ ਪ੍ਰਮਾਤਮਾ ਨਾਲ ਜੁੜਨ ਵਾਲੀ ਸਮਰੱਥਾ ਨਹੀਂ ਪੈਦਾ ਕਰ ਸਕਦੀ। ਜੇ ਕਿਸੇ ਬੰਦੇ ਕੋਲੋਂ ਅੰਦਰ ਦਾ ਗਿਆਨ ਨਹੀਂ। ਉਹ ਗਿਆਨ ਦਾ ਦਾਤਾ ਸਮਰੱਥ ਗੁਰੂ ਹੈ। ਉਹ ਗਿਆਨ ਗੁਰੂ ਕੋਲੋਂ ਮਿਲਦਾ ਹੈ।

ਮੈਂ ਅਖ਼ੀਰ 'ਤੇ ਕਹਿੰਦਾ ਹਾਂ ਕਿ ਗੁਰੂ ਨੇ ਆਪਣੇ ਸਿੱਖ ਦੀ ਝੋਲੀ ਵਿਚ ਤਿੰਨ ਦਾਤਾਂ ਪਾਈਆਂ। ਪਹਿਲੀ ਦਾਤ ਦਿੱਤੀ ਸਿੱਖ ਨੂੰ ਸਿਮਰਨ ਦੀ, ਦੂਸਰੀ ਦਾਤ ਦਿੱਤੀ ਸਿੱਖ ਨੂੰ ਧਿਆਨ ਦੀ ਅਤੇ ਤੀਸਰੀ ਦਾਤ ਦਿੱਤੀ ਗੁਰੂ ਨੇ ਗਿਆਨ ਦੀ, ਕਿਉਂਕਿ ਗੁਰੂ ਤੋਂ ਬਿਨਾਂ ਉਹ ਗਿਆਨ ਨਹੀਂ। ਪਹਿਲਾਂ ਕਿਹਾ ਤੈਨੂੰ ਸਿਮਰਨ ਦਿੱਤਾ। ਵੈਸੇ ਤੇ ਪ੍ਰਮਾਤਮਾ ਨੇ ਕੋਈ ਜੀਵ ਐਸਾ ਨਹੀਂ ਪੈਦਾ ਕੀਤਾ, ਜਿਸ ਦੇ ਅੰਦਰ ਸਿਮਰਨ ਨਹੀਂ। ਜੇ ਅਸੀਂ ਕਹੀਏ ਕਿ ਸਿਮਰਨ ਤੋਂ ਬਿਨਾਂ ਸਵਾਲ ਹੀ ਨਹੀਂ ਪੈਦਾ ਹੁੰਦਾ। ਹਰ ਬੰਦੇ ਨੂੰ ਪ੍ਰਮਾਤਮਾ ਨੇ ਚਿੰਤਨ ਕਲਾ ਦਿੱਤੀ ਹੈ ਤੇ ਹਰ ਬੰਦਾ ਚਿੰਤਨ ਕਰਦਾ ਹੈ। ਪਰ ਇਹ ਗੱਲ ਕਹੀਏ ਕਿ ਕਿਸੇ ਦੇ ਅੰਦਰ ਚਿੰਤਨ ਕਿਸ ਦਾ ਚੱਲਦਾ ਹੈ। ਕੋਈ ਬੰਦਾ ਹੈ, ਉਸ ਨੂੰ ਸਿਮਰਨ ਵਿਚ ਪਤਾ ਨਹੀਂ ਸਿਮਰਨ ਕੀ ਚੀਜ਼ ਹੈ। ਜਦੋਂ ਸਿਮਰਨ ਕਰਦੇ ਹਾਂ, ਸਾਡਾ ਧਿਆਨ ਮਾਇਆ ਵੱਲ ਜਾਂਦਾ ਹੈ। ਚੇਤੇ ਰਖਿਓ,

ਜਿਹੜਾ ਧਿਆਨ ਮਾਇਆ ਵੱਲ ਜਾਂਦਾ ਹੈ, ਉਹ ਹੀ ਤਾਂ ਇਕ ਚਿੰਤਨ ਕਲਾ ਹੈ। ਉਸ ਚਿੰਤਨ ਕਲਾ ਨੂੰ ਅੰਤਰਮੁਖੀ ਕਰਨਾ ਹੈ। ਕੋੜਾ ਮਾੜਾ ਨਹੀਂ। ਜੇ ਸਦੀਆਂ ਭਰ ਜ਼ਮੀਨ ਥੱਲੇ ਦੱਬਿਆ ਰਹੇ ਤਾਂ ਕੀਮਤੀ ਹੀਰੇ ਦਾ ਰੂਪ ਧਾਰਨ ਕਰ ਜਾਂਦਾ ਹੈ। ਜਿਹੜੀ ਚਿੰਤਨ ਕਲਾ ਪ੍ਰਮਾਤਮਾ ਨੇ ਸਾਨੂੰ ਮਾਇਆ ਦੀ ਦਿੱਤੀ ਹੈ, ਜੇ ਕਦੀ ਅੰਤਰਮੁਖੀ ਹੋ ਜਾਏ ਤਾਂ ਇਹਦੇ ਵਿਚੋਂ ਗੁਰੂ ਦਾ ਸ਼ਬਦ ਰਤਨ ਨਿਕਲ ਆਉਂਦਾ ਹੈ।

ਚਿੰਤਨ ਕਲਾ ਮਾੜੀ ਨਹੀਂ। ਕੋਈ ਬੰਦਾ ਐਸਾ ਨਹੀਂ ਜਿਹੜਾ ਕਹੇ ਮੇਰੇ ਕੋਲ ਸਿਮਰਨ ਨਹੀਂ। ਸਿਮਰਨ ਸਭ ਕੋਲ ਹੈ, ਪਰ ਸਿਮਰਨ ਕਰਨ ਦੀ ਜਾਚ ਕੋਈ ਨਹੀਂ। ਗੁਰੂ ਨੇ ਕਿਹਾ ਤੂੰ ਸਿਮਰਨ ਕਰਨਾ ਹੀ ਹੈ ਤੇ ਸਿਮਰਨ ਮੈਂ ਤੈਨੂੰ ਦੇਂਦਾ ਹਾਂ ਕੂੰਜ ਵਰਗਾ।

*ਗੁਰ ਬਿਨੁ ਗਿਆਨੁ ਨ ਹੋਇ॥*

ਤੈਨੂੰ ਧਿਆਨ ਦੇਂਦਾ ਹਾਂ। ਸਿਮਰਨ ਤੋਂ ਬਾਅਦ ਹੀ ਧਿਆਨ ਨਿਕਲੇਗਾ। ਧਿਆਨ ਦੇਂਦਾ ਹਾਂ ਮੈਂ ਤੈਨੂੰ ਕਛੂਕੁਮੇ ਵਰਗਾ। ਤੈਨੂੰ ਮੈਂ ਗਿਆਨ ਦੇਵਾਂਗਾ ਕੋਇਲ ਵਰਗਾ। ਗੁਰੂ ਸਾਹਿਬ ਨੇ ਕਿਹਾ ਕਿ ਕੂੰਜ ਸਿਮਰਨ ਸਿਖੀ ਨਹੀਂ ਤੇ ਤੂੰ ਕੂੰਜ ਤੋਂ ਸਿਖ। ਕੂੰਜ ਵਰਗਾ ਸਿਮਰਨ, ਬੱਚੇ ਕਿਥੇ, ਕੂੰਜ ਕਿਥੇ, ਪਰ ਦੇਖ ਉਹਨਾਂ ਦੋਵਾਂ ਦਾ ਅੰਦਰ ਕਿੰਨਾ ਜੁੜਿਆ ਹੈ। ਕੂੰਜ ਆਪਣੀ ਚੁੰਜ ਵਿਚ ਦਾਨਾ ਭਰ ਕੇ ਬੱਚੇ ਨੂੰ ਚੇਤੇ ਕਰਦੀ ਹੈ। ਤੇ ਉਹਦੇ ਪੇਟ ਦਾ ਦਾਣਾ, ਬੱਚੇ 'ਤੇ ਅਸਰ ਕਰ ਜਾਂਦਾ ਹੈ। ਸ਼ਾਸਤਰਕਾਰ ਇਹ ਵੀ ਕਹਿੰਦੇ ਹਨ ਕਿ ਜਿਹੜਾ ਬੱਚਾ ਕੂੰਜ ਦੀ ਯਾਦ ਵਿਚੋਂ ਤੇ ਜਾਂ ਕਿਸੇ ਬੱਚੇ ਵਿਚੋਂ ਮਾਂ ਦੀ ਯਾਦ ਭੁੱਲ ਜਾਏ, ਤਾਂ ਉਸ ਬੱਚੇ ਦੀ ਮੌਤ ਹੋ ਜਾਂਦੀ ਹੈ। ਕੁਦਰਤ ਦਾ ਨਿਯਮ ਹੈ। ਤੇ ਪਿਆਰਿਆ ! ਬੰਦਾ ਉਸ ਦਿਨ ਮਰ ਜਾਂਦਾ ਹੈ ਜਿਸ ਦਿਨ ਰੱਬ ਦੀ ਇਸ ਦੇ ਅੰਦਰੋਂ ਯਾਦ ਭੁੱਲ ਜਾਏ। ਸਿਮਰਨ ਦਾ ਨਾ ਹੋਣਾ ਮੌਤ ਹੈ। ਬਾਬਾ ਜੀ ਨੇ ਤਾਂ ਹੀ ਬਾਣੀ ਵਿਚ ਕਿਹਾ ਕਿ ਚਿੱਤ ਕੂੰਜ ਵਰਗਾ ਕਰੀਂ। ਸਿਮਰਨ ਕੂੰਜ ਵਰਗਾ ਤੇ ਗੁਰੂ ਜੀ ਨੇ ਕਿਹਾ ਪਿਆਰਿਆ ! ਧਿਆਨ ਤੈਨੂੰ ਕੱਛੂਕੁਮੀ ਵਰਗਾ ਦਿੱਤਾ। ਪਰ ਤੂੰ ਜਿਤਨਾ ਮਰਜ਼ੀ ਦੂਰ ਹੋਵੀਂ ਪਰ ਧਿਆਨ ਕਰਕੇ, ਸ਼ਬਦ ਕਰਕੇ ਗੁਰੂ ਤੋਂ ਦੂਰ ਨਾ ਜਾਈਂ। ਰੱਬ ਮਿਹਰ ਕਰੇ, ਤੈਨੂੰ ਕਛੂਕੁਮੀ ਵਰਗਾ ਧਿਆਨ ਦੇਵੇ ਤੇ ਤੀਸਰੀ ਗੱਲ ਦਿੱਤੀ, ਜਿਸ ਗਿਆਨ ਵਿਚੋਂ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਹੋਂਦ ਵਿਚ ਆਵੇ। ਬਾਬਾ ਜੀ ਨੇ ਬਾਣੀ ਵਿਚ ਕਿਹਾ ਕਿ ਗਿਆਨ ਕਿਹੜਾ ਗੁਰੂ ਦੇਂਦਾ ਹੈ? ਕਹਿਣ ਲੱਗੇ-

*ਕਛੂ ਆਂਡਾ ਧਿਆਨੁ ਧਰਿ ਕਰਿ ਪਰਪਕੁ ਨਦੀ ਵਿਚਿ ਆਣੈ।*
*ਕੂੰਜ ਰਿਦੈ ਸਿਮਰਣੁ ਕਰੈ ਲੈ ਬੱਚਾ ਉਡਦੀ ਅਸਮਾਣੈ।*
*ਬਤਕ ਬੱਚਾ ਤੁਰਿਤੁਰੈ ਜਲ ਥਲ ਵਰਤੈ ਬਹਜਿ ਵਿਡਾਣੈ।*
*ਕੋਇਲ ਪਾਲੈ ਕਾਵਣੀ ਮਿਲਦਾ ਜਾਇ ਕੁਟੰਬਿ ਸਿਞਾਣੈ।*
*ਹੰਸ ਵੰਸੁ ਵਸਿ ਮਾਨਸਰਿ ਮਾਣਕ ਮੋਤੀ ਚੋਗ ਚੁਗਾਣੈ।*

*ਭੂਹ ਭਵਿਖਹੁ ਵਰਤਮਾਨ ਤ੍ਰਿਭਵਣ ਸੋਝੀ ਮਾਣੁ ਨਿਮਾਣੈ।*
*ਜਾਤੀ ਸੁੰਦਰ ਲੋਕੁ ਨ ਜਾਣੈ॥ ੯॥*

(ਵਾਰ ੧੧, ਪਉੜੀ ੯)

ਗੁਰਮੁਖੋ !

*ਗਿਆਨ ਧਿਆਨਿ ਸਿਮਰਣਿ ਸਦਾ ਸਤਿਗੁਰੁ ਸਿਖੁ ਰਖੈ ਨਿਰਬਾਣੈ॥*
*ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ॥*

ਗੁਰੂ ਤੋਂ ਬਿਨਾਂ ਗਿਆਨ ਨਹੀਂ। ਭੁੱਲਾਂ ਚੁੱਕਾਂ ਦੀ ਛਿਮਾ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

☆☆☆

# ਫਿਰਿ ਫਿਰਿ ਆਵਉ ਜਾਉ

ਸਿਰੀਰਾਗੁ ਮਹਲਾ ੧ ॥

*ਭੂਲੀ ਭੂਲੀ ਥਲਿ ਚੜਾ ਥਲਿ ਚੜਿ ਡੂਗਰਿ ਜਾਉ॥*
*ਬਨ ਮਹਿ ਭੂਲੀ ਜੇ ਫਿਰਾ ਬਿਨੁ ਗੁਰ ਬੂਝ ਨ ਪਾਉ॥*
*ਨਾਵਹੁ ਭੂਲੀ ਜੇ ਫਿਰਾ ਫਿਰਿ ਫਿਰਿ ਆਵਉ ਜਾਉ॥ ੭॥*
*ਪੁਛਹੁ ਜਾਇ ਪਧਾਊਆ ਚਲੇ ਚਾਕਰ ਹੋਇ॥*
*ਰਾਜਨੁ ਜਾਣਹਿ ਆਪਣਾ ਦਰਿ ਘਰਿ ਠਾਕ ਨ ਹੋਇ॥*
*ਨਾਨਕ ਏਕੋ ਰਵਿ ਰਹਿਆ ਦੂਜਾ ਅਵਰੁ ਨ ਕੋਇ॥ ੮॥ ੬॥*

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਗੁਰੂ ਗ੍ਰੰਥ ਸਾਹਿਬ ਸਤਿਗੁਰੂ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਇਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਗੁਰੂ ਨਾਨਕ ਸਾਹਿਬ ਜੀ ਨੇ ਅੱਜ ਦੇ ਇਸ ਅੰਮ੍ਰਿਤ ਬਚਨ ਦੇ ਅੰਦਰ ਉਹ ਲੋਕ ਜਿਹੜੇ ਪ੍ਰਭੂ ਦੀ ਭਾਲ ਵਿਚ ਪ੍ਰਮਾਤਮਾ ਦੀ ਖੋਜ ਵਿਚ ਚੱਲੇ ਹਨ, ਪਰ ਜਿਸ ਮਾਰਗ 'ਤੇ ਉਹ ਚੱਲਦੇ ਪਏ ਹਨ, ਸ਼ਾਇਦ ਉਹ ਮਾਰਗ ਪ੍ਰਭੂ ਦੇ ਘਰ ਨੂੰ ਨਾ ਜਾਂਦਾ ਹੋਵੇ। ਉਦਾਹਰਣ ਦੇ ਤੌਰ 'ਤੇ ਇਹਨਾਂ ਮਹਾਂਪੁਰਸ਼ਾਂ ਨੂੰ ਲੱਭਣ ਢੂੰਡਾਊ ਤੁਰੇ ਹਨ। ਉਹਨਾਂ ਦੀ ਨਿੰਦਿਆ ਨਹੀਂ, ਜੇ ਇਕ ਥੱਲ ਵਾਲੇ ਪਾਸੇ ਤੁਰਿਆ ਪ੍ਰਮਾਤਮਾ ਨੂੰ ਪਾਉਣ ਲਈ ਤਾਂ ਇਸ ਗੱਲ ਨੂੰ ਭੁੱਲਿਓ ਨਾ, ਰੱਬ ਦੀ ਦਇਆ ਹੈ ਜਿਹੜਾ ਘਰੋਂ ਇਕ ਵਾਰੀ ਚੱਲ ਪਿਆ ਹੈ, ਉਸਦੇ ਅੰਦਰ ਕਿਤੇ ਨਾ ਕਿਤੇ ਤਾਂ ਇਹ ਸਿੱਕ ਪਈ ਹੈ ਕਿ ਮੈਂ ਪਿਆਰੇ ਵਾਹਿਗੁਰੂ ਜੀ ਨੂੰ ਖ਼ੁਸ਼ ਕਰਨਾ ਹੈ। ਰਸਤਾ ਵੀ ਇਕ ਦਿਨ ਮਿਲੇਗਾ। ਜੰਗਲ ਨੂੰ ਤੁਰਿਆ ਜਾਂਦਾ ਹੈ, ਪਹਾੜ ਨੂੰ ਤੁਰਿਆ ਜਾਂਦਾ ਹੈ। ਇਕ ਗੱਲ ਤਾਂ ਜ਼ਰੂਰ ਹੈ ਕਿ ਉਸਦੇ ਮਨ ਵਿਚ ਕਿਤੇ ਨਾ ਕਿਤੇ ਇਹ ਬੀਜ ਪਿਆ ਹੈ ਕਿ ਮੇਰੀ ਜ਼ਿੰਦਗੀ ਦਾ ਕੋਈ ਮਕਸੱਦ ਹੈ। ਮੈਂ ਘਰ ਵਿਚ ਬੈਠਾ ਹਾਂ, ਮੈਂ ਖਾਂਦਾ ਹਾਂ, ਮੈਂ ਪੀਂਦਾ ਹਾਂ, ਹੰਢਾਉਂਦਾ ਹਾਂ, ਆਖ਼ਿਰ ਮੈਂ ਕਿਸ ਲਈ ਧਰਤੀ 'ਤੇ ਆਇਆ ਹਾਂ? ਜਿਸ ਦਿਨ ਮਨੁੱਖ ਦੇ ਮਨ ਵਿਚ ਇਹ ਸੋਚ ਫੁਰ ਪਏ ਕਿ ਮੇਰਾ ਧਰਤੀ 'ਤੇ ਆਉਣ ਦਾ ਮਕਸਦ ਕੋਈ ਹੋਰ ਹੈ, ਉਸ ਦਿਨ ਸਮਝਿਓ, ਪ੍ਰਮਾਤਮਾ ਦੀ ਦਇਆ ਦਾ ਇਕ ਕਦਮ

ਪੁੱਟਿਆ ਗਿਆ ਹੈ।

ਸਤਿਗੁਰੂ ਨੇ ਬਾਣੀ ਵਿਚ ਕੁਝ ਬਚਨ ਕਹੇ ਹਨ। ਇਕ ਹਜ਼ੂਰ ਦਾ ਬਚਨ ਆਉਂਦਾ ਹੈ ਕਿ ਜਿਹੜਾ ਬੰਦਾ ਦਿਨ ਚੜ੍ਹੇ ਤੋਂ ਲੈ ਕੇ ਰਾਤ ਤੱਕ ਸਿਰਫ਼ ਖਾਣ, ਪੀਣ ਅਤੇ ਇੰਦਰਿਆਂ ਦੇ ਰੱਸ ਵਿਚ ਮਗਨ ਹੈ, ਉਸ ਬੰਦੇ ਦਾ ਸਵੇਰੇ ਜਾਗਣਾ ਮਾਨੋ ਉਸਨੂੰ ਸੈਂਕੜੇ ਫੱਟਕਾਰਾਂ ਪੈਣਗੀਆਂ ਤੇ ਜਿਹੜੇ ਬੰਦੇ ਦਾ ਸਾਰਾ ਦਿਨ ਕੇਵਲ ਪਦਾਰਥਾਂ ਤੇ ਵਿਸ਼ਿਆਂ ਵਿਚ ਲੰਘਿਆ ਹੈ, ਰਾਤ ਨੂੰ ਕੀ ਆਸ ਕਰਾਂਗੇ ਕਿ ਸੁੱਤੇ ਹੋਏ ਬੰਦੇ ਨੂੰ ਪ੍ਰਮਾਤਮਾ ਦੀ ਯਾਦ ਆਏਗੀ। ਜੋ ਕੁਝ ਉਸਨੇ ਸਾਰਾ ਦਿਨ ਦੇਖਿਆ, ਜੋ ਕੁਝ ਉਸਨੇ ਸਾਰਾ ਦਿਨ ਸੁਣਿਆ, ਕੁਦਰਤੀ ਤੌਰ 'ਤੇ ਜ਼ਿਆਦਾ ਸੁਪਨਿਆਂ ਵਿਚ ਵੀ ਉਹ ਕੁਝ ਹੀ ਦੇਖੇਗਾ। ਬਾਬਾ ਜੀ ਨੇ ਕਿਹਾ ਕਿ ਜਿਹੜੇ ਜਾਗਦੇ ਰੱਬ ਨੂੰ ਚੇਤੇ ਨਹੀਂ ਕਰਦੇ, ਉਹਨਾਂ ਨੂੰ ਸੈਂਕੜੇ ਉਲਾਹਮੇ ਮਿਲਣਗੇ ਤੇ ਨਾਲ ਬਚਨ ਕੀਤਾ ਕਿ ਜਿਨ੍ਹਾਂ ਨੇ ਕੇਵਲ ਖਾ ਕੇ ਆਪਣੇ ਤਨ ਦਾ ਵਜ਼ਨ ਹੀ ਵਧਾਇਆ ਹੈ ਤੇ ਪ੍ਰਮਾਤਮਾ ਨੂੰ ਯਾਦ ਨਹੀਂ ਕੀਤਾ, ਧੰਨ ਗੁਰੂ ਗ੍ਰੰਥ ਸਾਹਿਬ ਕ੍ਰਿਪਾ ਕਰਦੇ ਹਨ ਕਿ ਉਹਨਾਂ ਲੋਕਾਂ ਦੇ ਜੀਵਨ ਨੂੰ ਪ੍ਰਭੂ ਘਰ ਵਿਚ ਧਿੱਕਾਰ ਕਿਹਾ ਜਾਏਗਾ।

ਖਾਣਾ, ਪੀਣਾ ਤੇ ਕੇਵਲ ਸੰਤਾਨ ਦੀ ਪੈਦਾਇਸ਼ ਦਾ ਨਾਮ ਮਨੁੱਖੀ ਜੀਵਨ ਨਹੀਂ। ਸਮਾਜਿਕ ਤੌਰ 'ਤੇ ਕਹਿ ਦੇਵਾਂਗੇ ਪਰ ਪ੍ਰਮਾਤਮਾ ਦੀ ਨਜ਼ਰ ਵਿਚ ਸਾਹਿਬ ਨੇ ਕਿਹਾ-

*ਸਉ ਉਲਾਮ੍ਹੇ ਦਿਨੈ ਕੇ*

ਦਿਨ ਵਿਚ ਸੌ ਉਲਾਹਮੇ ਮਿਲਦੇ ਹਨ।

*ਰਾਤੀ ਮਿਲਨ ਸਹੰਸ॥*

ਰਾਤ ਨੂੰ ਹਜ਼ਾਰਾਂ ਉਲਾਹਮੇ ਮਿਲਦੇ ਪਏ ਹਨ। ਕਿਉਂ ਜੀ? ਕਹਿਣ ਲੱਗੇ-

*ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ॥*

(ਅੰਗ ੭੯੦)

ਹੁਣ ਹੰਸ ਦਾ ਅਰਥ ਆਪ ਸਮਝਦੇ ਹੋ। ਹੰਸ ਅਸੀਂ ਉਸ ਪੰਛੀ ਨੂੰ ਕਹਿੰਦੇ ਹਾਂ, ਜਿਸਦੇ ਬਾਰੇ ਇਹ ਰਵਾਇਤ ਹੈ ਕਿ ਉਹ ਮਾਨਸਰੋਵਰ ਦੇ ਕਿਨਾਰੇ ਨੂੰ ਨਹੀਂ ਤਿਆਗਦਾ। ਉਹ ਮੋਤੀ ਚੁਣਦਾ ਹੈ। ਇਸਦੇ ਬਾਰੇ ਇਹ ਪ੍ਰਚਲਿਤ ਹੈ ਕਿ ਇਹ ਦੁੱਧ ਤੇ ਪਾਣੀ ਨੂੰ ਵੱਖ ਕਰਦਾ ਹੈ। ਇਕ ਹੰਸ ਮੋਤੀ ਚੁਣਨ ਵਾਲਾ, ਇਕ ਹੰਸ ਮਾਨਸਰੋਵਰ ਦੇ ਕੰਢੇ ਰਹਿਣ ਵਾਲਾ, ਇਕ ਹੰਸ ਦੁੱਧ ਤੇ ਪਾਣੀ ਨੂੰ ਵੱਖ ਕਰਨ ਵਾਲਾ ਤੇ ਜੇ ਉਹ ਮਰੇ ਹੋਏ ਪਸ਼ੂਆਂ ਦੀਆਂ ਹੱਡੀਆਂ ਮੂੰਹ ਵਿਚ ਪਾ ਕੇ ਚੂੰਡੀ ਜਾਏ ਤਾਂ ਲੋਕ ਕਹਿਣਗੇ ਕਿ ਨਹੀਂ, ਇਹ ਤਾਂ ਨਾਮ ਦਾ ਹੀ ਹੰਸ ਹੈ, ਅਸਲ ਵਿਚ ਹੰਸਾਂ ਵਾਲੇ ਇਸ ਦੇ ਕੋਲ ਗੁਣ ਨਹੀਂ। ਐ ਮਨੁੱਖ ! ਤੂੰ ਤਾਂ ਇਕ ਹੰਸ ਹੈਂ। ਤੇਰਾ ਵਸੇਬਾ ਸਤਿਸੰਗਤ ਮਾਨਸਰੋਵਰ ਦੇ ਕਿਨਾਰੇ ਚਾਹੀਦਾ ਹੈ, ਤੇਰੀ ਖ਼ੁਰਾਕ ਸ਼ਬਦ ਦੇ ਮੋਤੀ ਚਾਹੀਦੇ ਹਨ। ਵਾਹਿਗੁਰੂ ਮੇਹਰ ਕਰੇ ਤੂੰ ਦੁਰਮਤਿ ਨੂੰ ਤੇ ਗੁਰਮਤਿ ਨੂੰ ਨਖੇੜ ਸਕੇਂ ਤੇ ਜੋ ਕੁਝ ਮਨੁੱਖਾ

ਦੇਹੀ ਲੈ ਕੇ ਕੇਵਲ ਇਸ ਚਮੜੀ ਦੇ ਰੱਸ ਵਿਚ ਪੈ ਗਿਆ ਤਾਂ ਤੇਰੀ ਅਵਸਥਾ ਉਹ ਹੋਵੇਗੀ ਕਿ ਹੰਸ ਬਣਕੇ ਤੂੰ ਮਰੇ ਹੋਏ ਪਸ਼ੂਆਂ ਦੇ ਜਿਵੇਂ ਪਿੰਜਰ ਚੂੰਡਦਾ ਹੈਂ ਤੇ ਪਿਆਰਿਆ ! ਰੱਬ ਦੇ ਮਿਲਣ ਦੀ ਤਾਂਘ ਲੈ ਕੇ ਇਸ ਸੰਸਾਰ 'ਤੇ ਆਇਆ ਹੈਂ ਤੇ ਜੇ ਉਹ ਅੰਦਰ ਨਹੀਂ ਉਪਜੀ ਤਾਂ ਸਿਰਫ਼ ਤੇਰੀ ਬਿਰਤੀ ਵੀ ਕੇਵਲ ਚਮੜੀ ਤੱਕ ਸੀਮਤ ਹੈ। ਬਾਬਾ ਜੀ ਦੇ ਬਚਨ ਹਨ ਕਿ-

*ਸਉ ਓਲਾਮ੍ਹੇ ਦਿਨੈ ਕੇ ਰਾਤੀ ਮਿਲਨ੍ਹਿ ਸਹੰਸ॥*
*ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ॥*
*ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ॥*
*ਨਾਨਕ ਸਚੇ ਨਾਮ ਵਿਣੁ ਸਭੋ ਦੁਸਮਨੁ ਹੇਤੁ॥*

(ਅੰਗ ੭੯੦)

ਨਾਮ ਤੋਂ ਬਿਨਾਂ ਹਰੇਕ ਚੀਜ਼ ਤੈਨੂੰ ਡੋਬਣ ਵਾਲੀ ਹੈ। ਗੁਰੂ ਸਾਹਿਬ ਦਾ ਇਕ ਬਚਨ ਆਉਂਦਾ ਹੈ-

*ਆਹਰ ਸਭਿ ਕਰਦਾ ਫਿਰੈ॥*

(ਅੰਗ ੯੬੫)

ਆਹਰ ਦਾ ਅੱਖਰੀ ਅਰਥ ਹੈ ਉੱਦਮ। ਬੰਦਾ ਸਾਰੇ ਉੱਦਮ ਕਰਦਾ ਹੈ। ਅਸੀਂ ਆਪਣੇ ਤੋਂ ਸ਼ੁਰੂ ਕਰੀਏ। ਕੀ ਅਸੀਂ ਸਵੇਰ ਤੋਂ ਸ਼ਾਮ ਤੱਕ ਉੱਦਮ ਨਹੀਂ ਕਰਦੇ ? ਤੇ ਸਾਡੇ ਉੱਦਮ ਵਿਚ, ਸਾਡੇ ਪੁਰਸ਼ਾਰਥ ਵਿਚ, ਸਾਡੇ ਕਰਮਾਂ ਵਿਚ ਬਹੁਤ ਸਾਰੇ ਉੱਦਮ ਅਜਿਹੇ ਹਨ ਜਿਹੜੇ ਵਿਅਕਤੀ ਤੌਰ 'ਤੇ ਸਾਨੂੰ ਜ਼ਰੂਰਤ ਨਹੀਂ, ਪਰ ਆਉਣ ਵਾਲੇ ਸਮੇਂ ਵਿਚ ਉਸਦੀ ਲੋੜ ਹੈ। ਅਜੇ ਸਮਾਂ ਨਹੀਂ ਆਇਆ, ਪਰ ਅਸੀਂ ਸੰਚਿਤ ਪਹਿਲਾਂ ਕਰਦੇ ਹਾਂ। ਪ੍ਰਮਾਤਮਾ ਨੇ ਸਾਡੀ ਰਸੋਈ ਵਿਚ ਆਟਾ ਪਾਇਆ ਹੈ। ਉਸਦੀ ਦਾਤ ਅਸੀਂ ਖਾਂਦੇ ਪਏ ਹਾਂ। ਅਜੇ ਸਾਡਾ ਵਿਅਕਤੀ ਤੌਰ 'ਤੇ ਰਾਸ਼ਨ ਭੋਜਨ ਖਾਣ ਦੀ ਖ਼ੁਰਾਕ ਮੌਜੂਦ ਹੈ, ਪਰ ਅਸੀਂ ਬਾਹਰ ਬੈਠੇ ਜਿਹੜੀ ਕਿਰਤ ਕਰਦੇ ਹਾਂ, ਜੇ ਕੋਈ ਪੁੱਛੇ ਕਿ ਕਿਸ ਲਈ ਤਾਂ ਅਸੀਂ ਇਕੋ ਗੱਲ ਕਰਦੇ ਹਾਂ ਕਿ ਦਾਲ ਫੁਲਕਾ ਖਾਣਾ ਹੈ ਤੇ ਜੇ ਪੁੱਛ ਲਵੇ ਕਿ ਦਾਲ ਫੁਲਕੇ ਜੋਗਾ ਰਾਸ਼ਨ ਤਾਂ ਤੇਰੇ ਘਰ ਵਿਚ ਹੈ? ਕਹਾਂਗੇ ਕਿ ਨਹੀਂ, ਆਉਣ ਵਾਲੇ ਸਮੇਂ ਬਾਰੇ ਵੀ ਸੋਚਦੇ ਪਏ ਹਾਂ। ਲੋੜ ਦੀ ਚੀਜ਼ ਸਾਡੇ ਕੋਲ ਹੈ, ਪਰ ਪੁਰਸ਼ਾਰਥ ਸਾਡਾ ਆਉਣ ਵਾਲੇ ਸਮੇਂ ਲਈ ਹੈ ਕਿ ਜਿਹੜੇ ਆਉਣ ਵਾਲੇ ਦਿਨ ਹਨ, ਉਹ ਕਿਵੇਂ ਬਤੀਤ ਹੋਣਗੇ?

ਅਸੀਂ ਬਸਤਰ ਪਾ ਕੇ ਬੈਠੇ ਹਾਂ। ਅਜੇ ਗਰਮੀ ਦਾ ਮਹੀਨਾ ਹੈ, ਪਰ ਲੋਕ ਪਤਲੇ ਕੱਪੜੇ ਪਾਉਂਦੇ ਪਏ ਹਨ ਤੇ ਆਪ ਜੀ ਦੀਆਂ ਫੈਕਟਰੀਆਂ ਵਿਚ ਗਰਮ ਕੱਪੜੇ ਤਿਆਰ ਹੁੰਦੇ ਹੋਣਗੇ। ਜੇ ਪੁੱਛੇ ਕਿਉਂ? ਤਾਂ ਕਹਾਂਗੇ ਇਹ ਮਹੀਨੇ ਰਹਿਣੇ ਨਹੀਂ, ਵਿਅਕਤੀ ਤੌਰ 'ਤੇ ਇਹਨਾਂ ਦੀ ਲੋੜ ਨਹੀਂ, ਪਰ ਦੋ ਮਹੀਨਿਆਂ, ਤਿੰਨ ਮਹੀਨਿਆਂ ਤੋਂ ਬਾਅਦ ਇਹਨਾਂ ਦੀ ਲੋੜ ਪੈਣੀ ਹੈ।

ਇਹਨਾਂ ਦੀ ਲੋੜ ਪੈਣ ਤੋਂ ਪਹਿਲਾਂ ਇਹਨਾਂ ਦੀ ਤਿਆਰੀ ਕਰਦੇ ਪਏ ਹਾਂ। ਕੱਪੜਿਆਂ ਦੀ ਤਿਆਰੀ ਸਾਡੀ ਹੈ, ਪਰ ਅਜੇ ਵਿਅਕਤੀ ਤੌਰ 'ਤੇ ਗਰਮ ਕੱਪੜਾ ਨਹੀਂ ਪਾ ਸਕਾਂਗੇ। ਵਿਅਕਤੀ ਤੌਰ 'ਤੇ ਸਾਡੇ ਕੋਲ ਰਾਸ਼ਨ ਹੈ, ਪਰ ਅਸੀਂ ਆਉਣ ਵਾਲੇ ਸਮੇਂ ਲਈ ਸੰਚਿਤ ਕਰਦੇ ਹਾਂ। ਵਿਅਕਤੀ ਤੌਰ 'ਤੇ ਸਾਡੇ ਕੋਲ ਅਨੇਕਾਂ ਸਹੂਲਤਾਂ ਹਨ ਪਰ ਆਉਣ ਵਾਲੀਆਂ ਪੀੜੀਆਂ, ਹਾਲਾਂਕਿ ਬੱਚੇ ਦਾ ਵਿਆਹ ਕਰਕੇ ਅਜੇ ਦੋ ਚਾਰ ਦਿਨ ਹੋਏ ਹਨ ਤੇ ਉਸਦੇ ਘਰ ਸੰਤਾਨ ਦਾ ਨਾਮੋ-ਨਿਸ਼ਾਨ ਨਹੀਂ, ਪਰ ਉਸਦੀ ਸੰਤਾਨ ਲਈ ਵੀ ਅਸੀਂ ਸੋਚਦੇ ਪਏ ਹਾਂ ਕਿ ਕੱਲ ਨੂੰ ਉਹ ਕਿਥੋਂ ਖਾਣਗੇ, ਜਿਹੜਾ ਅਜੇ ਜੰਮਿਆ ਵੀ ਨਹੀਂ। ਪਰ ਪਿਆਰਿਉ ! ਇਹ ਨਹੀਂ ਅਜੇ ਪਤਾ ਲੱਗਾ ਕਿ ਮਰ ਕੇ ਵੀ ਕਿਤੇ ਜਾਣਾ ਹੈ ਤੇ ਇਸਦੀ ਵੀ ਲੋੜ ਹੈ। ਆਖ਼ਿਰ ਇਸਦੇ ਲਈ ਲੋੜ ਕਿਉਂ ਨਹੀਂ। ਬਾਬਾ ਜੀ ਨੇ ਕਿਹਾ

*ਆਹਰੁ ਸਭੁ ਕਰਦਾ ਫਿਰੈ*

ਆਹਰ ਦਾ ਅੱਖਰੀ ਅਰਥ ਹੈ ਉੱਦਮ। ਸਾਰੇ ਉੱਦਮ ਤੂੰ ਕਰ ਲੈ। ਖਾਣ ਦੇ, ਪਾਣ ਦੇ, ਰਹਿਣ ਦੇ, ਹੱਸਣ ਦੇ, ਖੇਡਣ ਦੇ, ਪਰ ਪਿਆਰਿਆ !

*ਆਹਰੁ ਇਕੁ ਨ ਹੋਇ॥*

ਇਹ ਵੀ ਉੱਦਮ ਕਰ ਲੈ ਕਿ ਇਕ ਵਾਹਿਗੁਰੂ ਵਾਲੇ ਪਾਸੇ ਵੀ ਚਾਰ ਕਦਮ ਪੁੱਟ ਲੈ। ਮਹਾਰਾਜ ਕਹਿੰਦੇ ਹਨ-

*ਨਾਨਕ ਜਿਤੁ ਆਹਰਿ ਜਗੁ ਉਧਰੈ*

ਜਿਸ ਕਰਮ ਨਾਲ ਇਸ ਸੰਸਾਰ ਸਾਗਰ ਤੋਂ ਪਾਰ ਹੋਣਾ ਹੈ,

*ਵਿਰਲਾ ਬੂਝੈ ਕੋਇ॥*

(ਅੰਗ ੯੬੫)

ਕੋਈ ਕਰੋੜਾਂ ਵਿਚੋਂ ਇਕ ਅੱਧਾ ਹੈ ਜਿਹੜਾ ਆਉਣ ਵਾਲੇ ਸਮੇਂ ਲਈ ਸਹੀ ਮਾਰਗ ਚੁਣ ਕੇ ਉਸ ਉੱਪਰ ਚੱਲਦਾ ਹੈ।

ਬਾਬਾ ਫ਼ਰੀਦ ਜੀ ਦਾ ਅਸੀਂ ਬਚਨ ਪੜ੍ਹਦੇ ਹਾਂ। ਉਹਨਾਂ ਨੇ ਅੰਦਰ ਦੀ ਹੂਕ ਤੋਂ ਆਪਣੀ ਰਸਨਾ ਤੋਂ ਇਹ ਬਚਨ ਕਹੇ ਹਨ ਤੇ ਜਿਨ੍ਹਾਂ ਗੁਰਮੁਖਾਂ ਨੇ ਬਾਬਾ ਫ਼ਰੀਦ ਜੀ ਦੇ ਬਚਨਾਂ ਨੂੰ ਪੜ੍ਹਿਆ ਹੈ ਤਾਂ ਉਹ ਖ਼ੁਦ ਮਹਿਸੂਸ ਕਰਨਗੇ ਕਿ ਉਸ ਮਹਾਂਪੁਰਸ਼ ਦੀ ਰਸਨਾ ਇੰਨੀ ਮਿੱਠੀ ਹੈ ਕਿ ਭਾਵੇਂ ਉਹ ਮੌਤ ਦੀ ਗੱਲ ਕਰਦੇ ਹਨ, ਪਰ ਉਸਦੇ ਵਿਚੋਂ ਝਿੜਕ ਨਹੀਂ ਪ੍ਰਤੀਤ ਹੁੰਦੀ। ਮੌਤ ਦੀ ਗੱਲ ਵਿਚੋਂ ਵੀ ਇੰਝ ਲੱਗਦਾ ਹੈ ਜਿਵੇਂ ਮਿੱਠੀ ਸ਼ਬਦਾਵਲੀ ਵਿਚ ਸਾਨੂੰ ਮੌਤ ਚੇਤੇ ਕਰਾਉਂਦੇ ਹਨ। ਜਿਵੇਂ ਅਸੀਂ ਉਹਨਾਂ ਦਾ ਬਚਨ ਪੜ੍ਹਦੇ ਹਾਂ ਕਿ

*ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ॥*

(ਅੰਗ ੧੩੭੭)

ਉਹਨਾਂ ਦੇ ਬਚਨਾਂ ਵਿਚ ਹੈ-

*ਕਿਛੁ ਨ ਬੁਝੈ ਕਿਛੁ ਨ ਸੁਝੈ ਦੁਨੀਆ ਗੁਝੀ ਭਾਹਿ॥*
*ਸਾਂਈਂ ਮੇਰੈ ਚੰਗਾ ਕੀਤਾ ਨਾਹੀ ਤ ਹੰ ਭੀ ਦਝਾਂ ਆਇ॥*

(ਅੰਗ ੧੩੭੭)

ਪਿਆਰ ਪਿਆਰ ਨਾਲ ਹੀ ਉਹ ਸਮਝਾਈ ਜਾਂਦੇ ਹਨ ਕਿ-

*ਅਜ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ॥*
*ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ॥*

(ਅੰਗ ੧੩੭੯)

ਅਸੀਂ ਦੇਖਦੇ ਹਾਂ ਕਿ ਬੱਚੇ ਸੂਰਜ ਚੜ੍ਹਿਆਂ ਖੇਡਣਾ ਸ਼ੁਰੂ ਕਰਦੇ ਹਨ ਤੇ ਸੂਰਜ ਢੱਲਣ ਦੇ ਨਾਲ ਖੇਡ ਖ਼ਤਮ ਹੋਵੇਗੀ। ਨਾ ਆਉਣਗੇ ਤਾਂ ਮਾਂ ਆਵਾਜ਼ ਮਾਰ ਕੇ ਲੈ ਆਵੇਗੀ ਕਿ ਪੁੱਤਰ, ਸ਼ਾਮਾਂ ਪੈ ਗਈਆਂ ਹੁਣ ਘਰ ਨੂੰ ਮੁੜ ਆ। ਬਾਬਾ ਫ਼ਰੀਦ ਕਹਿੰਦੇ ਹਨ ਕਿ ਬੰਦਾ ਜਨਮ ਤੋਂ ਲੈ ਕੇ ਇਸ ਜੀਵਨ ਰੂਪੀ ਦਿਨ ਵਿਚ ਖੇਡਾਂ ਖੇਡਦਾ ਹੈ, ਪਰ ਜਿਸ ਵੇਲੇ ਜ਼ਿੰਦਗੀ ਦੀ ਸ਼ਾਮ ਪੈਂਦੀ ਹੈ ਤਾਂ ਇਸ ਨਿਆਣੇ ਨੂੰ ਕੋਈ ਪਤਾ ਨਹੀਂ ਤੇ ਖੇਡੀ ਜਾ ਰਿਹਾ ਹੈ। ਜਿਸ ਦਿਨ ਜਨਮ ਹੋਇਆ ਉਸ ਦਿਨ ਤੋਂ ਲੈ ਕੇ ਮਰਨ ਤੱਕ ਸਾਡੀ ਖੇਡ ਨਹੀਂ ਮੁੱਕਦੀ, ਪਰ ਜਦੋਂ ਮੌਤ ਆਵਾਜ਼ ਦੇ ਕੇ ਕਹਿੰਦੀ ਹੈ ਕਿ ਬੇਟਾ ! ਜ਼ਿੰਦਗੀ ਦੀ ਸ਼ਾਮ ਪੈ ਗਈ ਹੈ, ਰਾਤ ਆ ਗਈ ਹੈ। ਕਿੰਨੀ-ਕੁ ਦੇਰ ਤੱਕ ਇਥੇ ਖੇਡੇਂਗਾ? ਚੱਲ ਵਾਪਿਸ ਆ ਜਾ। ਰਾਤ ਵੇਲੇ ਨਹੀਂ ਖੇਡੀਦਾ। ਬਾਬਾ ਜੀ ਨੇ ਬਾਣੀ ਵਿਚ ਕਿਹਾ-

*ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰ ਆਉ॥*
*ਸਰਪਰ ਮੈਥੈ ਆਵਣਾ ਮਰਣਹੁ ਨ ਡਰਿਆਹੁ॥*

(ਅੰਗ ੧੩੮੨)

ਕਹਿੰਦੇ ਹਨ, ਜੇ ਪ੍ਰਮਾਤਮਾ ਨੂੰ ਪਾਉਣ ਦੀ ਸੋਚ ਲੈ ਕੇ ਤੁਰਾਂਗੇ ਤਾਂ ਮੇਰਾ ਦਾਤਾ ਬੰਦੇ ਦਾ ਵਸੀਲਾ ਜ਼ਰੂਰ ਬਣਾਏਗਾ ਕਿ ਜਿੱਥੇ ਉਸ ਨੂੰ ਜਾ ਕੇ ਸਹੀ ਮਾਰਗ ਦੀ ਪ੍ਰਾਪਤੀ ਹੋਵੇਗੀ। ਸ਼ਾਂਤੀ ਲਈ ਕਿੰਨੇ ਸਾਲ ਨਿਰੰਤਰ ਪਿਤਾ ਜੀ ਤੋਂ ਬਾਅਦ ਪੈਰਾਂ ਵਿਚ ਘੁੰਗਰੂ ਬੰਨ੍ਹ ਨੱਚਦੇ ਰਹੇ, ਜਾਗਰਨ ਕਰਦੇ ਰਹੇ, ਪਰ ਅੰਦਰ ਕਹਿ ਰਿਹਾ ਸੀ ਕਿ ਨਹੀਂ, ਤੇਰੀ ਮੰਜ਼ਿਲ, ਤੇਰਾ ਟਿਕਾਣਾ, ਤੇਰਾ ਮੁਕਾਮ ਇਹ ਨਹੀਂ, ਪਰ ਜਿਹੜਾ ਇਹ ਦਿਨ ਰਾਤ ਮੁਸ਼ੱਕਤ ਕਰਦੇ ਪਏ ਸਨ, ਉਹ ਕਿਸੇ ਸੁੱਖ ਦੀ ਖ਼ਾਤਿਰ ਪਰ ਇਸ ਸਾਰੇ ਉੱਦਮ ਤੋਂ ਬਾਅਦ ਇਕ ਦਿਨ ਕੰਨਾਂ ਵਿਚ ਅਵਾਜ਼ ਪਈ ਸੀ-

*ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬ ਸਦਾ ਸਮ੍ਹਾਲੀਐ॥*
*ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ॥*

*ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ॥*
*ਜਿਉ ਸਾਹਿਬ ਨਾਲਿ ਨਾ ਹਾਰੀਐ॥*
*ਤੇਵੇਹਾ ਪਾਸਾ ਢਾਲੀਐ॥ ਕਿਛੁ ਲਾਹੇ ਉਪਰਿ ਘਾਲੀਐ॥*

(ਅੰਗ ੪੭੪)

ਇਕ ਪਉੜੀ ਦੀ ਅਵਾਜ਼ ਕੰਨਾਂ ਵਿਚ ਪਈ ਤੇ ਨੱਚਣ ਵਾਲੇ ਨੇ ਆਪਣੇ ਮਨ ਨੂੰ ਗੁਰੂ ਦੇ ਚਰਨਾਂ ਵਿਚ ਸਮਰਪਿਤ ਕਰ ਦਿੱਤਾ। ਜੇ ਪਿਆਸ ਨਹੀਂ ਹੋਵੇਗੀ ਤਾਂ ਪਾਣੀ ਦੀ ਕੋਈ ਕਦਰ ਨਹੀਂ। ਜੇ ਰੱਬ ਨੂੰ ਮਿਲਣ ਦੀ ਪਿਆਸ ਨਹੀਂ ਹੋਵੇਗੀ ਤਾਂ ਅੰਮ੍ਰਿਤ ਬਾਣੀ ਤੇ ਰੱਬੀ ਪਿਆਰਿਆਂ ਦੀ ਸੰਗਤ ਦੀ ਕੋਈ ਕਦਰ ਨਹੀਂ। ਪਿਆਸ ਹੀ ਤਾਂ ਪਾਣੀ ਦੀ ਕਦਰ ਕਰਾਉਂਦੀ ਹੈ। ਜੇ ਅੰਦਰ ਪ੍ਰਮਾਤਮਾ ਨੂੰ ਪਾਉਣ ਦੀ ਪਿਆਸ ਹੈ ਤਾਂ ਫਿਰ ਸਹੀ ਅਰਥਾਂ ਵਿਚ ਕਦੀ ਪ੍ਰਭੂ ਦਾ ਪਿਆਰਾ ਬਾਣੀ ਸੁਣਾਏ ਤਾਂ ਉਸਦੇ ਨਾਲ ਸਾਡੇ ਅੰਦਰ ਨੂੰ ਸਕੂਨ ਮਿਲੇਗਾ।

ਖ਼ੈਰ ! ਕਈ ਸਾਲ ਤੁਰੇ ਪਰ 28 ਸਾਲ ਦੀ ਉਮਰ ਵਿਚ ਬਾਬੇ ਨਾਨਕ ਦੇ ਘਰ ਵਿਚ ਪ੍ਰਵੇਸ਼ ਕੀਤਾ। ਬਾਬੇ ਅਮਰਦਾਸ ਜੀ ਨੇ ਆਪਣੀ ਜ਼ਿੰਦਗੀ ਦੇ ਛੇ ਦਹਾਕਿਆਂ ਦੇ ਕਰੀਬ, 60 ਸਾਲ ਤੋਂ ਵੱਧ ਸਮਾਂ ਉਹਨਾਂ ਨੇ ਲਾਇਆ। ਇਕ ਅੰਦਰ ਦੀ ਤੜਪ ਸੀ ਕਿ ਸ਼ਾਂਤੀ ਕਿਵੇਂ ਮਿਲੇ। ਇਹ ਗੱਲ ਵੱਖਰੀ ਹੈ ਕਿ ਤੀਰਥ ਇਸ਼ਨਾਨ ਕਰਦੇ ਰਹੇ, ਗੰਗਾ ਜਾ ਕੇ ਦਾਨ ਪੁੰਨ ਕਰਦੇ ਰਹੇ, ਉਥੇ ਜਾ ਕੇ ਆਤਮਕ ਸੁੱਖ ਲਈ ਯਤਨ ਕਰਦੇ ਰਹੇ, ਪਰ 60 ਤੋਂ ਉੱਪਰ ਟੱਪੇ ਬਾਬੇ ਦੇ ਪਵਿੱਤਰ ਕੰਨਾਂ ਵਿਚ ਜਿਸ ਦਿਨ ਇਸ ਸ਼ਬਦ ਦੀ ਆਵਾਜ਼ ਪਈ ਕਿ

*ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ॥*

ਜਿਸ ਦਿਨ ਇਹ ਅਵਾਜ਼ ਪਈ ਕਿ

*ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜਿਹ ਗੁਰੁ ਮਿਲੈ ਤਿਨੇਹਾ॥*
*ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ॥*

(ਅੰਗ ੯੯੦)

ਇਕ ਸ਼ਬਦ ਸੁਣਿਆ, ਉਸ ਸ਼ਬਦ ਨੇ ਕਿਹਾ, ਇਥੇ ਬੜਾ ਸੁੱਖ ਹੈ। ਪ੍ਰਭੂ ਬਾਣੀ ਕੰਨਾਂ ਵਿਚ ਪਈ ਤੇ ਬਾਣੀ ਕੰਨਾਂ ਵਿਚ ਪੈਣ ਦੀ ਦੇਰ ਸੀ ਕਿ ਆ ਪਹੁੰਚੇ ਤੇ ਰੱਬ ਦੇ ਢੂੰਡਾਊ ਨੇ ਇਕ-ਦੋ ਸਾਲ ਨਹੀਂ, ਬਾਰ੍ਹਾਂ ਸਾਲ ਬਿਰਧ ਅਵਸਥਾ ਵਿਚ ਗਾਗਰ ਢੋਈ। ਗਾਗਰ ਦੇ ਨਾਲ ਲੋਕਾਂ ਦੇ ਕੁਬੋਲ ਸਹੇ। ਪਰ ਪਿਆਰਿਓ ! ਬਾਰ੍ਹਾਂ ਸਾਲ ਦੀ ਮੁਸ਼ੱਕਤ ਮਿਹਨਤ ਤੇ ਪ੍ਰਭੂ ਦੀ ਦਇਆ ਨਾਲ 72 ਸਾਲ ਦੀ ਉਮਰ ਵਿਚ ਉਹ ਮਹਾਂਪੁਰਸ਼ ਗੁਰੂ ਬਣੇ ਤੇ ਪਿਆਰਿਓ ! ਆਤਮਕ ਸੁੱਖ ਲਈ ਉਹਨਾਂ ਨੇ ਅਵਾਜ਼ ਦੇ ਕੇ ਕਿਹਾ ਕਿ ਜੇ ਅੰਦਰ ਦਾ ਸੁੱਖ ਭਾਲਦਾ ਹੈਂ ਤਾਂ ਗੁਰੂ ਦੇ ਚਰਨਾਂ ਨਾਲ ਜੁੜ ਜਾ। ਗੁਰੂ ਤੋਂ ਬਿਨਾਂ ਆਤਮਕ ਮੰਜ਼ਿਲ ਦੀ ਪ੍ਰਾਪਤੀ ਨਹੀਂ। ਤੁਰੇ ਤਾਂ ਉਹ ਵੀ ਤੀਰਥਾਂ ਨੂੰ ਪਰ ਸੁੱਖ ਪੂਰੇ ਗੁਰੂ ਕੋਲ ਜਾ ਕੇ ਮਿਲਿਆ।

ਬੇਨਤੀ ਕੀਤੀ ਹੈ ਕਿ ਭਾਈ ਲਹਿਣਾ ਜੀ ਵੀ ਚੱਲੇ। ਬਾਬੇ ਫ਼ਰੀਦ ਜੀ ਨੇ ਸਾਨੂੰ ਜ਼ਿੰਦਗੀ ਦਾ ਮਕਸਦ ਸਮਝਾਉਣ ਲਈ ਆਪਣੀ ਮੁਬਾਰਕ ਰਸਨਾ ਤੋਂ ਅਨੇਕਾਂ ਬਚਨ ਕਹੇ। ਸੂਹੀ ਰਾਗ ਦਾ ਇਕ ਬਚਨ ਹੈ। ਕਹਿੰਦੇ ਹਨ-ਹੇ ਸਹੇਲੀਉ ! ਸਹੇਲੀਉ ਦਾ ਅਰਥ ਹੈ ਹਮ-ਉਮਰ ਦੇ ਬੰਦਿਆਂ ਨੂੰ ਕਹਿੰਦੇ ਹਨ ਕਿ ਕੀ ਤੁਹਾਡੇ ਕੰਨਾਂ ਵਿਚ ਕਦੀ ਇਹ ਅਵਾਜ਼ ਨਹੀਂ ਸੁਣਾਈ ਦਿੱਤੀ ਕਿ ਪਿਆਰਾ ਉੱਚੀ ਪੁਕਾਰ ਰਿਹਾ ਹੈ। ਬਾਬਾ ਫ਼ਰੀਦ ਕਹਿ ਰਹੇ ਹਨ ਕਿ ਹੇ ਸਖੀਉ! ਆਵਾਜ਼ ਸੁਣੋ ਆਪਣੇ ਕੰਨਾਂ ਵਿਚ, ਸਹੁ ਆਵਾਜ਼ਾਂ ਪਿਆ ਮਾਰਦਾ ਹੈ। ਤੇਰੇ ਅੰਦਰ ਵਾਲਾ ਹੰਸ ਦੁਬਿਧਾ ਵਿਚ ਹੈ। ਜਿਹੜਾ ਬੰਦਾ ਦੁਬਿਧਾ ਵਿਚ ਸੰਸਾਰ ਤੋਂ ਉੱਠੇ ਤਾਂ ਨਾ ਪ੍ਰਮਾਤਮਾ ਮਿਲਿਆ ਤੇ ਨਾ ਉਸਨੂੰ ਮਾਇਆ ਮਿਲੀ। ਸਿਆਣੇ ਲੋਕ ਇਹ ਗੱਲ ਕਹਿੰਦੇ ਹਨ ਕਿ ਜਿਸ ਮਾਇਆ ਦੀ ਖ਼ਾਤਰ ਜ਼ਿੰਦਗੀ ਦੇ ਕੀਮਤੀ ਦਿਨ ਵਿਅਰਥ ਕੀਤੇ, ਅੰਤਲੇ ਸਮੇਂ ਇਕ ਟਕਾ ਵੀ ਨਾਲ ਨਾ ਨਿੱਭਿਆ। ਇਕ ਘਰ ਵਿਚ ਬੈਠਿਆਂ ਉਸਨੂੰ ਬਣਾਉਂਦਿਆਂ ਕਈ ਸਾਲ ਲੱਗ ਗਏ, ਪਰ ਚੇਤੇ ਰੱਖਿਉ, ਬੰਦੇ ਨੂੰ ਬਾਹਰ ਕੱਢਦਿਆਂ ਸਾਲ ਨਹੀਂ ਲੱਗੇ। ਇਕ ਸਾਹ ਬੰਦੇ ਦਾ ਬਾਹਰ ਕੀ ਨਿਕਲਿਆ, ਬੰਦਾ ਸਦਾ ਲਈ ਘਰੋਂ ਬਾਹਰ ਨਿਕਲ ਗਿਆ। ਬਾਬਾ ਜੀ ਕਹਿੰਦੇ ਹਨ, ਜਿਹੜੇ ਹੰਸ, ਜਿਨ੍ਹਾਂ ਦੀਆਂ ਆਤਮਾਵਾਂ, ਜਿਨ੍ਹਾਂ ਦੇ ਅੰਦਰ ਦੁਬਿਧਾ ਵਿਚੋਂ ਉਛਲ ਕੂਦ ਕਰਦੇ ਹਨ, ਕਹਿੰਦੇ ਉਹਨਾਂ ਦੇ ਪੱਲੇ ਨਾ ਰੱਬ ਪਿਆ, ਨਾ ਸੰਸਾਰ ਪਿਆ। ਹੰਸ ਦੁਬਿਧਾ ਵਿਚ ਜਾਏਗਾ ਤੇ ਇਹ ਜਿਹੜਾ ਤਨ ਲੈ ਕੇ ਬੈਠਾ ਹੈ, ਇਹ ਨਿੱਕੀ ਜਿਹੀ ਮਿੱਟੀ ਦੀ ਢੇਰੀ ਬਣ ਕੇ ਰਹਿ ਜਾਏਗੀ।

ਉਹਨਾਂ ਆਰੰਭ ਵਿਚ ਝੰਜੋੜਦਿਆਂ ਸਾਨੂੰ ਬਚਨ ਕਹੇ ਕਿ-

*ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ॥*

ਕਿਸ ਲਈ ਤੂੰ ਆਇਆ ਹੈਂ? ਜਿਹੜਾ ਜ਼ਿੰਦਗੀ ਦਾ ਵੇਲਾ ਬੰਨ੍ਹਣ ਲਈ ਸੀ, ਉਹ ਬੰਨ੍ਹਿਆ ਨਹੀਂ,

*ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ॥*

(ਅੰਗ ੭੯੪)

ਸਰੋਵਰ ਭਰਿਆ ਗਿਆ ਹੈ, ਹੁਣ ਤਰਨਾ ਬੜਾ ਮੁਸ਼ਕਿਲ ਹੈ। ਕਬੀਰ ਜੀ ਦਾ ਇਕ ਬਚਨ ਬਹੁਤ ਪਿਆਰਾ ਹੈ। ਅਸੀਂ ਘਰ ਨੂੰ ਲੁੱਟਣ ਤੋਂ ਬਾਅਦ ਪਹਿਰੇਦਾਰ ਲੱਭਣ ਨੂੰ ਤੁਰ ਪੈਂਦੇ ਹਾਂ। ਘਰ ਦੇ ਸੜਨ ਤੋਂ ਬਾਅਦ ਖੂਹ ਪੁੱਟਣ ਤੁਰ ਪੈਂਦੇ ਹਾਂ। ਉਹ ਕਿਵੇਂ ? ਕਬੀਰ ਸਾਹਿਬ ਨੇ ਪ੍ਰਮਾਣ ਦਿੱਤਾ। ਕਹਿੰਦੇ ਹਨ ਕਿ ਮੀਂਹ ਪਿਆ ਹੈ। ਰੁੱਤ ਆ ਗਈ ਹੈ ਬਰਸਾਤ ਦੀ, ਫਿਰ ਇਹ ਖੇਤ ਟੋਭੇ ਛੱਪੜ ਪਾਣੀ ਨਾਲ ਭਰੇ ਪਏ ਹਨ ਤੇ ਕਿੰਨੇ ਚੰਗੇ ਉਹ ਲੋਕ ਹਨ ਜਿਨ੍ਹਾਂ ਨੂੰ ਆਪਣੇ ਖੇਤਾਂ ਦੀਆਂ ਵੱਟਾਂ ਉੱਚੀਆਂ ਕਰਨ ਦੀ ਜਾਚ ਹੈ। ਖੇਤ ਪਾਣੀ ਨਾਲ ਭਰਿਆ ਹੈ, ਵੱਟਾਂ ਨੂੰ ਉੱਚਿਆਂ ਕਰ ਲੈ ਤੇ ਜਿਹੜੇ ਲੋਕ ਪਾਣੀ ਨੂੰ ਇਕੱਠਿਆਂ ਨਹੀਂ ਕਰਦੇ, ਉਹਨਾਂ ਦੇ ਖੇਤਾਂ ਵਿਚ ਆਇਆ ਹੋਇਆ ਪਾਣੀ ਵੀ ਚਲਾ ਜਾਂਦਾ ਹੈ, ਖੇਤ ਖ਼ੁਸ਼ਕ ਤੇ ਸੁੱਕ

ਜਾਂਦੇ ਹਨ। ਕਿਉਂ ਜੀ? ਕਹਿਣ ਲੱਗੇ ਇਹ ਮਹੀਨਾ ਪਾਣੀ ਬੰਨ੍ਹਣ ਦਾ ਸੀ, ਨਹੀਂ ਬੰਨ੍ਹਿਆ ਤਾਂ ਜਿਸ ਦਿਨ ਪਾਣੀ ਨਿਕਲ ਗਿਆ, ਤਾਲਾਬ ਖ਼ੁਸ਼ਕ ਹੋ ਗਿਆ, ਉਸ ਵੇਲੇ ਆਪਣੇ ਹੱਥ ਵਿਚ ਲੈ ਕੇ ਕਹੀ ਤੇ ਦਿਹਾੜੀਦਾਰ ਮਜ਼ਦੂਰ ਲਿਆ ਕੇ ਕਹਿਣ ਲੱਗਾ ਕਿ ਆਉ ਤਲਾਬ ਦੇ ਚਾਰ-ਚੁਫੇਰੇ ਬੰਨ੍ਹ ਮਾਰ ਦੇਈਏ। ਕਿਉਂ? ਕਿਉਂਕਿ ਪਾਣੀ ਸਾਰਾ ਨਿਕਲ ਗਿਆ ਹੈ। ਕਹਿਣ ਲੱਗੇ, ਪਾਣੀ ਨਿਕਲਣ ਤੋਂ ਬਾਅਦ ਬੰਨ੍ਹ ਮਾਰਨ ਵਾਲਿਆ ! ਇਸ ਬੰਨ੍ਹ ਮਾਰਨ ਨਾਲ ਪਾਣੀ ਪੈਦਾ ਨਹੀਂ ਹੋਣਾ। ਜੇ ਬੰਨ੍ਹ ਮਾਰਨਾ ਸੀ ਤਾਂ ਉਦੋਂ ਮਾਰਦਾ ਜਦੋਂ ਤਲਾਬ ਵਿਚ ਪਾਣੀ ਖਲੋਤਾ ਸੀ।

*ਸੂਕੇ ਸਰਵਰਿ ਪਾਲਿ ਬੰਧਾਵੈ॥*

ਸਰੋਵਰ ਸੁੱਕ ਗਏ, ਪਾਲਾਂ ਪਿਆ ਬੰਨ੍ਹਦਾ ਹੈ। ਸੱਚ ਜਾਣੋ, ਗੁਰਦੁਆਰਿਆਂ ਵਿਚ ਬੈਠੇ ਕਿੰਨੇ-ਕੁ ਨੌਜਵਾਨ ਕਥਾ ਕੀਰਤਨ ਸੁਣਦੇ ਹਨ? ਹਰ ਗੁਰੂ ਅਸਥਾਨ 'ਤੇ ਤੁਹਾਨੂੰ ਬਿਰਧ ਬਾਬੇ ਬਜ਼ੁਰਗ ਹੀ ਮਿਲਣਗੇ, ਅਧਖੜ ਉਮਰ ਦੇ ਹੀ ਮਿਲਣਗੇ। ਕਿਉਂ? ਕਿਉਂਕਿ ਅਸਲ ਵਿਚ ਜਿਸ ਵੇਲੇ ਸਰੋਵਰ ਸਾਂਭਣਾ ਹੈ, ਉਸ ਵੇਲੇ ਸਾਡੇ ਲੋਕ ਸਾਂਭ ਨਹੀਂ ਰਹੇ ਤੇ ਜਦੋਂ ਜ਼ਿੰਦਗੀ ਦੀ ਤਾਕਤ ਦਾ ਸਰੋਵਰ ਸੁੱਕ ਜਾਂਦਾ ਹੈ, ਉਦੋਂ ਕਈ ਵਾਰੀ ਅਸੀਂ ਪਾਲਾਂ ਬੰਨ੍ਹਣ ਤੁਰ ਪੈਂਦੇ ਹਾਂ ਪਰ ਮੁਬਾਰਕ ਹੈ ਜਿਹੜੇ ਇਸ ਪਾਸੇ ਨੂੰ ਤੁਰ ਪਏ। ਵੈਸੇ ਤਾਂ ਗੁਰਦੁਆਰਿਆਂ ਵਿਚ ਦਿਨ ਭਰ ਦਿਨ ਰੁਝਾਨ ਘੱਟਦਾ ਜਾ ਰਿਹਾ ਹੈ। ਗੁਰਦੁਆਰਾ ਇਕ ਪਾਠਸ਼ਾਲਾ ਹੈ, ਜਿਸ ਪਾਠਸ਼ਾਲਾ ਵਿਚ ਅਧਿਆਤਮਕ ਜੀਵਨ ਕਮਾਉਣ ਦੀ ਸਿੱਖਿਆ ਦਿੱਤੀ ਜਾਂਦੀ ਹੈ। ਪਰ ਜੇ ਪਾਠਸ਼ਾਲਾ ਦੀ ਇਮਾਰਤ ਹੋਵੇ, ਅਧਿਆਪਕ ਵੀ ਹੋਣ ਤੇ ਉਸ ਪਾਠਸ਼ਾਲਾ ਵਿਚ ਕੋਈ ਪੜ੍ਹਨ ਹੀ ਨਾ ਆਵੇ ਤਾਂ ਫਿਰ ਉਸ ਇਮਾਰਤ ਨੂੰ ਅਸੀਂ ਕੀ ਕਰਾਂਗੇ।

*ਸੂਕੇ ਸਰਵਰਿ ਪਾਲਿ ਬੰਧਾਵੈ ਲੂਣੈ ਖੇਤਿ ਹਥ ਵਾਰਿ ਕਰੈ॥*

(ਅੰਗ ੪੭੯)

ਪਿਆਰਿਉ ! ਖੇਤ ਉਜੜ ਗਿਆ ਤੇ ਉਜੜ ਕੇ ਲੋਕਾਂ ਨੂੰ ਇਕੱਠਿਆਂ ਕਰਕੇ ਵਾੜ ਕਰਨ ਆ ਗਿਆ ਹੈ। ਵਾੜਾਂ ਉਦੋਂ ਕਰੀਦੀਆਂ ਹਨ ਜਦੋਂ ਫ਼ਸਲਾਂ ਹੋਣ, ਬੰਨ੍ਹ ਉਦੋਂ ਮਾਰੀਦੇ ਹਨ ਜਦੋਂ ਪਾਣੀ ਹੋਣ। ਜਿਸ ਦਿਨ ਤੇਰਾ ਜਨਮ ਹੋਇਆ ਉਸ ਦਿਨ ਤੇਰੇ ਕੋਲ ਫ਼ਸਲ ਵੀ ਸੀ ਤੇ ਪਾਣੀ ਵੀ ਸੀ। ਕਿੰਨਾ ਚੰਗਾ ਹੁੰਦਾ ਜੇ ਉਸ ਦਿਨ ਵਾੜ ਮਾਰਨ ਦੀ ਤੇ ਬੰਨ੍ਹ ਕਰਨ ਦੀ ਜਾਚ ਆ ਜਾਂਦੀ। ਬਾਬਾ ਜੀ ਨੇ ਕਿਹਾ-

*ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ॥*
*ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ॥ ੧॥*
*ਹਥੁ ਨ ਲਾਇ ਕਸੁੰਭੜੈ ਜਲਿ ਜਾਸੀ ਢੋਲਾ॥ ੧॥ ਰਹਾਉ॥*
*ਇਕ ਆਪੀਨ੍ਹੈ ਪਤਲੀ*

ਇਕ ਤਾਂ ਭੋਲੀਏ ਜਿੰਦੇ ! ਤੂੰ ਕਮਜ਼ੋਰ ਹੈਂ।

*ਸਹ ਕੇਰੇ ਬੋਲਾ॥*

ਸਮੇਂ ਨੂੰ ਸਾਂਭ ਲੈ।

*ਦੁਧਾ ਥਣੀ ਨ ਆਵਈ ਫਿਰਿ ਹੋਇ ਨ ਮੇਲਾ॥*

(ਅੰਗ ੧੯੪)

ਜਿਹੜਾ ਦੁੱਧ ਇਕ ਵਾਰੀ ਚੋਇਆ ਜਾਏ, ਉਹ ਪਰਤ ਕੇ ਅਸਥੰਨਾਂ ਵਿਚੋਂ ਨਹੀਂ ਆ ਸਕਦਾ। ਜਿਹੜਾ ਜ਼ਿੰਦਗੀ ਦਾ ਸੁਆਸ ਇਕ ਵਾਰੀ ਬਾਹਰ ਨਿਕਲ ਗਿਆ, ਉਸ ਨੇ ਪਰਤ ਕੇ ਨਹੀਂ ਆਉਣਾ।

ਹਜ਼ੂਰ ਨੇ ਅੱਜ ਕਿਹਾ ਕਿ ਭਾਗਾਂ ਵਾਲੇ ਨੇ ਉਹ ਜਿਨ੍ਹਾਂ ਨੇ ਇਹ ਮਾਰਗ ਤਾਂ ਚੁਣ ਲਿਆ ਹੈ ਕਿ ਅਸੀਂ ਪ੍ਰਮਾਤਮਾ ਦੇ ਘਰ ਨੂੰ ਜਾਣਾ ਹੈ, ਪਰ ਕੋਈ ਜੰਗਲਾਂ ਨੂੰ ਤੁਰ ਪਿਆ, ਕੋਈ ਮਾਰੂਥਲਾਂ ਨੂੰ ਚਲਾ ਗਿਆ, ਕੋਈ ਪਹਾੜਾਂ ਦੀਆਂ ਕੰਧਰਾਂ ਵਿਚ ਬੈਠ ਗਿਆ ਤੇ ਅੱਜ ਮੇਰੇ ਗੁਰੂ ਜੀ ਨੇ ਕਿਹਾ, ਨਹੀਂ, ਦੇਖ ਮਾਰੂਥਲ ਵਿਚ ਬੈਠੇ ਹੋਏ ਰੇਤ ਤੇਰੇ ਚਾਰ-ਚੁਫੇਰੇ ਘੁੰਮਦੀ ਹੋਵੇਗੀ। ਜੰਗਲ ਵਿਚ ਬੈਠੇ ਹੋਏ ਕੰਧ-ਮੂਲ ਖਾਏਂਗਾ, ਪਰ ਤੇਰੇ ਅੰਦਰ ਸੁੱਖ ਨਹੀਂ। ਜੇ ਤੂੰ ਸੁੱਖ ਚਾਹੁੰਦਾ ਹੈਂ ਤਾਂ ਉਹਨਾਂ ਰੱਬੀ ਪਿਆਰਿਆਂ ਨੂੰ ਪੁੱਛ ਜਿਨ੍ਹਾਂ ਨੇ ਪਿਆਰੇ ਪ੍ਰੀਤਮ ਨੂੰ ਰੀਝਾ ਲਿਆ ਹੈ। ਜਿਹੜੇ ਢੂੰਡਾਊ ਹਨ, ਉਹ ਆਵਾਜ਼ ਦੇ ਕੇ ਕਹਿੰਦੇ ਹਨ ਕਿ ਹਜ਼ੂਰ ਦੇ ਬਚਨਾਂ ਵਿਚੋਂ

*ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ॥*
*ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ॥*

(ਅੰਗ ੧੩੭੮)

ਆਤਮਕ ਢੂੰਡਾਊ ! ਬਾਹਰ ਕਿੱਥੇ ਤੁਰਿਆ ਫਿਰਦਾ ਹੈਂ? ਜੰਗਲ ਵਿਚ ਕੰਢੇ ਹਨ, ਮੋੜੇ ਹਨ। ਉਹ ਤਾਂ ਤੇਰੇ ਹਿਰਦੇ ਵਿਚ ਵੱਸਦਾ ਹੈ। ਕਬੀਰ ਸਾਹਿਬ ਗਏ ਤੇ ਉਹਨਾਂ ਕਿਹਾ ਪ੍ਰਮਾਤਮਾ ਮਿਲਿਆ ਤੇ ਨਾਲ ਹੀ ਉਹਨਾਂ ਦਾ ਬਚਨ ਅਸੀਂ ਪੜ੍ਹਦੇ ਹਾਂ। ਕਹਿਣ ਲੱਗੇ-

*ਕਬੀਰ ਹਜ ਕਾਬੈ ਹਉ ਜਾਇ ਥਾ ਆਗੈ ਮਿਲਿਆ ਖੁਦਾਇ॥*
*ਸਾਂਈ ਮੁਝ ਸਿਉ ਲਰਿ ਪਰਿਆ*

ਮੈਂ ਬਾਹਰ ਗਿਆ ਸੀ, ਰੱਬ ਮੇਰੇ ਨਾਲ ਲੜ ਪਿਆ।

*ਤੁਝੈ ਕਿਨਿ ਫੁਰਮਾਈ ਗਾਇ॥*

ਤੈਨੂੰ ਕਿਸਨੇ ਇਹ ਸੋਝੀ ਦੇ ਦਿੱਤੀ ਕਿ ਮੈਂ ਬਾਹਰ ਬੈਠਾ ਹਾਂ? ਕਹਿਣ ਲੱਗੇ ਮਹਾਰਾਜ! ਫਿਰ ਦੱਸੋ ਤੇ ਅੱਗੇ ਬਚਨ ਹੈ- ਰੱਬ ਦੀ ਬੰਦਗੀ ਕਰ, ਪ੍ਰਮਾਤਮਾ ਤੇਰੇ ਅੰਦਰ ਹੈ। ਇਕ ਹਜ਼ੂਰ

ਦੀ ਬਾਣੀ ਵਿਚ ਬਚਨ ਆਉਂਦਾ ਹੈ। ਕਹਿਣ ਲੱਗੇ-

*ਦੇਹੁ ਸੰਦੇਸਰੋ ਕਹੀਅਉ ਪ੍ਰਿਅ ਕਹੀਅਉ ॥*

ਕਹਿੰਦੇ ਹਨ ਕਿ ਮੈਨੂੰ ਕੋਈ ਸੰਦੇਸਾ ਦਿਉ ਮੇਰੇ ਪਿਆਰੇ ਪ੍ਰਭੂ ਦਾ। ਕਹਿਣ ਲੱਗੇ ਕਿਉਂ? ਕਹਿੰਦੇ ਹਨ-

***ਬਿਸਮੁ ਭਈ ਮੈ ਬਹੁ ਬਿਧਿ ਸੁਨਤੇ ਕਹਹੁ ਸੁਹਾਗਨਿ ਸਾਤਿ ਬੁਲਹੀਅਉ ॥***

(ਅੰਗ ੭੦੦)

ਮੈਂ ਹੈਰਾਨ ਹੋ ਗਈ ਹਾਂ ਸੁਹਾਗਣੋ ! ਮੈਨੂੰ ਕੋਈ ਸੁਨੇਹਾ ਦਿਉ। ਪੁੱਛਿਆ ਕਿ ਕਿਉਂ ਬਿਸਮ ਹੋ ਗਈ? ਮੈਂ ਹੈਰਾਨ ਹਾਂ ਕਿ ਕੋਈ ਮੈਨੂੰ ਕਹਿੰਦਾ ਹੈ ਜੇ ਰੱਬ ਨੂੰ ਪਾਉਣਾ ਹੈ ਤਾਂ ਤੀਰਥ ਇਸ਼ਨਾਨ ਕਰ। ਕੋਈ ਕਹਿੰਦਾ ਹੈ ਕਿ ਬਾਹਰ ਦੀ ਭੱਟਕਣਾ ਛੱਡ ਤੇ ਚੁੱਪ ਕਰਕੇ ਅੰਦਰ ਸਮਾਧੀ ਲਾ ਕੇ ਬੈਠ ਜਾ। ਅੱਗੇ ਕਹਿਣ ਲੱਗੇ-

*ਬਰਨੁ ਨ ਦੀਸੈ*

ਮੈਨੂੰ ਜੇ ਪਤਾ ਹੋਵੇ ਕਿ ਇਸ ਰੰਗ ਦਾ ਹੈ, ਲਾਲ ਹੈ, ਸਾਂਵਲਾ ਹੈ, ਪੀਲਾ ਹੈ, ਮੈਂ ਰੰਗ ਦੇਖਕੇ ਹੀ ਪਹਿਚਾਣ ਲਵਾਂ। ਮੈਨੂੰ ਤਾਂ ਤੇਰੇ ਰੰਗ ਦਾ ਹੀ ਪਤਾ ਨਹੀਂ।

*ਬਰਨੁ ਨ ਦੀਸੈ ਚਿਹਨੁ ਨਾ ਲਖੀਐ ॥*

ਤੇਰੇ ਚੱਕਰ-ਚਿੰਨ੍ਹ ਵੀ ਕਿਸੇ ਨਹੀਂ ਦੱਸੇ ਹਨ।

*ਸੁਹਾਗਨਿ ਸਾਥ ਬੁਝਹੀਅਉ ॥*

ਹੇ ਸੁਹਾਗਣ ! ਮੈਨੂੰ ਸੱਚ ਦੱਸ। ਅੱਗੋਂ ਫਿਰ ਉੱਤਰ ਮਿਲਿਆ-

*ਸਰਬ ਨਿਵਾਸੀ ਘਟਿ ਘਟਿ ਵਾਸੀ*

ਕਿਹੜੀ ਥਾਂ ਹੈ ਜਿੱਥੇ ਪਿਆਰਾ ਨਹੀਂ? ਕਿਵੇਂ ਉਹ ਸਾਰਿਆਂ ਵਿਚ ਛਾ ਗਿਆ? ਕਹਿਣ ਲੱਗੇ-

*ਲੇਪੁ ਨਹੀ ਅਲਪਹੀਅਉ ॥*

ਉਸਨੂੰ ਕੋਈ ਲੇਪ-ਛੇਪ ਨਹੀਂ, ਸਾਰਿਆਂ ਵਿਚ ਰਹਿ ਕੇ ਸਾਰਿਆਂ ਤੋਂ ਮੁਕਤ ਹੈ। ਮਹਾਰਾਜ ! ਫਿਰ ਸਾਨੂੰ ਇਕ ਕ੍ਰਿਪਾ ਕਰਕੇ ਦੱਸੋ ਕਿ ਰਹਿੰਦਾ ਕਿੱਥੇ ਹੈ? ਕਹਿਣ ਲੱਗੇ-

*ਨਾਨਕੁ ਕਹਤ ਸੁਨਹੁ ਰੇ ਲੋਗਾ*

ਹੇ ਲੋਕੋ! ਧਿਆਨ ਨਾਲ ਸੁਣੋ

*ਸੰਤ ਰਸਨ ਕੋ ਬਸਹੀਅਉ ॥ ੨ ॥*

ਪ੍ਰਮਾਤਮਾ ਦੀ ਭਗਤੀ ਵਿਚ ਓਤ-ਪੋਤ ਹੋਏ ਸੰਤਾਂ ਦੀ ਰਸਨਾ 'ਤੇ ਉਹ ਵੱਸਦਾ ਹੈ।

ਸਤਿਗੁਰੂ ਨੇ ਬਚਨ ਕਹੇ ਕਿ

*ਭੂਲੀ ਭੂਲੀ ਥਲਿ ਚੜਾ॥*

ਆਤਮਕ ਜੀਵਨ ਤੋਂ ਖੁੰਝੀ ਹੋਈ, ਅੰਦਰ ਦੇ ਮਾਰਗ ਤੋਂ ਭੁੱਲੀ ਹੋਈ। ਥਲਿ ਚੜਾ, ਥਲਿ ਦਾ ਇਥੇ ਅੱਖਰੀ ਅਰਥ ਕਰਾਂਗੇ ਰੇਤਲਾ ਇਲਾਕਾ। ਮੈਂ ਭੁੱਲੀ ਹੋਈ, ਖੁੰਝੀ ਹੋਈ ਰੇਤਲੇ ਟਿੱਬਿਆਂ 'ਤੇ ਜਾ ਕੇ ਬੈਠ ਜਾਵਾਂ, ਪਰ ਉਥੇ ਵੀ ਟਿਕਾਅ ਨਹੀਂ। ਮੀਲਾਂ ਤੱਕ ਰੇਤ ਹੀ ਰੇਤ ਹੈ, ਥੱਲ ਹੀ ਥੱਲ ਹੈ, ਪਰ ਉਸ ਸੁੰਨਸਾਨ ਜਗ੍ਹਾ ਵਿਚ ਵੀ ਮੇਰੇ ਅੰਦਰ ਆਵਾਜ਼ਾਂ ਆਉਂਦੀਆਂ ਹਨ। ਬਾਹਰੋਂ ਕੋਈ ਆਵਾਜ਼ ਨਹੀਂ, ਕੋਈ ਆਦਮੀ ਨਹੀਂ ਬੋਲਦਾ, ਕੋਈ ਪੰਛੀ-ਪਸ਼ੂ ਨਹੀਂ ਬੋਲਦਾ, ਪਰ ਜਦੋਂ ਥੱਲ ਵਿਚ ਬੈਠਾਂ ਤਾਂ ਅੰਦਰ ਦੇ ਫੁਰਨੇ ਦੀਆਂ ਆਵਾਜ਼ਾਂ ਮੈਨੂੰ ਉਥੇ ਵੀ ਟਿੱਕਣ ਨਹੀਂ ਦਿੰਦੀਆਂ।

*ਥਲਿ ਚੜਿ ਡੂਗਰਿ ਜਾਉ॥*

ਥੱਲ ਵਾਲੇ ਇਲਾਕੇ ਤੋਂ ਉਤਰ ਕੇ, ਡੂਗਰਿ ਦਾ ਭਾਵ ਅਰਥ ਕਰਾਂਗੇ ਪਹਾੜ ਦੀਆਂ ਗੁਫਾਵਾਂ। ਥੱਲ ਵਿਚ ਨਾ ਮਿਲਿਆ ਤੇ ਪਹਾੜੀ ਕੰਧਰਾਂ ਵਿਚ ਗਿਆ। ਉਥੇ ਵੀ ਨਾ ਮਿਲਿਆ। ਫਿਰ ਕੀ ਕੀਤਾ?

*ਬਨ ਮਹਿ ਭੂਲੀ ਜੇ ਫਿਰਾ*

ਪਹਾੜਾਂ ਦੀਆਂ ਗੁਫਾਵਾਂ ਵਿਚ ਵੀ ਸ਼ਾਂਤੀ ਨਹੀਂ। ਫਿਰ ਜੰਗਲਾਂ ਨੂੰ ਤੁਰ ਪਈ। ਜੰਗਲ ਵਿਚ ਅਨੇਕਾਂ ਤਰ੍ਹਾਂ ਦੇ ਰੁੱਖ, ਅਨੇਕਾਂ ਤਰ੍ਹਾ ਦੇ ਜੀਵ-ਜੰਤੂ, ਪਸ਼ੂ-ਪੰਛੀ। ਤਾਂ ਕਹਿਣ ਲੱਗੇ ਕਿ ਉਸ ਬਨ ਵਿਚ ਜਾ ਕੇ ਕਿਹੜਾ ਸੁੱਖ ਮਿਲ ਗਿਆ।

*ਬਿਨੁ ਗੁਰ ਬੂਝ ਨ ਪਾਉ॥*

ਪਰ ਮੈਨੂੰ ਸਮਝ ਪੈ ਗਈ। ਰੇਤ 'ਤੇ ਚਲੀ ਜਾ, ਟਿੱਬਿਆਂ 'ਤੇ ਚਲੀ ਜਾ, ਜੰਗਲ ਵਿਚ ਚਲੀ ਜਾ, ਕੰਧਰਾਂ ਵਿਚ ਚਲੀ ਜਾ, ਪਰ ਝੱਲੀਏ ! ਗੁਰੂ ਤੋਂ ਬਿਨਾਂ ਅੰਦਰ ਦੀ ਸਮਝ ਨਹੀਂ ਪੈਣੀ। ਸਾਹਿਬ ਕਹਿੰਦੇ ਹਨ-

*ਨਾਵਹੁ ਭੂਲੀ ਜੇ ਫਿਰਾ*

ਹੇ ਪ੍ਰਭੂ ! ਜੇ ਤੁਹਾਡੇ ਸਿਮਰਨ ਤੋਂ ਮੈਂ ਭੁੱਲ ਜਾਵਾਂ,

*ਫਿਰਿ ਫਿਰਿ ਆਵਉ ਜਾਉ॥*

ਜੇ ਨਾਮ ਤੋਂ ਵਿਛੁੰਨੀ ਰਹਿ ਗਈ ਤਾਂ ਫਿਰ ਮੈਂ ਕਦੋਂ ਆਵਾਂਗੀ ਤੇ ਕਦੋਂ ਜਾਵਾਂਗੀ। ਮੇਰੇ ਅੰਦਰ ਨੂੰ ਸ਼ਾਂਤੀ ਨਹੀਂ। ਕਿਉਂਕਿ ਜਿਹੜੇ ਨਾਮ ਤੋਂ ਵਿਛੜੇ ਹਨ, ਸਹੀ ਅਰਥਾਂ ਵਿਚ ਇੰਨੇ ਭੁੱਲ ਜਾਂਦੇ ਹਨ ਕਿ ਉਹਨਾਂ ਭੁੱਲਿਆਂ ਨੂੰ ਪਤਾ ਹੀ ਨਹੀਂ ਲੱਗਦਾ ਕਿ ਅਸੀਂ ਜੋ ਕੁਝ ਕਰ ਰਹੇ ਹਾਂ, ਸਾਡੇ ਕਿਸੇ ਕੰਮ ਨਹੀਂ।

*ਪੁਛਹੁ ਜਾਇ ਪਧਾਊਆ ਚਲੇ ਚਾਕਰ ਹੋਇ॥*

ਜਿਹੜੇ ਪ੍ਰਮਾਤਮਾ ਦੇ ਦਾਸ ਬਣ ਕੇ ਤੁਰ ਪਏ ਹਨ, ਉਹਨਾਂ ਨੂੰ ਜਾ ਕੇ ਪੁੱਛੋ। ਉਹਨਾਂ ਸੇਵਕਾਂ ਨੇ ਕੀ ਸਮਝਿਆ ਹੈ?

*ਰਾਜਨੁ ਜਾਣਹਿ ਆਪਣਾ*

ਰਾਜਨੁ ਦਾ ਅੱਖਰੀ ਅਰਥ ਕਰਾਂਗੇ ਰਾਜਾ। ਜਾਣਹਿ ਆਪਣਾ। ਪ੍ਰਮਾਰਥ ਦੇ ਰਸਤੇ 'ਤੇ ਚੱਲਣ ਵਾਲੇ ਕਿਸੇ ਦੂਜੇ ਰਾਜੇ ਨੂੰ ਆਪਣਾ ਨਹੀਂ ਜਾਣਦੇ। ਉਹਨਾਂ ਨੇ ਪ੍ਰਮਾਤਮਾ ਰਾਜੇ ਨੂੰ ਆਪਣਾ ਜਾਣ ਲਿਆ।

*ਦਰਿ ਘਰਿ ਠਾਕ ਨ ਹੋਇ॥*

ਪ੍ਰਭੂ ਦੇ ਘਰ ਵਿਚ ਉਹਨਾਂ ਦਾ ਰਾਹ ਰੋਕਣ ਵਾਲਾ ਕੋਈ ਨਹੀਂ।

*ਨਾਨਕ ਏਕੋ ਰਵਿ ਰਹਿਆ ਦੂਜਾ ਅਵਰੁ ਨ ਕੋਇ॥ ੮॥ ੬॥*

ਗੁਰੂ ਜੀ ਕਹਿਣ ਲੱਗੇ ਕਿ ਉਹ ਪ੍ਰਮਾਤਮਾ ਹਰ ਥਾਂ ਮੌਜੂਦ ਹੈ, ਉਸ ਵਰਗਾ ਹੋਰ ਕੋਈ ਨਹੀਂ। ਪਿਆਰਿਉ ! ਇਕ ਪ੍ਰਮਾਤਮਾ ਨਾਲ ਜੁੜੋ, ਜਿਹੜਾ ਸਰਬ ਕਲਾ ਸਮਰੱਥ ਹੈ ਅਤੇ ਹਰ ਥਾਂ ਮੌਜੂਦ ਹੈ। ਖੰਡੇ ਦੀ ਪਹੁਲ ਛੱਕੋ। ਗੁਰੂ ਦੇ ਲੜ ਲੱਗੋ। ਸੇਵਾ, ਸਿਮਰਨ ਕਰੋ। ਇੰਨੀਆਂ ਬੇਨਤੀਆਂ ਪ੍ਰਵਾਨ ਕਰੋ। ਉਚਾਰਨ ਕਰੋ ਜੀ ਸਤਿਨਾਮੁ ਸ੍ਰੀ ਵਾਹਿਗੁਰੂ॥ ਭੁੱਲਾਂ ਚੁੱਕਾਂ ਲਈ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

☆☆☆

# ਕੋਈ ਆਣਿ ਮਿਲਾਵੈ ਮੇਰਾ...

ਰਾਗੁ ਸੂਹੀ ਅਸਟਪਦੀਆ ਮਹਲਾ ੪ ਘਰੁ ੨
ੴ ਸਤਿਗੁਰ ਪ੍ਰਸਾਦਿ ॥

*ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ ਹਉ ਤਿਸੁ ਪਹਿ ਆਪੁ ਵੇਚਾਈ ॥੧ ॥*
*ਦਰਸਨੁ ਹਰਿ ਦੇਖਣ ਕੈ ਤਾਈ ॥*
*ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ ਹਰਿ ਹਰਿ ਨਾਮੁ ਧਿਆਈ ॥੧ ॥ਰਹਾਉ ॥*
*ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ ॥ ੨ ॥*
*ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ ॥ ੩ ॥*
*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ ॥ ੪ ॥*
*ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ ॥ ੫ ॥*
*ਨਾਨਕੁ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲਿ ਲੈਹੁ ਵਡਿਆਈ ॥ ੬ ॥*
*ਅਖੀ ਕਾਢਿ ਧਰੀ ਚਰਣਾ ਤਲਿ ਸਭ ਧਰਤੀ ਫਿਰਿ ਮਤ ਪਾਈ ॥ ੭ ॥*
*ਜੇ ਪਾਸਿ ਬਹਾਲਹਿ ਤਾ ਤੁਝਹਿ ਅਰਾਧੀ ਜੇ ਮਾਰਿ ਕਢਹਿ ਭੀ ਧਿਆਈ ॥੮ ॥*
*ਜੇ ਲੋਕੁ ਸਲਾਹੇ ਤਾ ਤੇਰੀ ਉਪਮਾ ਜੇ ਨਿੰਦੈ ਤ ਛੋਡਿ ਨ ਜਾਈ ॥ ੯ ॥*
*ਜੇ ਤੁਧੁ ਵਲਿ ਰਹੈ ਤਾ ਕੋਈ ਕਿਹੁ ਆਖਉ ਤੁਧੁ ਵਿਸਰਿਐ ਮਰਿ ਜਾਈ ॥੧੦ ॥*
*ਵਾਰਿ ਵਾਰਿ ਜਾਈ ਗੁਰ ਊਪਰਿ ਪੈ ਪੈਰੀ ਸੰਤ ਮਨਾਈ ॥ ੧੧ ॥*
*ਨਾਨਕੁ ਵਿਚਾਰਾ ਭਇਆ ਦਿਵਾਨਾ ਹਰਿ ਤਉ ਦਰਸਨ ਕੈ ਤਾਈ ॥ ੧੨ ॥*
*ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ ॥ ੧੩ ॥*
*ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖੁ ਲੰਘਿ ਗੁਰ ਪਹਿ ਜਾਈ ॥ ੧੪ ॥*
*ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ ਤਿਉ ਸਿਖੁ ਗੁਰ ਬਿਨੁ ਮਰਿ ਜਾਈ ॥੧੫ ॥*
*ਜਿਉ ਧਰਤੀ ਸੋਭ ਕਰੇ ਜਲੁ ਬਰਸੈ ਤਿਉ ਸਿਖੁ ਗੁਰ ਮਿਲਿ ਬਿਗਸਾਈ ॥੧੬ ॥*
*ਸੇਵਕ ਕਾ ਹੋਇ ਸੇਵਕੁ ਵਰਤਾ ਕਰਿ ਕਰਿ ਬਿਨਉ ਬੁਲਾਈ ॥ ੧੭ ॥*

*ਨਾਨਕ ਕੀ ਬੇਨੰਤੀ ਹਰਿ ਪਹਿ ਗੁਰ ਮਿਲਿ ਗੁਰ ਸੁਖੁ ਪਾਈ॥ ੧੮॥*
*ਤੂ ਆਪੇ ਗੁਰੁ ਚੇਲਾ ਹੈ ਆਪੇ ਗੁਰ ਵਿਚੁ ਦੇ ਤੁਝਹਿ ਧਿਆਈ॥ ੧੯॥*
*ਜੋ ਤੁਧੁ ਸੇਵਹਿ ਸੋ ਤੂਹੈ ਹੋਵਹਿ ਤੁਧੁ ਸੇਵਕ ਪੈਜ ਰਖਾਈ॥ ੨੦॥*
*ਭੰਡਾਰ ਭਰੇ ਭਗਤੀ ਹਰਿ ਤੇਰੇ ਜਿਸੁ ਭਾਵੈ ਤਿਸੁ ਦੇਵਾਈ॥ ੨੧॥*
*ਜਿਸੁ ਤੂੰ ਦੇਹਿ ਸੋਈ ਜਨੁ ਪਾਏ ਹੋਰ ਨਿਹਫਲ ਸਭ ਚਤੁਰਾਈ॥ ੨੨॥*
*ਸਿਮਰਿ ਸਿਮਰਿ ਸਿਮਰਿ ਗੁਰੁ ਅਪੁਨਾ ਸੋਇਆ ਮਨੁ ਜਾਗਾਈ॥ ੨੩॥*
*ਇਕੁ ਦਾਨੁ ਮੰਗੈ ਨਾਨਕੁ ਵੇਚਾਰਾ ਹਰਿ ਦਾਸਨਿ ਦਾਸੁ ਕਰਾਈ॥ ੨੪॥*
*ਜੇ ਗੁਰੁ ਝਿੜਕੇ ਤ ਮੀਠਾ ਲਾਗੈ ਜੇ ਬਖਸੇ ਤ ਗੁਰ ਵਡਿਆਈ॥ ੨੫॥*
*ਗੁਰਮੁਖਿ ਬੋਲਹਿ ਸੋ ਥਾਇ ਪਾਏ ਮਨਮੁਖਿ ਕਿਛੁ ਥਾਇ ਨ ਪਾਈ॥ ੨੬॥*
*ਪਾਲਾ ਕਕਰੁ ਵਰਫ ਵਰਸੈ ਗੁਰਸਿਖੁ ਗੁਰ ਦੇਖਣ ਜਾਈ॥ ੨੭॥*
*ਸਭੁ ਦਿਨਸੁ ਰੈਣਿ ਦੇਖਉ ਗੁਰੁ ਅਪੁਨਾ ਵਿਚਿ ਅਖੀ ਗੁਰ ਪੈਰ ਧਰਾਈ॥ ੨੮॥*
*ਅਨੇਕ ਉਪਾਵ ਕਰੀ ਗੁਰ ਕਾਰਣਿ ਗੁਰ ਭਾਵੈ ਸੋ ਥਾਇ ਪਾਈ॥ ੨੯॥*
*ਰੈਣਿ ਦਿਨਸੁ ਗੁਰ ਚਰਣ ਅਰਾਧੀ ਦਇਆ ਕਰਹੁ ਮੇਰੇ ਸਾਈ॥ ੩੦॥*
*ਨਾਨਕ ਕਾ ਜੀਉ ਪਿੰਡੁ ਗੁਰੂ ਹੈ ਗੁਰ ਮਿਲਿ ਤ੍ਰਿਪਤਿ ਅਘਾਈ॥ ੩੧॥*
*ਨਾਨਕ ਕਾ ਪ੍ਰਭੁ ਪੂਰਿ ਰਹਿਓ ਹੈ ਜਤ ਕਤ ਤਤ ਗੋਸਾਈ॥ ੩੨॥ ੧॥*

(ਅੰਗ ੭੫੭-੫੮)

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਅੱਜ ਜੋ ਪਾਵਨ ਪਵਿੱਤਰ ਹੁਕਮ ਸਤਿਗੁਰੂ ਜੀ ਨੇ ਪ੍ਰਕਾਸ਼ਮਾਨ ਹੋ ਕੇ ਬਖ਼ਸ਼ਿਸ਼ ਕੀਤਾ ਹੈ, ਇਹ ਅੰਮ੍ਰਿਤ ਅਮੋਲਕ ਬਚਨ ਸਤਿਗੁਰੂ ਗੁਰੂ ਰਾਮਦਾਸ ਜੀ ਦੇ ਪਵਿੱਤਰ ਮੁਖਾਰਬਿੰਦ ਤੋਂ ਉਚਾਰਨ ਕੀਤੇ ਹੋਏ ਹਨ। ਅਸਟਪਦੀ ਰੂਪ ਵਿਚ ਇਸ ਬਚਨ ਨੂੰ ਹਜ਼ੂਰ ਨੇ ਉਚਾਰਨ ਕੀਤਾ ਹੈ। ਭਾਵੇਂ ਇਸ ਸ਼ਬਦ ਦੇ 32 ਪਦੇ ਹਨ ਤੇ ਇਕ ਇਸ ਵਿਚ ਰਹਾਉ ਦਾ ਅੰਮ੍ਰਿਤ ਬਚਨ ਹੈ। ਇਸ ਸਾਰੇ ਅੰਮ੍ਰਿਤ ਬਚਨ ਦਾ ਜੋ ਤੱਤ ਭਾਵ ਹੈ, ਜਿਸ ਦੀ ਵਿਚਾਰ ਆਪਾਂ ਭੂਮਿਕਾ ਰੂਪ ਵਿਚ ਕਰਾਂਗੇ। ਪ੍ਰਮੇਸ਼ਰ ਦੇ ਦਰਸ਼ਨਾਂ ਦੀ ਬਿਹਬਲਤਾ ਗੁਰੂ ਦੇ ਚਰਨਾਂ ਤੋਂ ਆਪਣੇ ਆਪ ਨੂੰ ਕੁਰਬਾਨ ਕਰਨਾ ਤੇ ਇੰਨੀ ਭੈਅ ਭਾਵਨਾ ਨਾਲ ਕਿ ਕਿਸੇ ਵੀ ਕੀਮਤ 'ਤੇ ਗੁਰੂ ਦਾ ਪਿਆਰ ਮਿਲੇ, ਕਿਸੇ ਵੀ ਕੀਮਤ 'ਤੇ ਗੁਰੂ ਦਾ ਦਰਬਾਰ, ਕਿਸੇ

ਵੀ ਕੀਮਤ 'ਤੇ ਪ੍ਰਮਾਤਮਾ ਦੇ ਦਰਸ਼ਨਾਂ ਦੀ ਝਲਕ ਪਵੇ ਤੇ ਸਾਈਂ ਦੇ ਚਰਨਾਂ ਵਿਚ ਢੁੱਕ ਕੇ ਗੁਰੂ ਰਾਮਦਾਸ ਜੀ ਅਰਦਾਸ ਪਏ ਕਰਦੇ ਹਨ। ਆਉ ਇਸ ਅੰਮ੍ਰਿਤ ਬਚਨ ਨੂੰ ਸਰਵਨ ਕਰੀਏ।

ਰਾਗੁ ਸੂਹੀ ਅਸਟਪਦੀਆ ਮਹਲਾ ੪ ਘਰੁ ੨

ੴ ਸਤਿਗੁਰ ਪ੍ਰਸਾਦਿ॥

*ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ ਹਉ ਤਿਸੁ ਪਹਿ ਆਪੁ ਵੇਚਾਈ॥੧॥*

ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਮਹਾਰਾਜ ਜੀ ਨੇ ਇਸ ਪਾਵਨ ਪਵਿੱਤਰ ਅਸਟਪਦੀ ਨੂੰ ਪ੍ਰਾਰੰਭ ਕਰਦਿਆਂ ਇਹ ਅੰਮ੍ਰਿਤ ਬਚਨ ਕਹੇ ਹਨ-

*ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ*

ਕੋਈ ਪ੍ਰਮਾਤਮਾ ਦੇ ਚਰਨਾਂ ਵਿਚ ਭਿੱਜਿਆ ਹੋਇਆ ਹੋਵੇ, ਜਿਹੜਾ ਮੈਨੂੰ ਮੇਰੇ ਪ੍ਰੀਤਮ ਵਾਹਿਗੁਰੂ ਦੇ ਨਾਲ ਮਿਲਾ ਦੇਵੇ।

*ਹਉ ਤਿਸੁ ਪਹਿ ਆਪੁ ਵੇਚਾਈ॥*

ਮੈਂ ਆਪਣਾ ਆਪ ਉਸਦੇ ਚਰਨਾਂ ਵਿਚ ਰੱਖਕੇ ਵੇਚ ਦੇਵਾਂ, ਜਿਹੜਾ ਮੈਨੂੰ ਪਿਆਰੇ ਪ੍ਰਮੇਸ਼ਰ ਦੇ ਚਰਨਾਂ ਵਿਚ ਮਿਲਾ ਦੇਵੇ।

ਪ੍ਰਮੇਸ਼ਰ ਦੀ ਦਇਆ ਨਾਲ ਇਸ ਹਿਰਦੇ ਵਿਚ ਪ੍ਰਮਾਤਮਾ ਨੂੰ ਮਿਲਣ ਦੀ ਤਾਂਘ ਪੈਦਾ ਹੋ ਜਾਏ। ਉਸਦੇ ਅੰਦਰ ਦੀ ਬੇਹਬਲਤਾ, ਉਸ ਪਵਿੱਤਰ ਹਿਰਦੇ ਦਾ ਵੈਰਾਗ, ਉਸ ਪਾਵਨ ਪਵਿੱਤਰ ਹਿਰਦੇ ਦੀ ਤੜਪ ਇੰਨੀ ਹੈ ਕਿ ਆਪਣੇ ਪਿਆਰੇ ਦੇ ਦਰਬਾਰ ਵਿਚ ਪਹੁੰਚਣ ਲਈ ਦੁੱਖ ਨੂੰ, ਸੁੱਖ ਨੂੰ ਅਤੇ ਆਪਣੇ ਆਪ ਨੂੰ ਕੁਰਬਾਨ ਕਰਦਿਆਂ ਕਦੀ ਉਹ ਝਿਜਕੇ ਨਾ। ਭਾਈ ਗੁਰਦਾਸ ਜੀ ਨੇ ਤਿੰਨ ਪ੍ਰਮਾਣ ਦਿੱਤੇ ਹਨ। ਕਹਿੰਦੇ ਹਨ ਕਿ ਜੇ ਗੁਰੂ ਦਰ ਤੋਂ ਕੁਝ ਲੈਣਾ ਹੈ ਤਾਂ, ਪਹਿਲੀ ਗੱਲ ਭਿਖਾਰੀ ਤੋਂ ਕੁਝ ਸਿਖ ਕੇ ਆ। ਗਲੀ ਵਿਚ ਮੰਗਤਾ ਤੁਰਦਾ ਹੈ। ਉਸਦੇ ਪਿੱਛੇ ਤੁਰੇ ਸਿਖ ਕਿ ਉਹ ਮੰਗਤਾ ਕਿਵੇਂ ਮਾਲਕ ਦੇ ਦਰ 'ਤੇ ਜਾ ਕੇ ਮੰਗਦਾ ਹੈ। ਜੇ ਗੁਰੂ ਕੋਲੋਂ ਕੁਝ ਲੈਣਾ ਹੈ ਤਾਂ ਜਿਸ ਕੁੱਤੇ ਨੂੰ ਆਪਣੇ ਘਰ ਵਿਚ ਪਾਲੀ ਬੈਠਾ ਹੈਂ, ਉਸ ਕੁੱਤੇ ਨੂੰ ਦੇਖਕੇ ਸਿਖ ਕਿ ਗੁਰੂ ਦਰ ਤੋਂ ਦਾਤ ਕਿਵੇਂ ਲਈਦੀ ਹੈ। ਤੀਸਰੀ ਗੱਲ ਕੇਵਲ ਕੁੱਤਾ ਤੇ ਭਿਖਾਰੀ ਨਹੀਂ, ਜੇ ਭਿਖਾਰੀ ਵੀ ਨਹੀਂ ਮਿਲਿਆ ਤੇ ਕੁੱਤਾ ਵੀ ਨਹੀਂ ਦੇਖਿਆ ਤਾਂ ਘੱਟੋ ਘੱਟ ਪੈਰਾਂ ਵਿਚ ਪਾਉਣ ਵਾਲੀ ਜੁੱਤੀ ਤੋਂ ਸਿਖ ਕਿ ਮਾਲਕ ਦੇ ਦਰ ਤੋਂ ਜੇ ਕੁਝ ਮੰਗਣਾ ਹੋਵੇ ਤਾਂ ਕਿੰਨੇ ਸਿਦਕ ਨਾਲ ਬੈਠੀਦਾ ਹੈ।

*ਹਉ ਤਿਸੁ ਪਹਿ ਆਪੁ ਵੇਚਾਈ॥ ੧॥*

ਕੀ ਹੈ? ਭਿਖਾਰੀ ਮੰਗਣ ਜਾਂਦਾ ਹੈ ਤੇ ਮਾਲਕ ਦੇ ਦਰ 'ਤੇ ਹੋਕਾ ਦਿੰਦਾ ਹੈ। ਕਦੀ ਭਿਖਾਰੀ ਦੇ ਬਸਤਰ ਦੇਖਿਉ। ਉਸਦੇ ਮੰਗਣ ਵਾਲੇ ਕੱਪੜੇ ਕੁਝ ਹੋਰ ਹਨ। ਉਸਨੇ ਹੱਥ ਵਿਚ

ਸੋਟੀ ਫੜੀ ਹੈ। ਜਦੋਂ ਗਲੀ ਵਿਚ ਆਉਂਦਾ ਹੈ ਤਾਂ ਪਿੰਡ ਦੇ ਕੁੱਤੇ ਉਸਨੂੰ ਦੇਖਕੇ ਭੌਂਕਦੇ ਹਨ। ਉਸਦੀ ਮੁਦਰਾ ਕਦੀ ਦੇਖਿਉ। ਕੁੱਤੇ ਭੌਂਕਣਗੇ, ਸੋਟੀ ਹਲਾਏਗਾ, ਪਰ ਮੂੰਹ ਜ਼ਿਆਦਾ ਉਹਨਾਂ ਵੱਲ ਨਹੀਂ ਕਰਦਾ, ਮੂੰਹ ਹਮੇਸ਼ਾ ਜਿਸ ਦਰਵਾਜ਼ੇ ਤੋਂ ਖ਼ੈਰ ਪੈਣੀ ਹੈ, ਉਸ ਦਰਵਾਜ਼ੇ ਵੱਲ ਰੱਖਦਾ ਹੈ। ਭਿਖਾਰੀ ਮੰਗਣ ਆਇਆ, ਉਸਨੇ ਹੋਕਾ ਦਿੱਤਾ, ਅੰਦਰੋਂ ਦਰਵਾਜ਼ਾ ਨਹੀਂ ਖੁਲ੍ਹਿਆ। ਉਸਨੇ ਫਿਰ ਆਵਾਜ਼ ਦਿੱਤੀ, ਦਰਵਾਜ਼ਾ ਖੁੱਲ੍ਹਿਆ। ਅੰਦਰੋਂ ਕਿਸੇ ਨੇ ਸਖ਼ਤ ਸ਼ਬਦ ਵੀ ਬੋਲੇ, ਪਰ ਉਸਨੇ ਆਪਣਾ ਖੱਪਰ ਅੱਗੇ ਕਰਕੇ ਇਹ ਸਖ਼ਤ ਸ਼ਬਦ ਸੁਣਕੇ ਵੀ ਕਹੀ ਗਿਆ ਕਿ ਚਲੋ ਕੋਈ ਗੱਲ ਨਹੀਂ, ਤੁਹਾਡੇ ਦਰ 'ਤੇ ਆਇਆ ਹਾਂ ਜਜਮਾਨ, ਮਾਲਕ, ਮੇਰੀ ਝੋਲੀ ਵਿਚ, ਮੇਰੇ ਖੱਪਰ ਵਿਚ ਖ਼ੈਰ ਪਾ। ਜੇ ਉਹ ਇਹ ਕਹਿੰਦਾ ਹੈ ਕਿ ਤੂੰ ਮੈਨੂੰ ਕੁਬੋਲ ਬੋਲਦਾ ਹੈਂ, ਜਿਹੜੀ ਸੋਟੀ ਫੜੀ ਹੈ, ਉਸਨੂੰ ਦਿਖਾਕੇ ਕਹਿੰਦਾ ਹੈ ਦੇਖ, ਮੈਂ ਤੈਨੂੰ ਕਿਵੇਂ ਠੀਕ ਕਰਦਾ ਹਾਂ। ਜਿਹੜੇ ਅੱਗੋਂ ਕੁਬੋਲ ਸੁਣ ਕੇ ਜਵਾਬ ਦੇਣ ਲੱਗ ਪੈਣ, ਉਹਨਾਂ ਦੇ ਖੱਪਰ ਕਦੀ ਨਹੀਂ ਭਰਦੇ। ਖੱਪਰ ਉਹਨਾਂ ਦੇ ਭਰਦੇ ਹਨ, ਜਿਹੜੇ ਸੁਣੀ ਜਾਂਦੇ ਹਨ ਤੇ ਤਰਲੇ ਕਰੀ ਜਾਂਦੇ ਹਨ।

ਅਸੀਂ ਦੇਖਦੇ ਹਾਂ, ਅਸੀਂ ਗੁਰੂ ਦਰਬਾਰ ਵਿਚ ਆਉਂਦੇ ਹਾਂ, ਬਹੁਤ ਬੰਦੇ ਸਾਨੂੰ ਅਜਿਹੇ ਮਿਲਣਗੇ ਤੇ ਕਹਿਣਗੇ ਕਿ ਅਸੀਂ ਗਏ ਸੀ ਗੁਰਦੁਆਰੇ, ਅਰਦਾਸ ਕੀਤੀ, ਸਾਡਾ ਕੁਝ ਨਹੀਂ ਬਣਿਆ, ਛੱਡ ਦਿੱਤਾ। ਜੇ ਤੂੰ ਛੱਡ ਦਿੱਤਾ ਤਾਂ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਫਿਰ ਵੀ ਹੁੰਦਾ ਪਿਆ ਹੈ। ਕੀਰਤਨ ਫਿਰ ਵੀ ਹੁੰਦਾ ਪਿਆ ਹੈ। ਅਸਲ ਵਿਚ ਤੈਨੂੰ ਮੰਗਣ ਦੀ ਜਾਚ ਨਹੀਂ ਆਈ। ਤੂੰ ਭਿਖਾਰੀ ਦਾ ਬੁਰਕਾ ਪਾ ਕੇ ਗਿਆ ਪਰ ਅੰਦਰੋਂ ਹੁਕਮ ਚਲਾਉਂਦਾ ਪਿਆ ਹੈਂ। ਉਹ ਟਿੱਕ ਕੇ ਬੈਠ ਗਿਆ। ਮਾਲਕ ਨੇ ਕੁਬੋਲ ਬੋਲੇ, ਪਰ ਦਰਵਾਜ਼ਾ ਨਹੀਂ ਛੱਡਿਆ। ਅਖ਼ੀਰ 'ਤੇ ਤਰਸ ਆਇਆ ਤੇ ਕਹਿਣ ਲੱਗਾ, ਲੈ ਕਰ ਝੋਲੀ। ਉਸਨੇ ਝੋਲੀ ਕੀਤੀ। ਮਾਲਕ ਨੇ ਝੋਲੀ ਵਿਚ ਖ਼ੈਰ ਪਾਈ। ਭਿਖਾਰੀ ਹੱਸ ਪਿਆ। ਮਾਲਕ ਵੀ ਮੁਸਕਰਾ ਪਿਆ। ਉਸਨੇ ਪੁੱਛਿਆ ਭਿਖਾਰੀ ਨੂੰ ਕਿ ਤੂੰ ਕਿਉਂ ਹੱਸਿਆ ਹੈਂ? ਕਹਿਣ ਲੱਗਾ, ਮੈਂ ਇਸ ਕਰਕੇ ਹੱਸਿਆ ਹਾਂ ਕਿ ਮੇਰਾ ਸਿਦਕ ਨਿੱਭ ਗਿਆ, ਮੈਨੂੰ ਪਤਾ ਸੀ ਤੁਸੀਂ ਜ਼ੁਬਾਨ ਤੋਂ, ਸਿਰਫ਼ ਉਤੋਂ ਉਤੋਂ ਸ਼ਬਦ ਕਹਿ ਰਹੇ ਹੋ, ਪਰ ਤੁਹਾਡਾ ਹਿਰਦਾ ਮੇਰੀ ਝੋਲੀ ਵਿਚ ਖ਼ੈਰ ਪਾਉਣ ਨੂੰ ਤਿਆਰ ਹੈ। ਪਹਿਲੀ ਗੱਲ, ਜੇ ਕੁਝ ਲੈਣਾ ਹੈ ਤਾਂ ਭਿਖਾਰੀ ਦੀ ਤਰ੍ਹਾਂ ਟਿੱਕ ਜਾ। ਤਾਂ ਹੀ ਸਤਿਗੁਰੂ ਨੇ ਬਾਣੀ ਵਿਚ ਬੇਅੰਤ ਸ਼ਬਦ ਵਰਤੇ ਹਨ-

*ਨਾਨਕੁ ਜਾਚਕੁ ਦਰਿ ਤੇਰੈ ਪ੍ਰਭ ਤੁਧਨੋ ਮੰਗੈ ਦਾਨੁ॥*

(ਅੰਗ ੨੧੮)

*ਹਮ ਭੀਖਕ ਭੇਖਾਰੀ ਤੇਰੇ ਤੂ ਨਿਜ ਪਤਿ ਹੈ ਦਾਤਾ॥*

(ਅੰਗ ੬੬੬)

*ਤੂ ਪ੍ਰਭ ਦਾਤਾ ਦਾਨਿ ਮਤਿ ਪੂਰਾ ਹਮ ਥਾਰੇ ਭੇਖਾਰੀ ਜੀਉ॥*

(ਅੰਗ ੫੯੭)

ਦੂਜਾ ਸਾਹਿਬ ਨੇ ਬਚਨ ਕੀਤਾ ਕਿ ਜੇ ਸਤਿਗੁਰੂ ਦੇ ਦਰ 'ਤੇ ਜਾਮੀ ਨੂੰ ਮਿਲਣਾ ਹੈ ਤਾਂ ਇਕ ਕੁੱਤੇ ਤੋਂ ਸਿਖ। ਕੁੱਤਾ ਅਸੀਂ ਰੱਖਦੇ ਹਾਂ। ਕਈ ਵਾਰੀ ਜਦੋਂ ਰੋਟੀ ਖਾਂਦੇ ਹਾਂ ਤੇ ਕੁੱਤੇ ਦਾ ਸੁਭਾਅ ਹੈ ਕਿ ਸਾਹਮਣੇ ਆ ਕੇ ਬੈਠ ਜਾਂਦਾ ਹੈ। ਮਾਲਕ ਬੁਰਕੀ ਤੋੜਦਾ ਹੈ ਤੇ ਕੁੱਤਾ ਦੇਖੀ ਜਾਂਦਾ ਹੈ। ਪੁਰਾਣੇ ਬਜ਼ੁਰਗ ਕਈ ਵਾਰੀ ਕਹਿੰਦੇ ਸਨ ਕਿ ਕੁੱਤੇ ਨੂੰ ਪਰ੍ਹਾਂ ਕਰੋ, ਅੱਖਾਂ ਕੱਢ ਕੇ ਮੇਰੀਆਂ ਬੁਰਕੀਆਂ ਗਿਣੀ ਜਾ ਰਿਹਾ ਹੈ ਜਿਵੇਂ। ਹੋਣਾ ਕੀ ਹੈ? ਕੁੱਤੇ ਨੂੰ ਨਿਆਣਿਆਂ ਨੇ ਸੋਟਾ ਮਾਰਨਾ ਤੇ ਉਸਨੇ ਮੰਜੇ ਦਾ ਚੱਕਰ ਕੱਟ ਕੇ ਫਿਰ ਸਾਹਮਣੇ ਆ ਜਾਣਾ। ਉਸਨੇ ਕਹਿਣਾ ਕਿ ਇਸਨੂੰ ਠੁੱਡੇ ਮਾਰ ਕੇ ਬਾਹਰ ਕੱਢੋ। ਜਦੋਂ ਠੁੱਢੇ ਮਾਰਨੇ ਤਾਂ ਜਿਹੜਾ ਕੁੱਤਾ ਮਾਲਕ ਦੇ ਬੂਹੇ ਤੋਂ ਓਪਰੇ ਬੰਦੇ ਦੇ ਪੈਰਾਂ ਦੀ ਆਵਾਜ਼ ਸੁਣਕੇ ਪੈਰਾਂ ਨੂੰ ਕੱਟਦਾ ਸੀ, ਮਾਲਕ ਦੇ ਠੁੱਢੇ ਖਾ ਕੇ ਉਸ ਪੈਰਾਂ ਨੂੰ ਚੁੰਮੀ ਜਾਂਦਾ ਹੈ। ਉਹੀ ਦੰਦ ਕਿਸੇ ਨੂੰ ਕੱਟਦੇ ਹਨ ਤੇ ਮਾਲਕ ਦੇ ਸਾਹਮਣੇ ਦੰਦ ਜੁੜੇ ਹਨ ਤੇ ਆਪਣੇ ਮੂੰਹ ਨਾਲ ਮਾਲਕ ਦੇ ਪੈਰ ਚੁੰਮਦਾ ਹੈ। ਧੱਕੇ ਮਾਰ ਕੇ ਬਾਹਰ ਕੱਢ ਦਿੱਤਾ ਤੇ ਅੰਦਰੋਂ ਦਰਵਾਜ਼ਾ ਲਾ ਦਿੱਤਾ।

ਭਾਈ ਗੁਰਦਾਸ ਦੇ ਬਚਨ ਹਨ ਕਿ ਬਾਹਰ ਕੁੱਤਾ ਕਈ ਪਹਿਰ ਬੈਠਾ ਰਿਹਾ। ਗੁਆਂਢੀ ਕਰੋੜਪਤੀ ਸੀ, ਕੁੱਤਾ ਭੁੱਖਾ ਤਾਂ ਮਰ ਗਿਆ, ਪਰ ਆਪਣੇ ਮਾਲਕ ਨੂੰ ਛੱਡਕੇ ਗੁਆਂਢੀ ਦੇ ਬੂਹੇ ਅੱਗੇ ਨਹੀਂ ਬੈਠਾ। ਦੇਖੋ, ਉਸਨੂੰ ਰੱਬ ਨੇ ਕਿੰਨੀ ਸੋਝੀ ਦਿੱਤੀ ਹੈ। ਜਦੋਂ ਦਰਵਾਜ਼ਾ ਖੁੱਲ੍ਹਿਆ ਤਾਂ ਕੁੱਤਾ ਦਰਵਾਜ਼ੇ ਵਿਚ ਲੇਟਿਆ ਸੀ। ਮਾਲਕ ਬਾਹਰ ਨਿਕਲਿਆ ਤਾਂ ਕੁੱਤੇ ਦੀਆਂ ਅੱਖਾਂ ਵਿਚ ਅਜੇ ਵੀ ਜੋਦੜੀ ਸੀ, ਤਰਲਾ ਸੀ ਕਿ ਮਾਲਕਾ ! ਠੁਡੇ ਮਾਰੇ ਹਨ, ਪੈਰਾਂ ਦੀਆਂ ਠੋਕਰਾਂ ਮਾਰੀਆਂ ਹਨ ਪਰ ਇਕ ਕ੍ਰਿਪਾ ਕਰੀਂ ਮੈਂ ਤੇਰੇ ਦਰ 'ਤੇ ਬੈਠਾ ਹਾਂ, ਮੈਂ ਮਰਨਾ ਵੀ ਇਥੇ ਚਾਹੁੰਦਾ ਹਾਂ। ਠੋਕਰਾਂ ਮਾਰ ਲੈ ਪਰ ਆਪਣੇ ਘਰ ਤੋਂ ਬਾਹਰ ਨਾ ਕੱਢੀਂ। ਕੂਕਰ ਨੇ ਪੈਰ ਚੁੰਮਿਆ, ਮਾਲਕ ਦੀਆਂ ਅੱਖਾਂ ਸਿੱਮ ਆਈਆਂ। ਜਿਹੜਾ ਪੈਰਾਂ ਨਾਲ ਠੋਕਰ ਮਾਰਦਾ ਸੀ, ਕੁੱਤੇ ਦੇ ਸਿਰ 'ਤੇ ਹੱਥ ਰੱਖਕੇ ਕਹਿਣ ਲੱਗਾ, ਨਿਆਣਿਓ ! ਹੁਣ ਇਸਨੂੰ ਮਾਰਿਓ ਨਾ, ਅੰਦਰ ਲਿਜਾ ਕੇ ਇਸਨੂੰ ਰੋਟੀ ਜ਼ਰੂਰ ਪਾਉ। ਭਾਈ ਸਾਹਿਬ ਕਹਿੰਦੇ ਹਨ ਕਿ ਮਨਾ ! ਤੂੰ ਆਇਆ ਹੈਂ ਗੁਰੂ ਦਰ 'ਤੇ ਕੁਝ ਮੰਗਣ, ਆਪਣਾ ਆਪ ਵੇਚ ਦੇ ਤੇ ਸਤਿਗੁਰੂ ਨੇ ਤਾਂ ਬਾਣੀ ਵਿਚ ਫ਼ੁਰਮਾਇਆ–

*ਹਮ ਕੂਕਰ ਤੇਰੇ ਦਰਬਾਰਿ ॥*
*ਭਉਕਹਿ ਆਗੈ ਬਦਨੁ ਪਸਾਰਿ ॥*

(ਅੰਗ ੯੬੯)

*ਕਬੀਰ ਕੂਕਰੁ ਰਾਮ ਕੋ ॥*

(ਅੰਗ ੧੩੬੮)

ਦੇਖੋ ਉਹ ਮਹਾਂਪੁਰਖ ਜਿਹੜੇ ਇਹ ਕਹਿ ਰਹੇ ਹਨ–

*ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥*

(ਅੰਗ ੯੬੯)

ਉਹ ਮਹਾਂਪੁਰਖ ਕਹਿ ਰਹੇ ਹਨ ਕਿ ਮੰਗਣਾ ਹੈ ਤਾਂ ਆਪਣਾ ਨਾਮ ਖ਼ੁਦ ਰੱਖ ਲੈ।

*ਕਬੀਰ ਕੂਕਰੁ ਰਾਮ ਕੋ ਮੁਤੀਆ ਮੇਰੋ ਨਾਉ॥*

ਕਿਸੇ ਇਤਿਹਾਸ ਦੇ ਪੰਨਿਆਂ ਵਿਚ ਕਬੀਰ ਜੀ ਦੇ ਨਾਮ ਨਾਲ ਮੋਤੀ ਸ਼ਬਦ ਨਹੀਂ ਆਇਆ ਪਰ ਮਾਲਕ ਨੂੰ ਰਿਝਾਉਣਾ ਹੈ ਤਾਂ ਆਪਣੇ ਆਪ ਬੈਠਿਆਂ ਨਾਮ ਰੱਖ ਲਿਆ-

*ਮੁਤੀਆ ਮੇਰੋ ਨਾਉ॥*
*ਗਲੇ ਹਮਾਰੇ ਜੇਵਰੀ ਜਹ ਖਿੰਚੈ ਤਹ ਜਾਉ॥*

(ਅੰਗ ੧੩੬੮)

ਗੁਰੂ ਤੇਗ ਬਹਾਦਰ ਜੀ ਨੇ ਸ਼ਬਦ ਵਰਤੇ-

*ਸੁਆਮੀ ਕੋ ਗ੍ਰਿਹੁ ਜਿਉ ਸਦਾ ਸੁਆਨ ਤਜਤ ਨਹੀ ਨਿਤ॥*
*ਨਾਨਕ ਇਹ ਬਿਧਿ ਹਰਿ ਭਜਉ ਇਕ ਮਨਿ ਹੁਇ ਇਕ ਚਿਤਿ॥*

(ਅੰਗ ੧੪੨੮)

ਤੀਜੀ ਉਦਾਹਰਨ ਭਾਈ ਸਾਹਿਬ ਨੇ ਬਖ਼ਸ਼ਿਸ਼ ਕੀਤੀ। ਪੈਰਾਂ ਵਿਚ ਜੋੜਾ ਪਾਉਂਦੇ ਹਾਂ। ਕੰਡਿਆਂ ਤੋਂ ਸਾਡੀਆਂ ਤਲੀਆਂ ਨੂੰ ਬਚਾਉਂਦਾ ਹੈ। ਆਪ ਤੇ ਸਹਿ ਲੈਂਦਾ ਹੈ। ਗਰਮੀ ਵਿਚ ਤਪਸ਼ ਜੋੜਾ ਸਹਾਰਦਾ ਹੈ ਪਰ ਮਾਲਕ ਦੀਆਂ ਤਲੀਆਂ ਨੂੰ ਤਪਸ਼ ਨਹੀਂ ਪਹੁੰਚਣ ਦਿੰਦਾ। ਸਰਦੀ ਵਿਚ ਆਪ ਕੱਕਰ ਠੰਢ ਸਹਾਰਦਾ ਹੈ, ਪਰ ਮਾਲਕ ਦੀਆਂ ਤਲੀਆਂ ਤੱਕ ਠੰਢ ਪਹੁੰਚਣ ਨਹੀਂ ਦਿੰਦਾ, ਉਥੇ ਕੇਵਲ ਨਿੱਘ ਹੈ। ਜਦੋਂ ਜੋੜਾ ਪਾ ਕੇ ਅਸੀਂ ਗਰਮੀ ਵਿਚ, ਸਰਦੀ ਵਿਚ, ਮੀਂਹ ਵਿਚ ਤੁਰਦੇ ਹਾਂ ਤਾਂ ਆਪ ਚਿੱਕੜ ਨਾਲ ਭਰਿਆ ਜਾਂਦਾ ਹੈ, ਪਰ ਪੈਰਾਂ ਦੀਆਂ ਤਲੀਆਂ ਚਿੱਕੜ ਨਾਲ ਭਿੱਜਣ ਨਹੀਂ ਦਿੰਦਾ। ਜਦੋਂ ਅਸੀਂ ਘਰ ਜਾਂਦੇ ਹਾਂ ਤਾਂ ਮਖ਼ਮਲੀ ਗ਼ਲੀਚੇ ਵਿੱਛੇ ਹੋਣ ਤਾਂ ਕਈਆਂ ਘਰਾਂ ਵਿਚ ਦੇਖਿਆ ਜਾਂਦਾ ਹੈ ਕਿ ਜੋੜਾ ਬਾਹਰ ਲਾਹ ਦਿਉ। ਪੈਰਾਂ ਵਿਚ ਪਾਈ ਹੋਈ ਜੁੱਤੀ ਸਿਦਕ ਨਾਲ ਬੈਠੀ, ਕਹਿਣ ਲੱਗੀ ਕਿ ਮਾਲਕਾ! ਮੈਂ ਖ਼ੁਸ਼ ਹਾਂ। ਕੱਕਰ ਵਿਚ ਤੂੰ ਮੈਨੂੰ ਆਪਣੇ ਨਾਲ ਰੱਖ ਲਏਂ, ਕੰਡਿਆਂ ਵਿਚ ਰੱਖ ਲਏਂ, ਕੀ ਹੋਇਆ ਜੇ ਤੁਸੀਂ ਮੈਨੂੰ ਬਾਹਰ ਉਤਾਰਦੇ ਹੋ, ਪਰ ਆਖ਼ਿਰ ਤਾਂ ਤੇਰੇ ਦਰਵਾਜ਼ੇ 'ਤੇ ਪਈ ਹਾਂ। ਜਦੋਂ ਬਾਹਰ ਨਿਕਲੋਗੇ ਤਾਂ ਤੁਹਾਡੇ ਮੁਬਾਰਕ ਚਰਨ ਫਿਰ ਮੇਰੇ ਵਿਚ ਪ੍ਰਵੇਸ਼ ਕਰਨਗੇ। ਸਿਦਕ ਨਾਲ ਬੈਠੀ ਹੈ।

ਅੱਜ ਸਈਅਦ ਜਾਨੀ ਸ਼ਾਹ ਬੈਠਾ ਹੈ ਮੀਰੀ ਪੀਰ ਦਾਤੇ ਦੇ ਦਰ 'ਤੇ ਅਤੇ ਭਾਈ ਸਾਹਿਬ ਦੀ ਰਚਨਾ ਅਨੁਸਾਰ ਉਸਦਾ ਸਿਦਕ ਇਹ ਸੀ ਕਿ ਤੂੰ ਟਿੱਕ ਕੇ ਬਹਿ ਜਾ। ਜੇ ਜੁੱਤੀ ਵਿਚ ਚਰਨ ਪੈ ਸਕਦੇ ਹਨ ਤਾਂ ਤੇਰੇ ਮਸਤਕ 'ਤੇ ਗੁਰੂ ਦੇ ਚਰਨ ਜ਼ਰੂਰ ਸਪਰਸ਼ ਕਰਨਗੇ। ਸਈਅਦ ਜਾਨੀ ਸ਼ਾਹ ਉੱਠਿਆ ਨਹੀਂ। ਅੱਜ ਹਜ਼ੂਰ ਨੇ ਦੌਲਤ ਘੱਲੀ ਤਾਂ ਕਹਿੰਦਾ ਹੈ ਕਿ ਕੁਝ ਨਹੀਂ ਚਾਹੀਦਾ। ਕਿਸੇ ਕੁਝ ਲੈ ਕੇ ਆਉਣਾ ਤਾਂ ਕਹਿਣਾ ਜਾਨੀ ਕੋ ਜਾਨੀ ਸੇ ਮਿਲਾ

ਦਿਉ। ਜਾਨੀ ਕੋ ਜਾਨੀ ਦਿਖਾ ਦਿਉ। ਮਹਾਰਾਜ ਨੇ ਕਿਹਾ- ਇਕ ਕੰਮ ਕਰੋ, ਇਸਦੇ ਸਾਹਮਣੇ ਦੀਵਾਰ ਚਿਣ ਦਿਉ। ਇਹ ਰੌਲਾ ਪਾਈ ਜਾਂਦਾ ਹੈ। ਇਸਦੇ ਸਾਹਮਣੇ ਦੀਵਾਰ ਖੜੀ ਕਰ ਦਿਉ। ਦੀਵਾਰ ਸਾਹਮਣੇ ਖੜੀ ਕਰ ਦਿੱਤੀ ਗਈ ਪਰ ਦੀਵਾਰ ਦੇ ਪਿਛੋਂ ਵੀ ਆਵਾਜ਼ ਆ ਰਹੀ ਸੀ-ਜਾਨੀ ਕੋ ਜਾਨੀ ਸੇ ਮਿਲਾ ਦਿਉ। ਇਕ ਦਿਨ ਲੰਘਿਆ। ਇਸਨੇ ਦੇਖਿਆ ਕਿ ਹਜ਼ੂਰ ਆਏ ਹਨ। ਦਰਵੇਸ਼, ਅੱਖਾਂ ਰੋ ਕੇ ਭਿੱਜ ਗਈਆਂ ਸਨ, ਦੌੜ ਕੇ ਹਜ਼ੂਰ ਦੇ ਚਰਨਾਂ ਵਿਚ ਗਿਆ। ਜਾਨੀ, ਸਾਹਿਬ ਨੇ ਆਪਣੇ ਘੋੜਿਆਂ ਦੇ ਜਿਹੜੇ ਸੁੰਮ ਸਨ ਉਹ ਮਰਵਾਏ, ਪਿੱਛੇ ਨੂੰ ਰਿੜ ਗਿਆ, ਪਰ ਜ਼ਬਾਨ 'ਤੇ ਉਹੀ ਸ਼ਬਦ ਸੀ, ਪਿਆਰਾ ਮਿਲਾ ਦਿਉ। ਅਖ਼ੀਰ ਵਾਲੇ ਦਿਨ ਜਦੋਂ ਸਾਰੀ ਰਾਤ ਇਹ ਕੂਕਿਆ ਤਾਂ ਦਾਤਾਰ ਨੇ ਕਿਹਾ ਕਿ ਉਸ ਨੂੰ ਕਹੋ ਜੇ ਜਾਨੀ ਨੂੰ ਮਿਲਣਾ ਹੈ ਤਾਂ ਦਰਿਆ ਵਿਚ ਡੁੱਬ ਕੇ ਮਰ ਜਾਉ। ਸਿੱਖ ਆਇਆ ਤੇ ਇਸਨੇ ਕਿਹਾ, ਬਾਬਾ, ਜਾਨੀ ਕੋ ਜਾਨੀ ਸੇ ਮਿਲਾ ਦਿਉ। ਸਿੱਖ ਕਹਿੰਦਾ ਹੈ ਕਿ ਗੁਰੂ ਜੀ ਨੇ ਕਿਹਾ ਹੈ, ਜੇ ਮਿਲਣਾ ਹੈ ਤਾਂ ਡੁੱਬ ਕੇ ਮਰ ਦਰਿਆ ਵਿਚ। ਕਹਿੰਦਾ ਇਸੇ ਹੁਕਮ ਦੀ ਇੰਤਜ਼ਾਰ ਵਿਚ ਸੀ ਕਿ ਮੇਰੇ ਪ੍ਰਤੀ ਹੁਕਮ ਕੀ ਹੈ। ਫ਼ਕੀਰ ਦੌੜਿਆ, ਹੱਸਦਾ ਗਿਆ। ਲੋਕੋ! ਕਮਾਈ ਥੋੜੀ, ਫਲ ਬਹੁਤ ਲੈ ਗਿਆ ਹਾਂ। ਜਦੋਂ ਦਰਿਆ ਵੱਲ ਜਾਂਦਾ ਪਿਆ ਹੈ ਤਾਂ ਹਜ਼ੂਰ ਨੇ ਸਿੱਖ ਭੇਜ ਕੇ ਫੜ ਕੇ ਵਾਪਿਸ ਬੁਲਾਇਆ। ਸਤਿਗੁਰ ਅੱਜ ਇੰਨੇ ਤਰੁੱਠੇ, ਇਸਦੇ ਸਰੀਰ ਨੂੰ ਦੇਖਿਆ, ਅੱਖਾਂ ਤਰ ਸਨ-

*ਯਹ ਆਂਖੇ ਨਹੀਂ ਚੇਹਰੇ ਪੇ ਤੇਰੇ,*
*ਫ਼ਕੀਰ ਕੇ ਦੋ ਠਿਕਰੇ ਹੈਂ ਪੀ ਕੇ ਦੀਦਾਰ ਕੇ ਲੀਏ।*

ਇਹ ਦੋ ਪਾਤਰ ਹਨ, ਇਹਨਾਂ ਵਿਚ ਖ਼ੈਰ ਪਾਉ ਆਪਣੇ ਦਰਸ਼ਨਾਂ ਦੀ। ਸਤਿਗੁਰੂ ਨੇ ਦੇਖਿਆ ਤੇ ਕਹਿਣ ਲੱਗੇ ਕਿ ਕਿਸਨੂੰ ਮਿਲਣ ਆਇਆ ਹੈਂ? ਸੱਚੇ ਪਾਤਿਸ਼ਾਹ ! ਜਾਨੀ ਨੂੰ। ਹਜ਼ੂਰ ਨੇ ਘੁੱਟ ਕੇ ਸੀਨੇ ਨਾਲ ਲਾਇਆ। ਪਿਆਰਿਉ ! ਉਹ ਸੀਨੇ ਨਾਲ ਲਾਉਣਾ ਕੀ ਸੀ, ਸੱਚੇ ਪਾਤਿਸ਼ਾਹ ਨੇ ਆਪਣੇ ਸੀਨੇ ਦੀ ਰੂਹਾਨੀਅਤ ਦੀ ਬੁਛਾਰ ਇਸਦੇ ਅੰਦਰ ਵੀ ਪ੍ਰਜ੍ਵਲਤ ਕਰ ਦਿੱਤੀ। ਹਜ਼ੂਰ ਨੇ ਉਸ ਫ਼ਕੀਰ 'ਤੇ ਮੇਹਰ ਕੀਤੀ, ਇਕ ਖਿਨ ਵਿਚ ਉਸਦੇ ਅੰਦਰ ਤਬਦੀਲੀ ਆ ਗਈ। ਇਹ ਸਤਿਗੁਰੂ ਜੀ ਕੋਲ ਸਮਰੱਥਾ ਹੈ ਕਿ ਸੰਤ ਅੰਦਰੋਂ ਰਹਿਮਤ ਲੈ ਕੇ ਗਿਆ। ਅੱਜ ਦਾ ਸਾਰਾ ਸ਼ਬਦ ਜਿਹੜਾ ਹੈ, ਇਉਂ ਸਮਝ ਲਉ ਕਿ ਜਾਨੀ ਸ਼ਾਹ ਦਾ ਅੰਦਰ ਹੈ। ਪਹਿਲਾ ਬਚਨ ਸੀ-

*ਕੋਈ ਆਣਿ ਮਿਲਾਵੈ॥*

ਕੋਈ ਆ ਜਾਏ ਜਿਹੜਾ ਰੱਬ ਦੇ ਚਰਨਾਂ ਵਿਚ ਭਿੱਜਾ ਹੋਵੇ।

*ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ ਹਉ ਤਿਸੁ ਪਹਿ ਆਪੁ ਵੇਚਾਈ॥੧॥*

ਮੈਂ ਆਪਣਾ ਆਪ ਉਸ ਦੇ ਚਰਨਾਂ ਵਿਚ ਵੇਚ ਦੇਵਾਂ।

*ਦਰਸਨੁ ਹਰਿ ਦੇਖਣ ਕੈ ਤਾਈ॥*

ਉਸ ਪਿਆਰੇ ਵਾਹਿਗੁਰੂ ਜੀ ਦੇ ਦਰਸ਼ਨ ਦੇਖਣ ਲਈ-

*ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ ਹਰਿ ਹਰਿ ਨਾਮੁ ਧਿਆਈ॥ ੧ ॥ ਰਹਾਉ॥*

ਹੇ ਪ੍ਰਭੂ ਜੀ ! ਆਪ ਜੀ ਕ੍ਰਿਪਾ ਕਰੋ ਅਤੇ ਸਤਿਗੁਰੂ ਮਿਲਾ ਦਿਉ। ਉਸਦੀ ਨਦਰ ਨਾਲ ਗੁਰੂ ਮਿਲਦੇ ਹਨ ਤੇ ਗੁਰੂ ਦੀ ਨਦਰ ਨਾਲ ਰੱਬ ਮਿਲਦਾ ਹੈ। ਜਦੋਂ ਸਤਿਗੁਰੂ ਜੀ ਮਿਲਣਗੇ ਤਾਂ ਆਪ ਜੀ ਦੇ ਹਰੀ ਹਰੀ ਨਾਮ ਨੂੰ, ਆਪ ਜੀ ਦੇ ਸਿਮਰਨ ਨੂੰ ਦ੍ਰਿੜ੍ਹ ਕਰਾਂਗਾ।

*ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥ ੨ ॥*

ਕੋਈ ਸ਼ਰਤ ਆਪਣੀ ਨਹੀਂ, ਇਸ ਕਰਕੇ ਸਿਮਰਨ ਕਰਾਂਗੇ ਜੇ ਇਹ ਦਿਉਗੇ। ਸੱਚੇ ਪਾਤਿਸ਼ਾਹ! ਤੇਰੀ ਰਜ਼ਾ ਆਪਣੀ ਸੇਵਾ ਵਿਚ ਜੋੜ ਲੈ। ਸੁੱਖ ਦਿਉਗੇ ਆਪ ਜੀ ਦੀ ਅਰਾਧਨਾ ਤੇ ਜੇ ਘਰ ਵਿਚ ਦੁੱਖ ਆ ਜਾਏਗਾ ਤਾਂ ਦੁੱਖ ਵਿਚ ਵੀ ਆਪ ਜੀ ਨੂੰ ਧਿਆਵਾਂਗਾ।

*ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥ ੩ ॥*

ਜੇ ਆਪ ਜੀ ਭੁੱਖ ਦਿਉਗੇ, ਇਥੇ ਭੁੱਖ ਦਾ ਅਰਥ ਤ੍ਰਿਸ਼ਨਾ ਨਹੀਂ ਸਮਝਣਾ ਕਿਉਂਕਿ ਬਾਣੀ ਵਿਚ ਭੁੱਖ ਦਾ ਅਰਥ ਤ੍ਰਿਸ਼ਨਾ ਵੀ ਆਇਆ ਹੈ ਕਿ-

*ਭੁਖਿਆ ਭੁਖ ਨਾ ਉਤਰੈ ਗਲੀ ਭੁਖ ਨ ਜਾਇ॥*

(ਅੰਗ ੧੪੨)

ਇਥੇ ਭੁੱਖ ਦਾ ਅਰਥ ਹੈ ਵਿਅਕਤੀ ਤੌਰ ਤੇ ਪ੍ਰਸ਼ਾਦੇ ਪਾਣੀ ਦੇ ਲੰਗਰ ਮਸਤਾਨੇ ਹੋ ਜਾਣੇ। ਤ੍ਰਿਸ਼ਨਾ ਨਹੀਂ। ਇਸਨੂੰ ਇਉਂ ਸਮਝ ਲਈਏ-

*ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ॥*

(ਅੰਗ ੧੩੭੯)

ਜੇ ਮੰਨ ਲਉ ਮੈਨੂੰ ਵਿਅਕਤੀ ਤੌਰ 'ਤੇ ਰੁੱਖੀ ਸੁੱਕੀ ਮਿਲਦੀ ਹੈ ਤਾਂ ਮੈਂ ਭੁੱਖ ਵਿਚ ਵੀ ਆਪ ਜੀ ਦੀ ਅਰਾਧਨਾ ਕਰਾਂ ਤੇ ਉਸ ਵਿਚ ਵੀ ਰਜੇਵਾਂ ਹੈ। ਇਸ ਦਾ ਭਾਵ ਜਿਨ੍ਹਾਂ ਨੂੰ ਪ੍ਰਮਾਤਮਾ ਨੇ ਸੰਤੋਖ ਦਿੱਤਾ ਹੈ, ਉਹ ਇਕ ਟਕੇ ਵਿਚ ਵੀ ਬਾਦਸ਼ਾਹ ਹਨ ਤੇ ਜਿਨ੍ਹਾਂ ਦੇ ਅੰਦਰ ਭੁੱਖ ਹੈ, ਉਹ ਬਾਦਸ਼ਾਹ ਬਣ ਕੇ ਵੀ ਭਿਖਾਰੀ ਹਨ। ਕਬੀਰ ਸਾਹਿਬ ਜੀ ਦਾ ਇਕ ਬਚਨ ਆਉਂਦਾ ਹੈ। ਕਹਿੰਦੇ ਹਨ ਕਿ ਵਿਦਵਾਨ ! ਤੇਰੇ ਕੋਲ ਬੜੇ ਸ਼ਬਦ ਹਨ, ਬੜੀਆਂ ਉਕਤੀਆਂ ਹਨ, ਪਰ ਤੇਰਾ ਗਿਆਨ ਤੇ ਮੇਰਾ ਗਿਆਨ ਜੋਖ ਕੇ ਦੇਖੀਏ। ਕੀ ਤੂੰ ਬ੍ਰਾਹਮਣ ਹੈਂ? ਮੈਂ ਜੁਲਾਹਾ ਹਾਂ? ਤੂੰ ਦੇਵ ਬਾਣੀ ਪੜ੍ਹ ਕੇ ਵੀ ਰਾਜਿਆਂ ਅੱਗੇ ਹੱਥ ਅੱਡਦਾ ਹੈਂ, ਮੈਂ ਛੱਪੜੀ ਵਿਚ ਬੈਠ ਕੇ ਵੀ ਰੱਬ ਤੋਂ ਬਿਨਾਂ ਕਿਸੇ ਦੀ ਪ੍ਰਵਾਹ ਨਹੀਂ ਕਰਦਾ। ਉਸਦੇ ਵਿਚ ਸੰਤੋਖ ਹੈ। ਜੇ ਭੁੱਖ ਹੈ ਤਾਂ ਉਸ ਵਿਚ ਵੀ ਮੇਰਾ ਸੰਤੋਖ ਹੈ। ਕੋਈ ਉਲਾਹਮਾ ਨਹੀਂ ਦਿੰਦਾ।

*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ॥ ੪ ॥*

ਸੱਚੇ ਪਾਤਿਸ਼ਾਹ ਜੀ ਦੇ ਦਰਸ਼ਨਾਂ ਲਈ ਤਨ ਤੇ ਮਨ ਕੱਟਣਾ ਪਵੇ, ਇਸ ਨੂੰ ਅੱਗ ਵਿਚ ਸਾੜ ਦੇਵਾਂ। ਜਿਵੇਂ ਸੋਨਾ ਅੱਗ 'ਤੇ ਪਿਆ ਸ਼ੁੱਧ ਹੁੰਦਾ ਹੈ, ਇਵੇਂ ਮੈਂ ਆਪਣਾ ਆਪ ਕੱਟ ਕੇ ਕੁਰਬਾਨ ਕਰ ਦੇਵਾਂ, ਅੱਗ ਵਿਚ ਫੂਕ ਦੇਵਾਂ।

*ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ॥ ੫॥*

ਆਪ ਜੀ ਦੀ ਸੰਗਤ ਵਿਚ ਆ ਕੇ ਪੱਖਾ ਝੱਲਾਂ। ਸੰਗਤ ਦੀ ਲੋੜ ਲਈ ਮੈਂ ਆਪਣੇ ਸਰੀਰ ਰਾਹੀਂ ਪਾਣੀ ਵੀ ਢੋਵਾਂ ਤੇ ਜੋ ਆਪ ਛੱਕਣ ਨੂੰ ਦੇ ਦਿਉ, ਮੈਂ ਉਹੀ ਛੱਕ ਕੇ ਸਬਰ ਕਰਾਂਗਾ।

*ਨਾਨਕੁ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲਿ ਲੈਹੁ ਵਡਿਆਈ॥ ੬ ॥*

ਆਪ ਜੀ ਦੇ ਦਰ 'ਤੇ ਮੈਂ ਡਿੱਗ ਪਿਆ ਹਾਂ, ਹੇ ਪ੍ਰਭੂ ਜੀ ! ਆਪ ਜੀ ਕ੍ਰਿਪਾ ਕਰੋ, ਇਸ ਡਿੱਗੇ ਨੂੰ ਆਪਣੇ ਨਾਲ ਮੇਲ ਲਉ।

*ਅਖੀ ਕਾਢਿ ਧਰੀ ਚਰਣਾ ਤਲਿ ਸਭ ਧਰਤੀ ਫਿਰਿ ਮਤ ਪਾਈ॥ ੭ ॥*

ਇਹ ਹੈ ਗੁਰੂ ਲਈ ਸ਼ਰਧਾ। ਸਤਿਗੁਰੂ ! ਆਪਣੀਆਂ ਅੱਖਾਂ ਕੱਢ ਕੇ, ਜਿਨ੍ਹਾਂ ਰਾਹਾਂ ਤੋਂ ਆਪ ਨੇ ਆਉਣਾ ਹੈ, ਆਪ ਜੀ ਦੇ ਚਰਨਾਂ ਵਿਚ ਰੱਖ ਦੇਵਾਂ। ਸਾਰੀ ਧਰਤੀ 'ਤੇ ਮੈਂ ਖੋਜਾਂ, ਮਤਾਂ ਕਿਤੇ ਤੁਰਦਿਆਂ ਆਪ ਜੀ ਦੀ ਰਹਿਮਤ ਮਿਲ ਜਾਏ।

*ਜੇ ਪਾਸਿ ਬਹਾਲਹਿ ਤਾ ਤੁਝਹਿ ਅਰਾਧੀ ਜੇ ਮਾਰਿ ਕਢਹਿ ਭੀ ਧਿਆਈ॥ ੮ ॥*

ਜੇ ਸਤਿਗੁਰੂ ਜੀ! ਆਪ ਅਵਾਜ਼ ਦੇ ਕੇ ਕੋਲ ਬਿਠਾ ਲਉ ਤਾਂ ਕੋਲ ਬੈਠਾ ਆਪ ਜੀ ਦੀ ਬੰਦਗੀ ਕਰਾਂਗਾ। ਜੇ ਮੰਨ ਲਉ ਹੁਕਮ ਕਰ ਦਿਉ ਕਿ ਮੈਨੂੰ ਧੱਕੇ ਮਾਰ ਕੇ ਬਾਹਰ ਕੱਢੋ ਤਾਂ ਸੱਚੇ ਪਾਤਿਸ਼ਾਹ! ਜਿਥੋਂ ਤੱਕ ਧੱਕੇ ਮਾਰ ਦਿਉਗੇ, ਉਥੇ ਬੈਠਾ ਵੀ ਆਪ ਜੀ ਦੀ ਅਰਾਧਨਾ ਕਰਾਂਗਾ। ਮੇਰੀ ਕੋਈ ਸ਼ਰਤ ਨਹੀਂ ਕਿ ਮੈਂ ਅੱਗੇ ਬੈਠਣਾ ਹੈ।

*ਜੇ ਲੋਕੁ ਸਲਾਹੇ ਤਾ ਤੇਰੀ ਉਪਮਾ ਜੇ ਨਿੰਦੈ ਤ ਛੋਡਿ ਨ ਜਾਈ॥ ੯ ॥*

ਹੇ ਸੱਚੇ ਪਾਤਿਸ਼ਾਹ ! ਸੇਵਾ ਕਰਦਿਆਂ ਸਿਮਰਨ ਕਰਦਿਆਂ, ਜੇ ਲੋਕੀਂ ਇਹੀ ਕਹਿਣ ਲੱਗ ਪੈਣ ਕਿ ਇਹ ਬੜਾ ਨੇਮੀ ਹੈ, ਇਸਦੀ ਕਮਾਈ ਬੜੀ ਹੈ ਤਾਂ ਆਪ ਜੀ ਕੋਲ ਜਾਵਾਂਗਾ ਤੇ ਹੱਥ ਜੋੜ ਕੇ ਕਹਾਂਗਾ ਕਿ ਜੇ ਲੋਕ ਸਲਾਹੁਣਗੇ ਤਾਂ ਤੇਰੀ ਉਪਮਾ ਹੈ, ਜੇ ਨਿੰਦਿਆ ਕਰਨਗੇ ਕਿ ਬੜਾ ਮਾੜਾ ਹੈ, ਤਾਂ ਆਪ ਜੀ ਦਾ ਦਰਬਾਰ ਨਿੰਦਿਆ ਸੁਣਕੇ ਨਹੀਂ ਛੱਡਾਂਗਾ।

*ਜੇ ਤੁਧੁ ਵਲਿ ਰਹੈ ਤ ਕੋਈ ਕਿਹੁ ਆਖਉ ਤੁਧੁ ਵਿਸਰਿਐ ਮਰਿ ਜਾਈ॥੧੦ ॥*

ਜੇ ਆਪ ਜੀ ਮੇਰੇ ਵੱਲ ਹੋ ਤਾਂ ਦੁਨੀਆਂ ਕੁਝ ਕਹੀ ਜਾਏ, ਕਿਹੜੀ ਪਰਵਾਹ ਹੈ। ਕਹਿੰਦੇ ਜੇ ਮੇਰੀ ਪ੍ਰੀਤ ਆਪ ਜੀ ਵੱਲ ਰਹੇ ਤਾਂ ਦੁਨੀਆਂ ਕੀ ਕਹੇਗੀ, ਕੋਈ ਪ੍ਰਵਾਹ ਨਹੀਂ,

ਪਰ ਸਭ ਤੋਂ ਵੱਡਾ ਦੁੱਖ ਹੈ ਕਿ ਆਪ ਜੀ ਦੀ ਯਾਦ ਨਾ ਹਿਰਦੇ ਵਿਚੋਂ ਵਿਸਰ ਜਾਏ।

*ਵਾਰਿ ਵਾਰਿ ਜਾਈ ਗੁਰ ਊਪਰਿ ਪੈ ਪੈਰੀ ਸੰਤ ਮਨਾਈ॥ ੧੧॥*

ਵਾਰ ਵਾਰ ਮੈਂ ਆਪਣੇ ਗੁਰੂ ਜੀ ਤੋਂ ਕੁਰਬਾਨ ਜਾਵਾਂ। ਚਰਨਾਂ ਵਿਚ ਡਿੱਗ ਡਿੱਗ ਕੇ ਆਪਣੇ ਸਮਰੱਥ ਗੁਰੂ ਨੂੰ ਮਨਾ ਲਵਾਂਗਾ।

*ਨਾਨਕੁ ਵਿਚਾਰਾ ਭਇਆ ਦਿਵਾਨਾ ਹਰਿ ਤਉ ਦਰਸਨ ਕੈ ਤਾਈ॥ ੧੨॥*

ਧੰਨ ਗੁਰੂ ਰਾਮਦਾਸ ਕਹਿੰਦੇ ਹਨ ਕਿ ਸੱਚੇ ਪਾਤਿਸ਼ਾਹ ! ਤੇਰੇ ਦਰਸ਼ਨਾਂ ਦੀ ਤਾਂਘ ਨੇ ਮੇਰੇ ਅੰਦਰ ਦੀਵਾਨਗੀ ਲਿਆਂਦੀ ਤੇ ਮੈਂ ਅੱਜ ਦੀਵਾਨਾ ਹੋਇਆ ਹਾਂ।

*ਝਖੜੁ ਝਾਗੀ ਮੀਹੁ ਵਰਸੈ ਭੀ ਗੁਰੁ ਦੇਖਣ ਜਾਈ॥ ੧੩॥*

ਹੰਜ਼ੂਰ ਮੇਹਰ ਕਰਦੇ ਹਨ ਕਿ ਜੇ ਹਨੇਰੀ ਆ ਜਾਏ, ਝੱਖੜ ਆ ਜਾਏ ਤੇ ਮੋਹਲੇਧਾਰ ਬਰਸਾਤ ਹੋ ਜਾਏ, ਫਿਰ ਵੀ ਮੈਂ ਆਪਣਾ ਨੇਮ ਨਹੀਂ ਟੁੱਟਣ ਦਿਆਂਗਾ। ਆਪਣੇ ਸਤਿਗੁਰੂ ਦੇ ਦਰਸ਼ਨ ਕਰਨ ਲਈ ਪਹੁੰਚਾਂਗਾ।

*ਸਮੁੰਦੁ ਸਾਗਰੁ ਹੋਵੈ ਬਹੁ ਖਾਰਾ ਗੁਰਸਿਖੁ ਲੰਘਿ ਗੁਰ ਪਹਿ ਜਾਈ॥ ੧੪॥*

ਜੇ ਰਸਤੇ ਵਿਚ ਖਾਰਾ ਸਮੁੰਦਰ ਆ ਜ਼ਾਏ, ਜਿਸਦੇ ਵਿਚ ਕਿੰਨੀਆਂ ਲਹਿਰਾਂ ਹਨ, ਮੱਠ ਹਨ ਤਾਂ ਕਹਿੰਦੇ ਹਨ ਕਿ ਇਸ ਸਮੁੰਦਰ ਨੂੰ ਵੀ ਚੀਰ ਕੇ ਆਪ ਜੀ ਦੇ ਦਰਸ਼ਨਾਂ ਲਈ ਪਹੁੰਚਾਂਗਾ।

*ਜਿਉ ਪ੍ਰਾਣੀ ਜਲ ਬਿਨੁ ਹੈ ਮਰਤਾ ਤਿਉ ਸਿਖੁ ਗੁਰ ਬਿਨੁ ਮਰਿ ਜਾਈ॥ ੧੫॥*

ਸਮੁੰਦਰ ਖਾਰੇ ਨੂੰ ਵੀ ਸਿੱਖ ਚੀਰ ਕੇ ਪਾਰ ਪਹੁੰਚੇਗਾ ਤੇ ਸੱਚੇ ਪਾਤਿਸ਼ਾਹ ! ਜਿਵੇਂ ਪਾਣੀ ਤੋਂ ਬਿਨਾਂ ਸੰਸਾਰ ਦੀ ਤੜਪ ਕੇ ਮੌਤ ਹੋ ਜਾਂਦੀ ਹੈ, ਤਿਵੇਂ ਸਿੱਖ ਦੀ ਆਪਣੇ ਗੁਰੂ ਦੇ ਦੀਦਾਰ ਤੋਂ ਬਿਨਾਂ ਇਹ ਅੰਦਰ ਦੀ ਅਵਸਥਾ ਬਣ ਜਾਂਦੀ ਹੈ।

*ਜਿਉ ਧਰਤੀ ਸੋਭ ਕਰੇ ਜਲੁ ਬਰਸੈ ਤਿਉ ਸਿਖੁ ਗੁਰ ਮਿਲਿ ਬਿਗਸਾਈ॥ ੧੬॥*

ਜ਼ਮੀਨ ਦੀ ਬਨਸਪਤੀ ਕੁਮਲਾਈ ਹੈ। ਚਾਰ-ਚੁਫੇਰੇ ਸੋਕਾ ਹੈ। ਜੀਵ ਤ੍ਰਾਸ-ਤ੍ਰਾਸ ਕਰਦੇ ਹਨ। ਅੱਜ ਕਾਲੀ ਘਟਾ ਚੜ੍ਹ ਕੇ ਆਈ, ਮੀਂਹ ਪਿਆ। ਦੂਜੇ ਦਿਨ ਦੇਖਿਆ ਤਾਂ ਰੁੱਖਾਂ ਦੇ ਪੱਤਿਆਂ 'ਤੇ ਖੇੜਾ ਸੀ। ਜਿਵੇਂ ਮੀਂਹ ਪੈਣ ਨਾਲ ਧਰਤੀ ਦਾ ਖੇੜਾ, ਧਰਤੀ ਦੀ ਸ਼ੋਭਾ ਬਣਦੀ ਹੈ, ਇਸੇ ਤਰ੍ਹਾਂ ਸਿੱਖ ਆਪਣੇ ਗੁਰੂ ਨੂੰ ਦੇਖਦਾ ਹੈ ਤਾਂ ਅੰਦਰੋਂ ਖਿੜ ਜਾਂਦਾ ਹੈ।

*ਸੇਵਕ ਕਾ ਹੋਇ ਸੇਵਕੁ ਵਰਤਾ ਕਰਿ ਕਰਿ ਬਿਨਉ ਬੁਲਾਈ॥ ੧੭॥*

ਮੈਂ ਆਪ ਜੀ ਦੇ ਸੇਵਕ ਦਾ ਸੇਵਕ ਬਣ ਜਾਵਾਂ ਤੇ ਜਿਹੜਾ ਆਪ ਜੀ ਦੇ ਦਰਵਾਜ਼ੇ 'ਤੇ ਸੇਵਕ ਹੈ, ਉਹਨਾਂ ਨੂੰ ਬੇਨਤੀਆਂ ਕਰ ਕਰ ਕੇ ਬੁਲਾਵਾਂ।

*ਨਾਨਕ ਕੀ ਬੇਨੰਤੀ ਹਰਿ ਪਹਿ ਗੁਰ ਮਿਲਿ ਗੁਰ ਸੁਖੁ ਪਾਈ॥ ੧੮॥*

ਧੰਨ ਗੁਰੂ ਰਾਮਦਾਸ ਮੇਹਰ ਕਰਦੇ ਹਨ। ਸਾਡੀ ਬੇਨਤੀ ਹੈ ਕਿ ਗੁਰੂ ਜੀ ਕੋਲ ਗੁਰੂ ਨੂੰ ਮਿਲ ਕੇ ਗੁਰੂ ਤੋਂ ਮਿਲਿਆ ਹੋਇਆ ਸੁੱਖ ਪ੍ਰਾਪਤ ਕਰੀਏ।

*ਤੂ ਆਪੇ ਗੁਰੁ ਚੇਲਾ ਹੈ ਆਪੇ ਗੁਰ ਵਿਚੁ ਦੇ ਤੁਝਹਿ ਧਿਆਈ॥ ੧੯॥*

ਪ੍ਰਭੂ ਆਪ ਗੁਰੂ ਹੋ, ਆਪ ਚੇਲੇ ਹੋ। ਗੁਰੂ ਨੂੰ ਵਿਚ ਰੱਖਕੇ ਹੇ ਪ੍ਰਭੂ ! ਮੈਂ ਆਪ ਜੀ ਨੂੰ ਧਿਆਉਣਾ ਕਰਾਂ।

*ਜੋ ਤੁਧੁ ਸੇਵਹਿ ਸੋ ਤੂਹੈ ਹੋਵਹਿ ਤੁਧੁ ਸੇਵਕ ਪੈਜ ਰਖਾਈ॥ ੨੦॥*

ਜੋ ਆਪ ਜੀ ਦਾ ਚਿੰਤਨ ਕਰਦੇ ਹਨ, ਉਹ ਆਪ ਵਰਗੇ ਹੋ ਜਾਂਦੇ ਹਨ। ਉਹਨਾਂ ਤੇ ਤੁਹਾਡੇ ਵਿਚ ਕੋਈ ਫ਼ਰਕ ਨਹੀਂ।

*ਭੰਡਾਰ ਭਰੇ ਭਗਤੀ ਹਰਿ ਤੇਰੇ ਜਿਸੁ ਭਾਵੈ ਤਿਸੁ ਦੇਵਾਈ॥ ੨੧॥*

ਆਪ ਜੀ ਦੇ ਭੰਡਾਰੇ ਭਗਤੀ ਨਾਲ ਭਰੇ ਪਏ ਹਨ। ਜਿਸ 'ਤੇ ਤਰੁੱਠ ਪੈਂਦੇ ਹੋ, ਉਸਨੂੰ ਫਿਰ ਭਗਤੀ ਦਾ ਖ਼ਜ਼ਾਨਾ ਬਖ਼ਸ਼ ਦਿੰਦੇ ਹੋ।

*ਜਿਸੁ ਤੂੰ ਦੇਹਿ ਸੋਈ ਜਨੁ ਪਾਏ ਹੋਰ ਨਿਹਫਲ ਸਭ ਚਤੁਰਾਈ॥ ੨੨॥*

ਜੇ ਕੋਈ ਕਹੇ ਕਿ ਚਲਾਕੀ ਨਾਲ, ਸਿਆਣਪ ਨਾਲ ਨਾਮ ਧਨ ਚੁਰਾਉਣਾ ਹੈ ਤਾਂ ਮੁਮਕਿਨ ਨਹੀਂ। ਇਹ ਸਿਆਣਪਾਂ ਨਾਲ ਨਹੀਂ ਮਿਲਿਆ। ਜਿਸ ਉੱਪਰ ਤੁਸੀਂ ਤਰੁੱਠ ਪਵੋ, ਉਸਦੇ ਹਿਰਦੇ ਵਿਚ ਤੁਸੀਂ ਨਾਮ ਦਾ ਖ਼ਜ਼ਾਨਾ ਟਿਕਾਅ ਦਿੰਦੇ ਹੋ।

*ਸਿਮਰਿ ਸਿਮਰਿ ਸਿਮਰਿ ਗੁਰੁ ਅਪੁਨਾ ਸੋਇਆ ਮਨੁ ਜਾਗਾਈ॥ ੨੩॥*

ਆਪਣੇ ਗੁਰੂ ਜੀ ਨੂੰ ਸਿਮਰ ਕੇ ਕਈ ਜਨਮਾਂ ਦਾ ਸੁੱਤਾ ਮਨ ਜਗਾ ਲਵਾਂਗੇ।

*ਇਕੁ ਦਾਨੁ ਮੰਗੈ ਨਾਨਕੁ ਵੇਚਾਰਾ ਹਰਿ ਦਾਸਨਿ ਦਾਸੁ ਕਰਾਈ॥ ੨੪॥*

ਧੰਨ ਗੁਰੂ ਰਾਮਦਾਸ ਜੀ ਪਾਤਿਸ਼ਾਹ ਕਹਿਣ ਲੱਗੇ ਕਿ ਮੈਂ ਵੇਚਾਰਾ ਤੇਰੇ ਕੋਲੋਂ ਇਕ ਦਾਨ ਮੰਗਦਾ ਹਾਂ ਕਿ ਆਪਣੇ ਦਾਸਾਂ ਦਾ ਮੈਨੂੰ ਦਾਸ ਬਣਾ ਲੈ।

*ਜੇ ਗੁਰੁ ਝਿੜਕੇ ਤ ਮੀਠਾ ਲਾਗੈ ਜੇ ਬਖਸੇ ਤ ਗੁਰ ਵਡਿਆਈ॥ ੨੫॥*

ਕਹਿਣ ਲੱਗੇ ਕਿ ਜੇ ਗੁਰੂ ਸਾਡੀ ਕਿਸੇ ਗ਼ਲਤੀ ਤੋਂ ਸਾਨੂੰ ਝਿੜਕੇ ਤਾਂ ਵੀ ਉਹ ਮਿੱਠਾ ਲੱਗਦਾ ਹੈ। ਜੇ ਉਹ ਸਾਨੂੰ ਬਖ਼ਸ਼ ਦਿੰਦਾ ਹੈ ਤਾਂ ਇਹ ਉਸਦੀ ਵਡਿਆਈ ਹੈ।

*ਗੁਰਮੁਖਿ ਬੋਲਹਿ ਸੋ ਥਾਇ ਪਾਏ ਮਨਮੁਖਿ ਕਿਛੁ ਥਾਇ ਨ ਪਾਈ॥ ੨੬॥*

ਕਹਿੰਦੇ ਹਨ ਕਿ ਜਿਹੜਾ ਗੁਰਮੁਖ ਹੈ, ਗੁਰੂ ਦੇ ਦੱਸੇ ਹੋਏ ਰਸਤੇ ਅਨੁਸਾਰ ਚੱਲਦਾ ਹੈ, ਉਸਦਾ ਬੋਲਿਆ ਹੋਇਆ ਥਾਏਂ ਪੈਂਦਾ ਹੈ। ਉਹ ਸੱਚ ਹੁੰਦਾ ਹੈ। ਪਰ ਜਿਹੜਾ ਮਨਮੁਖ

ਹੈ, ਉਸਦਾ ਬੋਲਿਆ ਹੋਇਆ ਕਿਸੇ ਥਾਈਂ ਨਹੀਂ ਪੈਂਦਾ।

*ਪਾਲਾ ਕਕਰੁ ਵਰਫ ਵਰਸੈ ਗੁਰਸਿਖੁ ਗੁਰ ਦੇਖਣ ਜਾਈ॥ ੨੭॥*

ਭਾਵੇਂ ਪਾਲਾ ਪਵੇ, ਕੱਕਰ ਪਵੇ, ਬਰਫ਼ ਬਰਸੇ ਤਾਂ ਵੀ ਗੁਰੂ ਦਾ ਸਿੱਖ ਗੁਰੂ ਦੇ ਦਰਸ਼ਨ ਕਰਨ ਜਾਂਦਾ ਹੈ।

*ਸਭੁ ਦਿਨਸੁ ਰੈਣਿ ਦੇਖਉ ਗੁਰੁ ਅਪੁਨਾ ਵਿਚਿ ਅਖੀ ਗੁਰ ਪੈਰ ਧਰਾਈ॥ ੨੮॥*

ਸਤਿਗੁਰੂ ਕਹਿਣ ਲੱਗੇ ਕਿ ਮੈਂ ਦਿਨ ਹੋਵੇ ਚਾਹੇ ਰਾਤ, ਬਸ ਆਪਣੇ ਗੁਰੂ ਦੇ ਦਰਸ਼ਨ ਕਰਦਾ ਰਹਾਂ।

*ਅਨੇਕ ਉਪਾਵ ਕਰੀ ਗੁਰ ਕਾਰਣਿ ਗੁਰ ਭਾਵੈ ਸੋ ਥਾਇ ਪਾਈ॥ ੨੯॥*

ਆਪਣੇ ਗੁਰੂ ਜੀ ਲਈ ਅਨੇਕਾਂ ਤਰ੍ਹਾਂ ਦੇ ਉਪਾਵ ਕਰ, ਜੋੜੇ ਝਾੜ, ਲੰਗਰ ਦੇ ਭਾਂਡੇ ਮਾਂਜ, ਕੋਈ ਨਾ ਕੋਈ ਉਪਾਅ ਤਾਂ ਉਸਨੂੰ ਭਾਏਗਾ ਹੀ। ਜਿਸ ਦਿਨ ਸਤਿਗੁਰੂ ਜੀ ਦਾ ਮਨ ਕਿਸੇ ਸੇਵਾ 'ਤੇ ਰੀਝ ਗਿਆ, ਫਿਰ ਵਾਰੇ ਨਿਆਰੇ ਹੋ ਜਾਣਗੇ।

*ਰੈਣਿ ਦਿਨਸੁ ਗੁਰ ਚਰਣ ਅਰਾਧੀ ਦਇਆ ਕਰਹੁ ਮੇਰੇ ਸਾਈ॥ ੩੦॥*

ਹੇ ਮੇਰੇ ਸਾਈਂ! ਮੇਰੇ 'ਤੇ ਦਇਆ ਕਰੋ, ਮੈਂ ਦਿਨਸ ਰੈਣ ਆਪ ਜੀ ਦੇ ਚਰਨ ਅਰਾਧਾਂ।

*ਨਾਨਕ ਕਾ ਜੀਉ ਪਿੰਡੁ ਗੁਰੂ ਹੈ ਗੁਰ ਮਿਲਿ ਤ੍ਰਿਪਤਿ ਅਘਾਈ॥ ੩੧॥*

ਧੰਨ ਗੁਰੂ ਰਾਮਦਾਸ ਮੇਹਰ ਕਰਦੇ ਹਨ। ਸਾਡੀ ਜਿੰਦ ਵੀ, ਸਾਡਾ ਸਰੀਰ ਵੀ ਗੁਰੂ ਹੈ। ਗੁਰੂ ਜੀ ਨਾਲ ਮਿਲਕੇ ਅੰਦਰ ਦੀ ਤ੍ਰਿਪਤੀ ਹੋਈ ਹੈ।

*ਨਾਨਕ ਕਾ ਪ੍ਰਭੁ ਪੂਰਿ ਰਹਿਓ ਹੈ ਜਤ ਕਤ ਤਤ ਗੋਸਾਈ॥ ੩੨॥ ੧॥*

ਧੰਨ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ ਸਾਡਾ ਸਾਈਂ, ਸਾਡਾ ਮਾਲਕ ਜਿੱਧਰ ਕਿੱਧਰ ਝਾਤੀ ਮਾਰੀਏ ਸਾਰੀਆਂ ਥਾਵਾਂ 'ਤੇ ਪਰੀਪੂਰਨ ਹੈ। ਧੰਨ ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਮੇਹਰ ਕਰਨ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਸੇਵਾ ਕਰਤ ਨ ਛੋਡਿਓ ਪਾਸੁ

*ਜਿਨਿ ਸਬਦੁ ਕਮਾਇ ਪਰਮ ਪਦੁ ਪਾਇਓ ਸੇਵਾ ਕਰਤ ਨ ਛੋਡਿਓ ਪਾਸੁ॥*
*ਤਾ ਤੇ ਗਉਹਰੁ ਗ੍ਯ੍ਯਾਨ ਪ੍ਰਗਟੁ ਉਜੀਆਰਉ ਦੁਖ ਦਰਿਦ੍ਰ ਅੰਧ੍ਯ੍ਯਾਰ ਕੋ ਨਾਸੁ॥*
*ਕਵਿ ਕੀਰਤ ਜੋ ਸੰਤ ਚਰਨ ਮੁੜਿ ਲਾਗਹਿ ਤਿਨ੍ਹ ਕਾਮ ਕ੍ਰੋਧ ਜਮ ਕੋ ਨਹੀ ਤ੍ਰਾਸੁ॥*
*ਜਿਵ ਅੰਗਦੁ ਅੰਗਿ ਸੰਗਿ ਨਾਨਕ ਗੁਰ ਤਿਵ ਗੁਰ ਅਮਰਦਾਸ ਕੈ ਗੁਰੁ ਰਾਮਦਾਸੁ॥੧॥*

(ਅੰਗ ੧੪੦੫)

ਵਾਹਿਗੁਰੂ ਜੀ ਕਾ ਖ਼ਾਲਸਾ॥
ਵਾਹਿਗੁਰੂ ਜੀ ਕੀ ਫ਼ਤਹਿ॥

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਪਵਿੱਤਰ ਹਜ਼ੂਰੀ ਅੰਦਰ ਸੁਭਾਏਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਧੰਨ ਗੁਰੂ ਰਾਮਦਾਸ ਪਾਤਿਸ਼ਾਹ ਜੀ ਨੇ ਗੁਰੂ ਅਮਰਦਾਸ ਜੀ ਦੀ ਹਜ਼ੂਰੀ ਵਿਚ ਰਹਿ ਕੇ ਸ਼ਬਦ ਦੀ ਕਮਾਈ, ਨਾਮ ਦੀ ਘਾਲਣਾ ਕਰਕੇ ਪਰਮ ਪੱਦ ਦੀ ਪ੍ਰਾਪਤੀ ਕੀਤੀ। ਨਾਮ ਜਪਦਿਆਂ ਅਤੇ ਸੇਵਾ ਕਰਦਿਆਂ ਗੁਰੂ ਅਮਰਦਾਸ ਕ੍ਰਿਪਾਲੂ ਵਾਲਾ ਪਾਸਾ ਉਹਨਾਂ ਨੇ ਕਦੀ ਵੀ ਛੌਡਿਆ ਨਹੀਂ। ਉਸ ਸੇਵਾ ਅਤੇ ਸ਼ਬਦ ਦੀ ਕਮਾਈ ਦੀ ਬਦੌਲਤ ਗੁਰੂ ਅਮਰਦਾਸ ਜੀ ਦੀ ਨਦਰੇ-ਕਰਮ ਗੁਰੂ ਰਾਮਦਾਸ ਜੀ 'ਤੇ ਹੋਈ ਤੇ ਗੁਰੂ ਰਾਮਦਾਸ ਜੀ ਦੇ ਅੰਦਰ ਬਖ਼ਸ਼ਿਸ਼ ਦਾ ਇਹ ਕੀਮਤੀ ਮੋਤੀ ਉੱਜਲ ਗੋਹਰ ਅੰਦਰ ਦੇ ਅੰਧਕਾਰ ਨੂੰ ਨਾਸ਼ ਕਰਨ ਵਾਲਾ ਮੋਤੀ ਵਰਗਾ ਉਜਲਾ ਨਾਮ ਪ੍ਰਗਟ ਹੋ ਗਿਆ। ਜਿਸ ਤਰ੍ਹਾਂ ਗੁਰੂ ਅੰਗਦ ਸਾਹਿਬ ਸੱਚੇ ਪਾਤਿਸ਼ਾਹ ਜੀ ਨੇ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਅੰਗ ਸੰਗ ਰਹਿ ਕੇ ਉਹਨਾਂ ਦੀ ਹਜ਼ੂਰੀ ਦਾ ਆਨੰਦ ਮਾਣਿਆ, ਇਸੇ ਤਰ੍ਹਾਂ ਗੁਰੂ ਰਾਮਦਾਸ ਜੀ ਨੇ ਧੰਨ ਗੁਰੂ ਅਮਰਦਾਸ ਜੀ ਦੀ ਹਜ਼ੂਰੀ ਵਿਚ ਰਹਿ ਕੇ ਪਰਮ ਪਦ ਦੀ ਪ੍ਰਾਪਤੀ ਕੀਤੀ ਤੇ ਜੇਕਰ ਕੋਈ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ ਸੰਸਾਰ ਦੇ ਇਸ ਰੱਸ ਤੋਂ ਉਪਰਾਮ ਹੋ ਕੇ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ ਜੁੜ ਜਾਏ ਤਾਂ ਉਸਦੇ ਦੁੱਖਾਂ ਦਾ, ਉਸ ਦੇ ਅੰਦਰ ਦੀ ਅਗਿਆਨਤਾ ਦਾ ਨਾਸ਼ ਹੋ ਜਾਏਗਾ।

ਗੁਰੂ ਰਾਮਦਾਸ ਸੱਚੇ ਪਾਤਿਸ਼ਾਹ ਜੀ ਨੇ ਸ਼ਬਦ ਦੀ ਕਮਾਈ ਨਾਲ ਅਤੇ ਗੁਰੂ ਦੇ ਚਰਨਾਂ ਵਿਚ ਟਿੱਕ ਕੇ ਕੀਤੀ ਹੋਈ ਗਾਖੜੀ ਕਾਰ ਨਾਲ ਸੇਵਾ ਦੇ ਨਾਲ ਪਰਮ ਪਦ ਦੀ ਪ੍ਰਾਪਤੀ ਕੀਤੀ। ਇਕ ਉਹਨਾਂ ਨੇ ਸਿਮਰਨ ਤੇ ਦੂਜਾ ਉਹਨਾਂ ਨੇ ਸੇਵਾ ਕੀਤੀ। ਅਸਲ ਵਿਚ ਸਿਮਰਨ

ਤੇ ਸੇਵਾ ਸਿੱਖੀ ਦੇ ਮਾਨੋ ਦੋ ਥੰਮ੍ਹ ਹਨ ਜਿਨ੍ਹਾਂ ਥੰਮ੍ਹਾਂ ਦੇ ਆਸਰੇ ਸਿੱਖ ਦੀ ਜੀਵਨ-ਇਮਾਰਤ ਖਲੋਂਦੀ ਹੈ। ਸਿਮਰਨ ਅਤੇ ਸੇਵਾ ਮਾਨੋ ਸਿੱਖੀ ਦੇ ਦੋ ਪੰਖ ਹਨ, ਜਿਸਦੀ ਉਡਾਰੀ ਦੀ ਬਰਕਤ ਨਾਲ ਸੇਵਾ ਤੇ ਸਿਮਰਨ ਦੇ ਖੰਭਾਂ ਨਾਲ ਸਿੱਖ ਆਤਮਕ ਮੰਡਲ ਵਿਚ ਉਡਾਰੀਆਂ ਮਾਰਦਾ ਹੈ। ਸੇਵਾ ਤੇ ਸਿਮਰਨ ਸਿੱਖ ਦੀ ਬੇੜੀ ਦੇ ਦੋ ਚੱਪੂ ਹਨ ਤੇ ਜਿਵੇਂ ਬੇੜੀ ਨੂੰ ਚੱਪੂ ਮਾਰੀਏ ਤਾਂ ਦਰਿਆ ਦੇ ਪਾਣੀ ਨੂੰ ਚੀਰ ਕੇ ਇਕ ਕਿਨਾਰੇ ਤੋਂ ਦੂਜੇ ਕਿਨਾਰੇ ਬੇੜੀ ਲੱਗ ਜਾਂਦੀ ਹੈ, ਇਸੇ ਤਰ੍ਹਾਂ ਜਿਸ ਕੋਲ ਸ਼ਬਦ ਦੀ ਕਮਾਈ ਅਤੇ ਗੁਰੂ ਦੀ ਦਿੱਤੀ ਹੋਈ ਹੱਥੀਂ ਸੇਵਾ ਹੈ, ਸਿਮਰਨ ਤੇ ਸੇਵਾ ਦੇ ਚੱਪੂ ਨਾਲ ਸਿੱਖ ਦੀ ਨਈਆ ਵੀ ਕਿਨਾਰੇ ਲੱਗਦੀ ਹੈ।

ਗੁਰੂ ਸਾਹਿਬ ਜੀ ਦੇ ਅੰਮ੍ਰਿਤ ਬਚਨਾਂ ਵਿਚੋਂ ਪਹਿਲਾ ਹੈ ਕਿ ਗੁਰੂ ਰਾਮਦਾਸ ਜੀ ਨੇ ਸ਼ਬਦ ਦੀ ਕਮਾਈ ਕੀਤੀ। ਸ਼ਬਦ ਦਾ ਵਿਸ਼ਾ ਇੰਨਾ-ਕੁ ਗੂੜ੍ਹਾ ਹੈ ਕਿ ਜੇ ਕੇਵਲ ਅਸੀਂ ਬਾਹਰਮੁਖੀ ਅਰਥ ਕਰ ਦੇਈਏ ਤਾਂ ਹੋ ਸਕਦਾ ਹੈ ਛੇਤੀ ਸਮਝ ਪੈਂਦੇ ਹਨ। ਅਸਲ ਵਿਚ ਸ਼ਬਦ ਨੂੰ ਹਰ ਧਰਮ ਦੇ ਵਿਚ ਸਵੀਕਾਰ ਕੀਤਾ ਗਿਆ ਹੈ। ਚਾਹੇ ਯਹੂਦੀ ਮੱਤ ਹੈ, ਚਾਹੇ ਇਸਲਾਮ ਹੈ, ਭਾਵੇਂ ਹਿੰਦੂ ਮੱਤ ਹੈ, ਹਰੇਕ ਮੱਤ ਮਤਾਂਤਰਾਂ ਦੇ ਜਿਹੜੇ ਸੰਚਾਲਕ ਹਨ, ਉਹਨਾਂ ਨੇ ਸ਼ਬਦ ਦੀ ਗੱਲ ਕਿਸੇ ਨਾ ਕਿਸੇ ਰੂਪ ਵਿਚ ਜ਼ਰੂਰ ਕੀਤੀ ਹੈ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਸ਼ਬਦ ਦੇ ਅਰਥ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਨਾਭਾ ਜੀ ਨੇ 12 ਕੀਤੇ ਹਨ। ਮਹਾਨ ਕੋਸ਼ ਵਿਚ ਉਹਨਾਂ ਸ਼ਬਦ ਦੇ ਅਰਕ 12 ਕੀਤੇ ਹਨ। ਉਸਦੇ ਵਿਚ ਹੁਕਮ, ਸ਼ਬਦ ਦਾ ਅਰਥ ਨਾਮ, ਭੈ, ਗੁਰੂ ਉਪਦੇਸ਼, ਗੁਰ ਮੰਤਰ, ਗਿਆਨ ਕੀਤੇ ਹਨ। ਸ਼ਬਦ ਦੇ ਅੰਤਰੀਵ ਭਾਵ ਨੂੰ ਜਦੋਂ ਅਸੀਂ ਸਮਝਦੇ ਹਾਂ ਤਾਂ ਸੱਚ ਜਾਣੋ, ਸ਼ਬਦ ਪ੍ਰਮਾਤਮਾ ਦੀ ਇਕ ਉਹ ਸ਼ਕਤੀ ਹੈ ਜਿਸ ਨੂੰ ਇਉਂ ਕਹਿ ਲਈਏ ਕਿ ਉਹ ਸ਼ਬਦ ਰੂਪ ਹੀ ਹੈ। ਉਹ ਸ਼ਕਤੀ ਹੈ ਜਿਸ ਸ਼ਬਦ ਦੇ ਨਾਲ ਇਕ ਖਿਨ ਵਿਚ ਕਰੋੜਾਂ ਬ੍ਰਹਿਮੰਡ ਸਿਰਜੇ ਜਾਂਦੇ ਹਨ ਤੇ ਸ਼ਬਦ ਦੇ ਨਾਲ ਹੀ ਇਹਨਾਂ ਸਾਰਿਆਂ ਨੂੰ ਉਹ ਲੈਅ ਕਰ ਸਕਦਾ ਹੈ।

ਇਸ ਸ਼ਬਦ ਨੂੰ ਮੇਰੇ ਧੰਨ ਗੁਰੂ ਨਾਨਕ ਸਾਹਿਬ ਨੇ ਅੰਮ੍ਰਿਤ ਬਾਣੀ ਵਿਚ ਹੁਕਮ ਸ਼ਬਦ ਨਾਲ ਵੀ ਵਰਣਨ ਕੀਤਾ ਹੈ। ਅਸੀਂ ਇਹ ਅੰਮ੍ਰਿਤ ਬਚਨ ਪੜ੍ਹਦੇ ਹਾਂ ਕਿ-

*ਹੁਕਮੀ ਹੋਵਨਿ ਆਕਾਰ॥*

ਉਸਦੇ ਹੁਕਮ ਨਾਲ, ਉਸਦੇ ਸ਼ਬਦ ਨਾਲ ਇਹ ਸਾਰਾ ਆਕਾਰ, ਸਾਰੇ ਵਿਸਥਾਰ ਹੋਏ ਹਨ।

*ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥*

ਕੀ ਉਸ ਹੁਕਮ ਨੂੰ ਕੋਈ ਬਿਆਨ ਕਰ ਸਕਦਾ ਹੈ? ਕਹਿਣ ਲੱਗੇ ਨਹੀਂ,

*ਹੁਕਮੁ ਨ ਕਹਿਆ ਜਾਈ॥*

ਕਿਸੇ ਕੋਲ ਕੋਈ ਸਮਰੱਥਾ ਨਹੀਂ ਕਿ ਉਸਦੇ ਹੁਕਮ ਨੂੰ ਬਿਆਨ ਕਰ ਸਕੇ।

*ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥*
*ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ॥*
*ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ॥*
*ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥*

ਤੇ ਜਿਸਨੂੰ ਹੁਕਮ ਦੇ ਸ਼ਬਦ ਦੀ ਸਮਝ ਪੈ ਗਈ, ਸਾਹਿਬ ਕਹਿੰਦੇ ਹਨ ਕਿ-

*ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥ ੨॥*

(ਜਪੁ ਜੀ ਸਾਹਿਬ)

ਉਸ ਸ਼ਬਦ ਨੂੰ ਜਿਹੜਾ ਸਮਝ ਜਾਏ, ਜਿਸਨੂੰ ਉਸ ਹੁਕਮ ਦੀ ਪਹਿਚਾਣ ਹੋ ਜਾਏ, ਕਹਿੰਦੇ ਹਨ, ਫਿਰ ਉਹ ਹਉਮੈ ਭਰੀਆਂ ਗੱਲਾਂ ਨਹੀਂ ਕਰਦਾ। ਇਸੇ ਸ਼ਬਦ ਦੀ ਗੱਲ ਕਰਦਿਆਂ ਮੇਰੇ ਕ੍ਰਿਪਾਲੂ ਦਾਤਾ ਜੀ ਨੇ ਇਸ ਲਈ ਇਕ ਸ਼ਬਦ ਭੈ ਵੀ ਵਰਤਿਆ ਹੈ। ਅਸੀਂ ਜਦੋਂ ਇਥੇ ਪੜ੍ਹਦੇ ਹਾਂ ਕਿ ਉਸਦੇ ਹੁਕਮ ਵਿਚ ਸਾਰੇ ਆਕਾਰ ਹਨ, ਉਸਦੇ ਹੁਕਮ ਵਿਚ ਚੰਗੇ ਅਤੇ ਮੰਦੇ ਹਨ ਤੇ ਆਸਾ ਦੀ ਵਾਰ ਵਿਚ ਮੇਰੇ ਗੁਰੂ ਨਾਨਕ ਸਾਹਿਬ ਨੇ ਇਹੀ ਕ੍ਰਿਪਾ ਕੀਤੀ ਹੈ ਕਿ

*ਭੈ ਵਿਚਿ ਪਵਣੁ ਵਹੈ ਸਦਵਾਉ॥*
*ਭੈ ਵਿਚਿ ਚਲਹਿ ਲਖ ਦਰੀਆਉ॥*
*ਭੈ ਵਿਚਿ ਅਗਨਿ ਕਢੈ ਵੇਗਾਰਿ॥*
*ਭੈ ਵਿਚਿ ਧਰਤੀ ਦਬੀ ਭਾਰਿ॥*
*ਭੈ ਵਿਚਿ ਸੂਰਜੁ ਭੈ ਵਿਚਿ ਚੰਦੁ॥*
*ਕੋਹ ਕਰੋੜੀ ਚਲਤ ਨ ਅੰਤੁ॥*

(ਆਸਾ ਦੀ ਵਾਰ)

ਉਹ ਕਿਹੋ ਜਿਹਾ ਹੁਕਮ ਹੈ? ਇਸ ਦੇ ਸਬੰਧ ਵਿਚ ਮੇਰੇ ਕ੍ਰਿਪਾਲੂ ਦਾਤਾ ਜੀ ਨੇ ਜਪੁਜੀ ਸਾਹਿਬ ਜੀ ਦੀ ਬਾਣੀ ਵਿਚ ਸ਼ਬਦ ਨਾਲ ਪਸਾਰਾ ਕਰ ਦਿੱਤਾ। ਦਾਤਾਰ ਜੀ ਨੇ ਅੰਮ੍ਰਿਤ ਬਚਨ ਕਹੇ ਹਨ-

*ਕੀਤਾ ਪਸਾਉ ਏਕੋ ਕਵਾਉ॥*
*ਤਿਸ ਤੇ ਹੋਏ ਲਖ ਦਰੀਆਉ॥*

(ਜਪੁ ਜੀ ਸਾਹਿਬ)

ਉਸ ਨੇ ਲੱਖਾਂ ਜ਼ਿੰਦਗੀ ਦੇ ਦਰਿਆ ਆਪਣੇ ਹੁਕਮ ਵਿਚ, ਆਪਣੇ ਸ਼ਬਦ ਨਾਲ ਬਣਾ ਦਿੱਤੇ। ਆਪ ਚੌਪਈ ਸਾਹਿਬ ਦਾ ਪਾਠ ਕਰਦੇ ਹੋ ਤੇ ਉਸ ਮਾਲਕ ਦੀ ਆਪਣੀ ਖੇਡ ਹੈ ਕਿ ਸ਼ਬਦ ਨਾਲ ਉੱਤਪਤੀ ਕਰਦਾ ਹੈ। ਸ਼ਬਦ ਨਾਲ ਸਾਰਿਆਂ ਨੂੰ ਸਮੇਟ ਦਿੰਦਾ ਹੈ। ਮੇਰੇ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਫ਼ੁਰਮਾਇਆ ਹੈ। ਕਹਿੰਦੇ ਹਨ ਕਿ ਜਦੋਂ ਉਸਦੀ ਆਪਣੀ ਮੌਜ

ਆਈ ਤਾਂ ਉਸਨੇ ਸ਼ਬਦ ਦੇ ਨਾਲ ਸਾਰਾ ਵਿਸਥਾਰ ਕਰ ਦਿੱਤਾ। ਇਸਦੇ ਵਿਚ ਜੀਵ, ਜੰਤੂ, ਪਹਾੜ, ਪਾਣੀ, ਰੁੱਖ ਜੋ ਕੁਝ ਵੀ ਅਸੀਂ ਦਰਿਸ਼ਟਮਾਨ ਦੇਖਦੇ ਹਾਂ ਤੇ ਸ਼ਬਦ ਦੇ ਅਰਥ ਦਾ ਮਤਲਬ ਕੇਵਲ ਇਹ ਧਰਤੀ ਨਾ ਸਮਝਿਉ। ਸ਼ਬਦ ਦਾ ਅਰਥ ਇਹ ਨਹੀਂ ਕਿ ਉਸ ਨੇ ਇਹ ਧਰਤੀ ਬਣਾ ਦਿੱਤੀ। ਉਸਨੇ ਹਿੰਦੁਸਤਾਨ ਦੀ ਧਰਤੀ ਬਣਾਈ। ਅਮਰੀਕਾ ਦੀ ਧਰਤੀ ਬਣਾਈ। ਨਹੀਂ। ਸ਼ਬਦ ਇੰਨਾ ਕੁ ਬੇਅੰਤ ਹੈ ਕਿ ਉਸਦੇ ਇਕ ਸ਼ਬਦ ਨੇ ਪਤਾ ਨਹੀਂ ਕਿੰਨੇ ਕੁ ਬ੍ਰਹਿਮੰਡ, ਕਿੰਨੇ ਕੁ ਲੋਕ, ਕਿੰਨਾ ਕੁਝ ਸਿਰਜ ਦਿੱਤਾ। ਪਿਆਰਿਉ ! ਅਸੀਂ ਤਾਂ ਉਸਦੇ ਸਿਰਜੇ ਹੋਏ ਵਿਚ ਇਕ ਨਿੱਕੇ ਜਿਹੇ ਸੂਖਸ਼ਮ ਟੁਕੜੇ ਵਿਚ ਰਹਿੰਦੇ ਹਾਂ। ਇਹੋ ਜਿਹੀਆਂ ਬੇਅੰਤ ਧਰਤੀਆਂ ਉਸਦੇ ਸ਼ਬਦ ਵਿਚ ਪੈਦਾ ਹੋ ਗਈਆਂ। ਮੇਰੇ ਗੁਰੂ ਕਲਗੀਧਰ ਸਾਹਿਬ ਜੀ ਨੇ ਬਖ਼ਸ਼ਿਸ਼ ਕੀਤੀ ਕਿ-

*ਜਬ ਉਦਕਰਖ ਕਰਾ ਕਰਤਾਰਾ॥*

ਉਦਕਰਖ ਦਾ ਅਰਥ ਹੁੰਦਾ ਹੈ ਫੈਲਾਉਣਾ। ਪ੍ਰਭੂ ਆਪਣੀ ਮੌਜ ਵਿਚ ਆਏ, ਉਹਨਾਂ ਸ਼ਬਦ ਦੇ ਨਾਲ ਆਪਣਾ ਵਿਸਥਾਰ ਕੀਤਾ। ਕੀ ਬਣਾਇਆ।

*ਪ੍ਰਜਾ ਧਰਤ ਤਬ ਦੇਹ ਅਪਾਰਾ॥*

(ਚੌਪਈ ਸਾਹਿਬ)

ਉਸਨੇ ਇਹ ਪਰਜਾ, ਧਰਤੀ ਸਭ ਕੁਝ ਬਣਾ ਦਿੱਤਾ। ਮੇਰੇ ਧੰਨ ਗੁਰੂ ਅਰਜਨ ਦੇਵ ਸੱਚੇ ਪਾਤਿਸ਼ਾਹ ਨੇ ਇਸੇ ਸ਼ਬਦ ਦੇ ਵਿਸਥਾਰ ਨੂੰ ਬਿਆਨ ਕਰਦਿਆਂ ਅੰਮ੍ਰਿਤ ਬਾਣੀ ਵਿਚ ਫ਼ੁਰਮਾਇਆ ਹੈ ਕਿ

*ਹਰਨ ਭਰਨ ਜਾ ਕਾ ਨੇਤ੍ਰ ਫੋਰੁ॥*

(ਸੁਖਮਨੀ ਸਾਹਿਬ)

ਅੱਖ ਝਮਕਣ ਦੀ ਦੇਰ ਵਿਚ ਉਸ ਪਿਆਰੇ ਪ੍ਰਭੂ ਨੇ ਸਭ ਕੁਝ ਸਿਰਜ ਦਿੱਤਾ। ਅੱਖ ਝਮਕਣ ਦੀ ਦੇਰ ਵਿਚ ਉਹ ਸਭ ਕੁਝ ਸਮੇਟ ਸਕਦਾ ਹੈ। ਉਹ ਸ਼ਬਦ ਜਿਹੜਾ ਕਰੋੜਾਂ ਬ੍ਰਹਿਮੰਡਾਂ ਨੂੰ ਸਿਰਜਦਾ ਹੈ, ਉਹ ਸ਼ਬਦ ਜਿਸ ਨੇ ਅਨੇਕਾਂ ਜੀਅ ਪੈਦਾ ਕੀਤੇ, ਉਸ ਸ਼ਬਦ ਦੇ ਨਾਲ ਜੁੜਨ ਦੇ ਲਈ ਮੇਰੇ ਗੁਰੂ ਨਾਨਕ ਸਾਹਿਬ ਨੇ ਸਾਨੂੰ ਇਹ ਅੱਖਰੀ ਸ਼ਬਦ ਦਿੱਤੇ। ਜਿਹੜਾ ਸ਼ਬਦ ਅਸੀਂ ਜੱਪਦੇ ਹਾਂ, ਜਿਸ ਸ਼ਬਦ ਨੂੰ ਗੁਰੂ ਰਾਮਦਾਸ ਜੀ ਨੇ ਕਮਾਇਆ, ਇਸ ਸ਼ਬਦ ਨੂੰ, ਇਸ ਹੁਕਮ ਨੂੰ ਕਮਾ ਕੇ ਉਹ ਪਰਮ ਪੱਦ 'ਤੇ ਪਹੁੰਚੇ।

ਵੈਸੇ ਸ਼ਬਦ ਦਾ ਅਰਥ ਧਰਮ ਵੀ ਹੈ, ਸ਼ਬਦ ਦਾ ਅਰਥ ਈਮਾਨ ਵੀ ਹੈ। ਗੁਰੂ ਗ੍ਰੰਥ ਸਾਹਿਬ ਜੀ ਦੇ ਅੰਮ੍ਰਿਤ ਬਚਨਾਂ ਵਿਚ ਧੰਨ ਗੁਰੂ ਅੰਗਦ ਦੇਵ ਕ੍ਰਿਪਾਲੂ ਜੀ ਨੇ ਸ਼ਬਦ ਦੀ ਗੱਲ ਕਰਦਿਆਂ ਸਾਡੇ ਜਿਹੜੇ ਫ਼ਿਰਕੇ ਬਣੇ ਹਨ, ਸੰਪਰਦਾਵਾਂ ਬਣੀਆਂ ਹਨ, ਚਾਹੇ ਵਰਨ ਵੰਡ ਅਨੁਸਾਰ, ਚਾਹੇ ਆਪਣੇ ਆਪਣੇ ਮਜ਼ਹਬ ਦੇ ਅਨੁਸਾਰ ਪਰ ਗੁਰੂ ਅੰਗਦ ਸਾਹਿਬ ਨੇ ਇਹਨਾਂ ਸਾਰਿਆਂ ਦੇ ਨੇਮਾਂ ਤੋਂ ਉੱਪਰ ਉੱਠਕੇ ਇਕ ਸ਼ਬਦ ਦੀ ਗੱਲ ਕੀਤੀ, ਜਿਸ ਇਕ ਸ਼ਬਦ ਨੇ

ਸਭ ਕੁਝ ਸਿਰਜਿਆ ਹੋਇਆ ਹੈ। ਗੁਰੂ ਅੰਗਦ ਸਾਹਿਬ ਜੀ ਦੇ ਅਸੀਂ ਸ਼ਬਦ ਪੜ੍ਹਦੇ ਹਾਂ-

*ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ॥*

ਜੋਗੀ ਦਾ ਸ਼ਬਦ ਉਸਦਾ ਧਰਮ, ਉਸਦਾ ਲਕਸ਼, ਉਸਦੀ ਜੋ ਮੰਜ਼ਿਲ ਹੈ, ਕੇਵਲ ਇਹ ਹੈ ਕਿ ਵੱਧ ਤੋਂ ਵੱਧ ਗਿਆਨ ਹਾਸਿਲ ਕਰਨਾ। ਜੋ ਬ੍ਰਾਹਮਣ ਹੈ, ਉਸ ਨੇ ਆਪਣੀ ਜ਼ਿੰਦਗੀ ਦਾ ਲਕਸ਼ ਇਹ ਬਣਾਇਆ ਹੈ ਕਿ ਮੈਂ ਵੇਦਾਂ ਦਾ ਗਿਆਨ, ਵੇਦਾਂ ਦੀ ਮਰਯਾਦਾ ਨੂੰ ਅਪਣਾਉਣਾ ਹੈ। ਖੱਤਰੀ ਨੇ ਆਪਣਾ ਸ਼ਬਦ ਇਹ ਬਣਾਇਆ ਹੈ ਕਿ ਮੈਂ ਸੂਰਵੀਰਾਂ ਵਾਲੇ ਕਰਮ ਕਰਨੇ ਹਨ। ਸ਼ੂਦਰ ਦੀ ਜ਼ਿੰਦਗੀ ਦਾ ਇਹ ਨੇਮ ਹੈ ਕਿ ਸ਼ੂਦਰ ਨੇ ਬਾਕੀ ਤਿੰਨਾਂ ਵਰਗਾਂ ਦੀ ਸੇਵਾ ਕਰਨੀ ਹੈ। ਪਰ ਗੁਰੂ ਅੰਗਦ ਸਾਹਿਬ ਕਹਿੰਦੇ ਹਨ ਕਿ ਇਸ ਨੇਮ ਤੋਂ, ਇਸ ਮਰਯਾਦਾ ਤੋਂ, ਇਸ ਸ਼ਬਦ ਤੋਂ ਉੱਪਰ ਉੱਠ ਕੇ ਜਿਹੜਾ ਉਸ ਕਰਤਾਰੀ ਸ਼ਬਦ ਨਾਲ ਜੁੜ ਗਿਆ, ਉਸ ਨੇ ਉਸ ਸ਼ਬਦ ਨੂੰ ਬੁੱਝ ਲਿਆ। ਮੈਂ ਉਸਦਾ ਦਾਸ ਹਾਂ, ਉਹ ਸਾਡਾ ਮਾਲਕ ਹੈ। ਹਜ਼ੂਰ ਦੇ ਬਚਨ ਹਨ-

*ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ॥*
*ਸਰਬ ਸਬਦੰ ਏਕ ਸਬਦੰ*

ਸਾਰਿਆਂ ਦਾ ਵਿਸਥਾਰ ਹੈ ਏਕ ਸਬਦੰ ਸਾਰੇ ਇਕ ਸ਼ਬਦ ਵਿਚੋਂ ਪੈਦਾ ਹੋਏ ਹਨ।

*ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ॥*
*ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ॥ ੩॥*

(ਆਸਾ ਦੀ ਵਾਰ)

ਹੁਣ ਉਸੇ ਸ਼ਬਦ ਦੀ ਗੱਲ ਕਰਦਿਆਂ ਮੇਰੇ ਗੁਰੂ ਨਾਨਕ ਸਾਹਿਬ ਨੇ ਸਿਧ ਗੋਸ਼ਟ ਦੀ ਬਾਣੀ ਵਿਚ ਕ੍ਰਿਪਾਲਤਾ ਕੀਤੀ ਹੈ। ਪਿਆਰਿਉ ! ਉਥੇ ਸਿੱਧਾਂ ਨੇ ਅਨੇਕਾਂ ਸੁਆਲ ਮੇਰੇ ਜਗਤ ਗੁਰੂ ਬਾਬਾ ਦੇ ਉੱਤੇ ਕੀਤੇ ਹਨ। ਉਹਨਾਂ ਵਿਚ ਇਹ ਵੀ ਸੁਆਲ ਸੀ ਕਿ ਆਰੰਭਤਾ ਕੀ ਹੈ? ਸੰਸਾਰ ਦੀ ਆਰੰਭਤਾ ਕਿਵੇਂ ਜਾਂ ਸਰੀਰ ਦੀ ਆਰੰਭਤਾ ਕਿਵੇਂ ਹੈ ? ਦੂਜਾ ਸਵਾਲ ਸੀ ਕਿ ਜਿਹੜਾ ਇਹ ਕੀਮਤੀ ਸਮਾਂ ਮਿਲਿਆ ਹੈ ਮਨੁੱਖਾ ਜਨਮ ਦਾ, ਇਹ ਕਿਹੜੀ ਮੱਤ, ਕਿਹੜੀ ਸਿੱਖਿਆ ਗ੍ਰਹਿਣ ਕਰਨ ਦਾ ਸਮਾਂ ਹੈ? ਤੇ ਤੀਸਰਾ ਸਵਾਲ ਸੀ ਕਿ ਤੇਰੇ ਗੁਰੂ ਦਾ ਨਾਮ ਕੀ ਹੈ ਜਿਸਦਾ ਤੂੰ ਚੇਲਾ ਹੈਂ? ਗੁਰੂ ਕੌਣ ਅਤੇ ਚੇਲਾ ਕੌਣ ਹੈ? ਮੇਰੇ ਸਾਹਿਬ ਨੂੰ ਉਹਨਾਂ ਨੇ ਪ੍ਰਸ਼ਨ ਕੀਤਾ ਕਿ ਸਾਨੂੰ ਸਮਝਾਉ ਕਿ ਮੂਲ ਕੀ ਹੈ?

*ਕਵਨ ਮੂਲ ਕਵਨ ਮਤ ਵੇਲਾ॥*
*ਤੇਰਾ ਕਵਣੁ ਗੁਰੂ ਜਿਸ ਕਾ ਤੂੰ ਚੇਲਾ॥*

(ਅੰਗ ੯੪੨)

ਸਰੀਰ ਦਾ ਮੂਲ ਕੀ ਹੈ? ਸੰਸਾਰ ਦਾ ਮੂਲ ਕੀ ਹੈ? ਇਹ ਸਮਾਂ ਕਿਹੜੀ ਮੱਤ ਗ੍ਰਹਿਣ

ਕਰਨ ਦਾ ਹੈ? ਤੇਰੇ ਗੁਰੂ ਦਾ ਨਾਮ ਕੀ ਹੈ ਜਿਸਦਾ ਤੂੰ ਚੇਲਾ ਹੈਂ? ਮੇਰੇ ਬਾਬਾ ਜੀ ਨੇ ਉੱਤਰ ਦਿੱਤਾ ਕਿ ਪਵਨ ਆਰੰਭ। ਅਸਲ ਵਿਚ ਇਸਦਾ ਮੂਲ ਹੈ ਪਵਨ, ਸੁਆਸ। ਜੇ ਸੁਆਸ ਹਨ ਤਾਂ ਦੇਹ ਵੀ ਹੈ, ਸੁਆਸ ਨਹੀਂ ਤਾਂ ਕੁਝ ਨਹੀਂ। ਹਜ਼ੂਰ ਨੇ ਬਾਣੀ ਵਿਚ ਵੀ ਫ਼ੁਰਮਾਇਆ ਹੈ ਕਿ ਜੇ ਸਰੀਰ ਦਾ ਵੀ ਢਾਂਚਾ ਬਣਿਆ ਹੈ, ਤਾਂ ਦਸ ਦੁਆਰੇ ਵੀ ਰੱਬ ਨੇ ਬਣਾ ਦਿੱਤੇ ਹਨ। ਉਸਨੇ ਸਰੀਰ ਦਾ ਆਕਾਰ ਵੀ ਬਣਾ ਦਿੱਤਾ ਹੈ, ਪਰ ਜੇ ਇਨਸਾਨ ਨੂੰ ਮਾਤਾ ਦੇ ਉਦਰ ਵਿਚ ਪਵਨ ਨਹੀਂ ਮਿਲਦੀ, ਇਸਦੇ ਅੰਦਰ ਸੁਆਸਾਂ ਦਾ ਸੰਚਾਰ ਨਹੀਂ ਚੱਲਦਾ। ਚੇਤੇ ਰੱਖਿਉ, ਸੁਆਸਾਂ ਤੋਂ ਬਿਨਾਂ ਇਹ ਨੌਂ ਦਰਵਾਜ਼ੇ ਜਿਸਦੇ ਪ੍ਰਗਟ ਹਨ, ਦਸਵਾਂ ਗੁਪਤ ਸੀ। ਜੇ ਪਵਨ ਨਹੀਂ ਤਾਂ ਪੂਰੇ ਦਾ ਪੂਰਾ ਢਾਂਚਾ ਹੀ ਵਿਅਰਥ ਹੈ। ਪਵਨ ਸਾਡੀ ਜ਼ਿੰਦਗੀ ਦਾ ਮੂਲ ਹੈ। ਬਾਬਾ ਰਵਿਦਾਸ ਜੀ ਨੇ ਇਸੇ ਪਵਨ ਲਈ ਜਿਹੜਾ ਸ਼ਬਦ ਵਰਤਿਆ ਹੈ, ਉਹਨਾਂ ਦਾ ਅਸੀਂ ਅੰਮ੍ਰਿਤ ਬਚਨ ਪੜ੍ਹਦੇ ਹਾਂ-

*ਜਲ ਕੀ ਭੀਤਿ ਪਵਨ ਕਾ ਥੰਭਾ॥*

(ਅੰਗ ੬੫੯)

ਉਹਨਾਂ ਨੇ ਪਵਨ ਨੂੰ, ਸੁਆਸਾਂ ਨੂੰ, ਹਵਾ ਨੂੰ ਥੰਭ ਦੇ ਨਾਲ ਤੁਲਨਾ ਦਿੱਤੀ ਕਿ ਜਿਵੇਂ ਆਪਾਂ ਕੋਈ ਇਮਾਰਤ ਖੜੀ ਕਰਨੀ ਹੋਵੇ ਤੇ ਉਸ ਇਮਾਰਤ ਲਈ ਥੰਭ ਹੋਣਾ ਅਤਿ ਜ਼ਰੂਰੀ ਹੈ ਤੇ ਪਿਆਰਿਉ ! ਜੇ ਕਿਸੇ ਨੇ ਸਰੀਰ ਦੀ ਇਮਾਰਤ ਨੂੰ ਖੜਿਆਂ ਰੱਖਣਾ ਹੈ ਤਾਂ ਉਸਦੇ ਲਈ ਵੀ ਸੁਆਸਾਂ ਦੀ ਥੰਮੀ ਹੋਣੀ ਅਤਿ ਜ਼ਰੂਰੀ ਹੈ। ਅਸਲ ਵਿਚ ਸਰੀਰ ਦਾ ਮੂਲ ਹੈ ਪਵਨ।

*ਪਵਨ ਅਰੰਭੁ ਸਤਿਗੁਰ ਮਤਿ ਵੇਲਾ॥*

(ਅੰਗ ੯੪੩)

ਇਹ ਸਮਾਂ ਸਤਿਗੁਰੂ ਦੀ ਮੱਤ ਨੂੰ ਗ੍ਰਹਿਣ ਕਰਨ ਦਾ ਹੈ। ਸ਼ਬਦ-ਗੁਰੂ, ਉਹ ਗੁਰੂ-ਸ਼ਬਦ ਜਿਸ ਸ਼ਬਦ ਨੇ ਕਰੋੜਾਂ ਬ੍ਰਹਿਮੰਡ ਸਿਰਜੇ ਹਨ, ਉਹ ਸ਼ਬਦ ਜਿਸਦੇ ਵਿਚ ਹਰਨ ਤੇ ਭਰਨ ਦੀ ਤਾਕਤ ਹੈ, ਉਹ ਸ਼ਬਦ ਜਿਸਦੀ ਸਾਰੇ ਮੱਤ ਮਤਾਂਤਰਾਂ ਨੇ ਉਸਦੀ ਆਰੰਭ ਵਿਚ ਗੱਲ ਕੀਤੀ ਹੈ। ਮੇਰੇ ਦਾਤਾ ਜੀ ਨੇ ਕਿਹਾ ਹੈ ਕਿ ਸ਼ਬਦ ਹੀ ਸਾਡਾ ਗੁਰੂ ਹੈ।

*ਸਬਦ ਗੁਰੂ ਸੁਰਤਿ ਧੁਨਿ ਚੇਲਾ॥*

(ਅੰਗ ੯੪੩)

ਜਿਹੜੀ ਅੰਦਰ ਦੀ ਸੁਰਤ ਹੈ ਉਸ ਸੁਰਤ ਨੂੰ ਉਸ ਧੁੰਨ ਵਿਚ ਲਾ ਕੇ ਰੱਖਣਾ। ਕਹਿਣ ਲੱਗੇ ਕਿ ਇਹੀ ਗੁਰੂ ਦੇ ਸਿੱਖ ਦੇ ਅੰਦਰ ਦੀ ਗੰਢ ਹੈ। ਸ਼ਬਦ ਗੁਰੂ ਹੈ, ਸੁਰਤ ਇਸਦਾ ਚੇਲਾ ਹੈ। ਦੋ ਤਰ੍ਹਾਂ ਦੇ ਸ਼ਬਦ ਮੰਨੇ ਗਏ ਹਨ। ਇਕ ਸ਼ਬਦ ਤਾਂ ਉਹ ਹੈ, ਜਿਸਦੇ ਬਾਰੇ ਮੈਂ ਗੱਲ ਕਰਕੇ ਆਇਆ ਹਾਂ ਕਿ ਜਿਸ ਨੇ ਸਭ ਕੁਝ ਸਿਰਜਿਆ ਹੈ। ਹੁਣ ਉਸ ਸ਼ਬਦ ਨੂੰ ਜਾਣਨ ਦੇ ਲਈ ਦੋ ਤਰੀਕੇ ਹਨ। ਇਕ ਹੈ ਵਰਣਾਤਮਕ ਸ਼ਬਦ ਤੇ ਦੂਜਾ ਹੈ ਧੁਨਾਤਮਕ ਸ਼ਬਦ। ਇਕ ਹੈ ਬੈਖਰੀ ਸ਼ਬਦ ਕਿ ਵਰਣਨ ਕਰਨਾ, ਜਿਸਨੂੰ ਆਪਣੀ ਜ਼ਬਾਨ ਤੋਂ ਅਸੀਂ ਬੋਲ ਸਕਦੇ ਹਾਂ, ਪ੍ਰਗਟ ਕਰ ਸਕਦੇ ਹਾਂ। ਇਕ ਹੈ ਕੇਵਲ ਧੁਨਾਤਮਕ। ਉਹ ਧੁੰਨੀ ਉਸਦੇ ਵਿਚ ਆਪਣੇ ਅੰਦਰ

ਨੂੰ ਟਿਕਾਅ ਕੇ ਰੱਖਣਾ, ਜਿਸਨੂੰ ਬਾਬਾ ਜੀ ਨੇ-

*ਘਟਿ ਘਟਿ ਵਾਜਹਿ ਨਾਦ॥*

(ਅੰਗ ੬)

ਦੀ ਗੱਲ ਵੀ ਕਿਹਾ ਹੈ। ਗੁਰੂ ਰਾਮਦਾਸ ਜੀ ਨੇ ਸ਼ਬਦ ਕਮਾਇਆ। ਹੁਣ ਇਹ ਜਿਹੜੇ ਸ਼ਬਦ ਅਸੀਂ ਪੜ੍ਹਦੇ ਹਾਂ ਜਾਂ ਵਾਹਿਗੁਰੂ ਸ਼ਬਦ ਜੱਪਦੇ ਹਾਂ, ਗੁਰੂ ਦੀ ਬਾਣੀ ਦੇ ਸ਼ਬਦ ਪੜ੍ਹਦੇ ਹਾਂ, ਸੱਚ ਜਾਣਿਓ, ਇਸ ਸ਼ਬਦ ਦੀ ਕਮਾਈ ਨੇ ਸਾਨੂੰ ਉਸ ਸ਼ਬਦ ਤੱਕ ਜਾ ਜੋੜਨਾ ਹੈ, ਜਿਸ ਸ਼ਬਦ ਦੇ ਵਿਚੋਂ ਕਰੋੜਾਂ ਬ੍ਰਹਿਮੰਡਾਂ ਦਾ ਵਿਸਥਾਰ ਹੋਇਆ ਹੈ। ਉਦਾਹਰਣ ਦੇ ਤੌਰ 'ਤੇ ਮੈਂ ਇਕ ਅਰਜ਼ ਕਰਨੀ ਚਾਹੁੰਦਾ ਹਾਂ। ਕਈ ਵਾਰੀ ਸੱਜਣ ਦੇਹਧਾਰੀ ਗੁਰੂ ਦਾ ਜ਼ਿਕਰ ਬਹੁਤ ਵਾਰੀ ਕਰਨਗੇ ਕਿ ਦੇਹਧਾਰੀ ਗੁਰੂ ਤੋਂ ਬਿਨਾਂ ਪਾਰ ਉਤਾਰਾ ਨਹੀਂ। ਬਾਬਾ ਨਾਨਕ ਜੀ ਦੇ ਘਰ ਅੰਦਰ ਗੁਰਮੁਖੋ ! ਸ਼ਬਦ ਦੇ ਪੁਜਾਰੀਆਂ ਦੀ ਗੱਲ ਕੀਤੀ ਗਈ। ਇਥੇ ਗੁਰਮੁਖ ਦੀ ਸੰਗਤ ਨੂੰ ਪ੍ਰਵਾਨ ਕੀਤਾ ਹੈ। ਇਥੇ ਬ੍ਰਹਮ ਗਿਆਨੀ ਦੀ ਸੰਗਤ ਨੂੰ ਕਬੂਲਿਆ ਹੈ, ਪਰ ਇਕ ਗੱਲ ਧਿਆਨ ਵਿਚ ਰੱਖੀਏ ਕਿ ਚਿੱਤ ਗੁਰੂ ਦੇ ਸ਼ਬਦ ਵਿਚ ਹੀ ਜੋੜਨ ਦੀ ਸਾਨੂੰ ਪ੍ਰੇਰਨਾ ਦਿੱਤੀ ਗਈ ਹੈ। ਜਦੋਂ ਅਸੀਂ ਬਾਣੀ ਪੜ੍ਹਦੇ ਹਾਂ ਤਾਂ ਸਤਿਗੁਰੂ ਨੇ ਅੰਮ੍ਰਿਤ ਬਾਣੀ ਵਿਚ ਬੰਦੇ ਦੇ ਦੁੱਖ ਦਾ ਸਭ ਤੋਂ ਵੱਡਾ ਕਾਰਨ ਇਸਦੀ ਮਾੜੀ ਸੰਗਤ ਨੂੰ ਦੱਸਿਆ ਹੈ। ਦਾਤਾਰ ਕਹਿੰਦੇ ਹਨ ਕਿ ਗੁਰਮੁਖ ਦੀ ਸੰਗਤ ਕਰ, ਸਾਧੂ ਦੀ ਸੰਗਤ ਕਰ, ਕਮਾਈ ਵਾਲੇ ਦੀ ਸੰਗਤ ਕਰ। ਜਿਹੜਾ ਘਾਲਣਾ ਘਾਲਦਾ ਪਿਆ ਹੈ, ਉਸਦੀ ਸੰਗਤ ਕਰ। ਜੇ ਕਿਸੇ ਬੰਦੇ ਦਾ ਅੰਦਰ ਦੁਖੀ ਹੈ ਤਾਂ ਕਈ ਵਾਰੀ ਬੰਦੇ ਦਾ ਜਿਹੜਾ ਚੌਗਿਰਦਾ ਹੈ, ਉਸ ਬੰਦੇ ਦੇ ਅੰਦਰ ਨੂੰ ਟਿੱਕਣ ਨਹੀਂ ਦਿੰਦਾ। ਮੇਰੇ ਧੰਨ ਗੁਰੂ ਗ੍ਰੰਥ ਸਾਹਿਬ ਨੇ ਕਿਹਾ ਹੈ ਕਿ ਭੱਲਿਆ ! ਸੰਗਤ ਤੂੰ ਕਰਦਾ ਹੈਂ ਮਨਮੁਖਾਂ ਦੀ, ਰਹਿੰਦਾ ਤੂੰ ਰੱਬ ਦੇ ਟੁੱਟਿਆਂ ਹੋਇਆਂ ਦੇ ਕੋਲ ਤੇ ਭਾਲਦਾ ਹੈਂ ਅੰਦਰ ਦਾ ਸੁੱਖ। ਜਿਹੜੇ ਆਪ ਅੰਦਰੋਂ ਟੁੱਟੇ ਹਨ, ਤੇਰੇ ਅੰਦਰ ਨੂੰ ਉਹਨਾਂ ਨੇ ਸੁੱਖ ਕਿਥੋਂ ਦੇ ਦੇਣਾ ਹੈ। ਹਜ਼ੂਰ ਨੇ ਕਿਹਾ ਕਿ-

*ਮਨਮੁਖ ਸਉ ਕਰਿ ਦੋਸਤੀ ਸੁਖ ਕਿ ਪੁਛਹਿ ਮਿਤ॥*

(ਅੰਗ ੧੪੨੧)

ਕਹਿੰਦੇ ਹਨ, ਹੇ ਮੇਰੇ ਮਿੱਤਰ ! ਮਨਮੁਖ ਬੰਦੇ ਨਾਲ ਦੋਸਤੀ ਕਰਕੇ ਸੁੱਖ ਦੀ ਆਸ ਕੀ ਕਰਦਾ ਹੈਂ। ਰੱਬ ਮੇਹਰ ਕਰੇ ਤੇ ਗੁਰਮੁਖਾਂ ਦੀ ਸੰਗਤ ਨਸੀਬ ਹੋ ਜਾਏ। ਇਸ ਸੰਸਾਰ ਦੇ ਅੰਦਰ ਸੁਆਰਥੀ ਲੋਕਾਂ ਦੇ ਕਾਫ਼ਲੇ ਤੁਰੇ ਫਿਰਦੇ ਹਨ। ਦਿਲੋਂ ਪਿਆਰ ਕਰਨ ਵਾਲਾ ਕੋਈ ਟਾਵਾਂ-ਟਾਵਾਂ ਮਿਲੇਗਾ ਤੇ ਕਦੀ ਵੀ ਸੁੱਖ ਵਿਚ, ਕਦੀ ਵੀ ਐਸ਼ਵਰਜ ਵਿਚ ਹੁੰਦਿਆਂ, ਕਦੀ ਵੀ ਪਦਾਰਥ ਹੁੰਦਿਆਂ ਆਪਣੇ ਸੱਜਣਾਂ ਦੀ ਗਿਣਤੀ ਕਰਕੇ ਨਾ ਕਹੀਏ ਕਿ ਸਾਰੇ ਮੇਰੇ ਹਨ। ਜਿਸ ਦਿਨ ਮੁਸੀਬਤ ਆ ਜਾਏ, ਜਿਸ ਸਮੇਂ ਕੋਈ ਆਫ਼ਤ ਆ ਕੇ ਸਾਡੇ ਸਿਰ 'ਤੇ ਡਿੱਗ ਪਵੇ, ਉਸ ਵੇਲੇ ਗਿਣਤੀ ਕਰਕੇ ਦੇਖਿਉ ਕਿੰਨੇ ਕੁ ਮਿੱਤਰ ਰਹਿ ਜਾਂਦੇ ਹਨ।

ਇਥੇ ਤਾਂ ਹਜ਼ਰਤ ਈਸਾ ਵਰਗੇ ਜਿਹੜੇ ਆਪਣੇ ਆਪ ਨੂੰ ਪ੍ਰਮਾਤਮਾ ਦਾ ਪੁੱਤਰ

ਕਹਿੰਦੇ ਹਨ, ਜਿਸਦੇ ਹੱਥ ਲਾਇਆਂ ਲੋਕਾਂ ਦੇ ਰੋਗ ਖੰਡਿਤ ਹੋ ਰਹੇ ਹਨ, ਉਹਨਾਂ ਦੇ ਚੇਲੇ ਵੀ ਅੰਤਲੇ ਸਮੇਂ ਮੂੰਹ ਮੋੜ ਗਏ ਸਨ। ਆਪ ਸਭ ਨੂੰ ਪਤਾ ਹੈ ਕਿ ਦੁੱਖ ਵੇਲੇ ਇਥੇ ਨੇੜੇ ਕਿਹੜਾ ਢੁੱਕਦਾ ਹੈ? ਗੁਰੂ ਸਾਹਿਬ ਨੇ ਬਾਣੀ ਵਿਚ ਕਿਹਾ ਹੈ ਕਿ ਮਨਮੁਖ ਬੰਦੇ ਦੀ ਜਿਹੜੀ ਸਾਂਝ ਹੈ, ਉਸਦੀ ਮਿੱਤਰਤਾ ਕੇਵਲ ਸੁਆਰਥ 'ਤੇ ਖਲੋਤੀ ਹੋਈ ਹੈ। ਮੈਂ ਕਹਿੰਦਾ ਹਾਂ ਕਿ ਚਾਹੇ ਬੰਦੇ ਨਾਲ ਸਾਂਝ ਪਾਈਏ, ਚਾਹੇ ਪ੍ਰਮਾਤਮਾ ਤੇ ਗੁਰੂ ਨਾਂਲ ਸਾਂਝ ਪਾਈਏ, ਕਦੀ ਵੀ ਆਪਣੇ ਸੁਆਰਥ ਨੂੰ ਮੁੱਖ ਰੱਖਕੇ ਨਾ ਤੁਰੀਏ। ਯਤਨ ਕਰੀਏ ਕਿ ਪ੍ਰਮਾਤਮਾ ਮੇਹਰ ਕਰੇ ਕਿ ਆਪਣੇ ਨਿੱਜੀ ਸੁਆਰਥ ਤੋਂ ਉੱਪਰ ਉੱਠਕੇ ਪਿਆਰ ਕੀਤਾ ਜਾਏ। ਜਦੋਂ ਕੋਈ ਸੁਆਰਥ ਨੂੰ ਮੁੱਖ ਰੱਖਕੇ ਦੋਸਤੀ ਪਾਉਂਦਾ ਹੈ, ਤਾਂ ਉਸ 'ਤੇ ਭਰੋਸਾ ਕਦੀ ਨਾ ਕਰਿਉ।

ਦੂਜੀ ਗੱਲ, ਕਈ ਵਾਰੀ ਖ਼ੁਸ਼ਾਮਦੀ ਮਿੱਤਰ ਚਾਰ ਚੁਫੇਰੇ ਮਿਲਦੇ ਹਨ। ਸਭ ਤੋਂ ਵੱਧ ਨੁਕਸਾਨ ਬੰਦੇ ਦੇ ਆਤਮਕ ਜੀਵਨ ਦਾ ਉਸਦੇ ਖ਼ੁਸ਼ਾਮਦੀ ਮਿੱਤਰ ਹੀ ਕਰਦੇ ਹਨ। ਸ਼ੇਖ਼ ਸਾਅਦੀ ਨੇ ਬਹੁਤ ਕਮਾਲ ਦੀ ਇਕ ਗੱਲ ਕਹੀ ਹੈ। ਉਹ ਕਹਿੰਦਾ ਹੈ ਕਿ ਜਦੋਂ ਦੋ ਬੰਦਿਆਂ ਦਾ ਤਕਰਾਰ ਚੱਲਦਾ ਹੋਵੇ, ਉਹ ਧੜੇ ਆਹਮਣੇ ਸਾਹਮਣੇ ਖਲੋਤੇ ਹੋਣ, ਉਹਨਾਂ ਵਿਚ ਕਈ ਬੰਦੇ ਅਜਿਹੇ ਹਨ ਜਿਹੜੇ ਹਰ ਵੇਲੇ ਜਾ ਕੇ ਕੇਵਲ ਇਕ ਦੂਜੇ ਦੀ ਚੱਕ-ਥੱਲ ਕਰੀ ਜਾਣਗੇ ਤੇ ਨਾਲ ਕਹੀ ਜਾਣਗੇ ਕਿ ਉਸ ਬੰਦੇ ਨੇ ਤੁਹਾਡੇ ਬਾਰੇ ਫਲਾਨੇ ਸਮੇਂ ਇਹ ਵੀ ਕਿਹਾ, ਇਹ ਵੀ ਕਿਹਾ, ਇਹ ਵੀ ਕਿਹਾ ਹੈ। ਸ਼ੇਖ਼ ਸਾਅਦੀ ਕਹਿੰਦਾ ਹੈ ਕਿ ਜਿਹੜਾ ਅੱਜ ਤੇਰਾ ਮਿੱਤਰ ਸੀ ਜਾਂ ਜਿਹੜੇ ਤੇਰੇ ਦੁਸ਼ਮਣ ਦਾ ਮਿੱਤਰ ਸੀ, ਅੱਜ ਉਹ ਤੇਰਾ ਮਿੱਤਰ ਬਣਕੇ ਆ ਗਿਆ ਤੇ ਤੇਰੇ ਦੁਸ਼ਮਣ ਦੀ ਇਕ ਇਕ ਗੱਲ ਤੇਰੇ ਨਾਲ ਸਾਂਝੀ ਕਰਦਾ ਹੈ। ਇਹੋ ਜਿਹੇ ਸੁਆਰਥੀ ਬੰਦੇ ਦਾ ਕਦੀ ਭਰੋਸਾ ਨਾ ਕਰੀਂ। ਅੱਜ ਤੇਰਾ ਮਿੱਤਰ ਹੈ, ਕੱਲ ਨੂੰ ਇਹ ਤੇਰਾ ਦੁਸ਼ਮਣ ਬਣਕੇ ਤੇਰੇ ਕਿਸੇ ਦੁਸ਼ਮਣ ਦਾ ਮਿੱਤਰ ਬਣ ਸਕਦਾ ਹੈ। ਚਿੱਤ ਤੂੰ ਆਪਣੇ ਗੁਰੂ ਨਾਲ ਲਾਈਂ। ਇਹ ਅਸਟਪਦੀ ਪੜ੍ਹਦੇ ਹਾਂ ਸੂਹੀ ਰਾਗ ਦੀ। ਉਸ ਦੀਆਂ ਕੁਝ ਕੁ ਤੁੱਕਾਂ ਆਪ ਨਾਲ ਸਾਂਝੀਆਂ ਕਰਨੀਆਂ ਚਾਹੁੰਦਾ ਹਾਂ ਕਿ ਸੇਵਾ ਕਰਦਿਆਂ, ਸ਼ਬਦ ਕਮਾਉਂਦਿਆਂ ਗੁਰੂ ਰਾਮਦਾਸ ਜੀ ਨੇ ਸਭ ਕੁਝ ਸਹਿ ਲਿਆ, ਪਰ ਗੁਰੂ ਅਮਰਦਾਸ ਜੀ ਦਾ ਪਾਸਾ ਨਹੀਂ ਛੱਡਿਆ। ਜਦੋਂ ਅਸੀਂ ਬਚਨ ਪੜ੍ਹਦੇ ਹਾਂ ਕਿ

*ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ ਹਉ ਤਿਸੁ ਪਹਿ ਆਪੁ ਵੇਚਾਈ॥੧॥*

ਮੈਂ ਆਪਣਾ ਆਪ ਵੇਚ ਦੇਵਾਂ ਗੁਰੂ ਜੀ ਤੇਰੇ ਦੱਰ 'ਤੇ।

*ਦਰਸਨੁ ਹਰਿ ਦੇਖਣ ਕੈ ਤਾਈ॥*

*ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ ਹਰਿ ਹਰਿ ਨਾਮੁ ਧਿਆਈ॥ ੧ ॥ ਰਹਾਉ॥*

ਸੇਵਾ ਵਾਲਾ ਪਾਸਾ ਢਿੱਲਾ ਨਹੀਂ ਪੈਣ ਦਿੱਤਾ।

*ਜੇ ਸੁਖੁ ਦੇਹਿ ਤ ਤੁਝਹਿ ਅਰਾਧੀ।*

ਸੁੱਖ ਦੇਵੇਂਗਾ ਤਾਂ ਵੀ ਮੈਂ ਤੇਰੀ ਅਰਾਧਨਾ ਕਰਨੀ ਹੈ।

*ਦੁਖਿ ਭੀ ਤੁਝੈ ਧਿਆਈ॥ ੨॥*

ਦੁੱਖ ਤੇਰੇ ਤੋਂ ਕਿਤੇ ਮੈਨੂੰ ਤੋੜ ਨਾ ਜਾਏ, ਬਾਪੂ ਅਮਰਦਾਸ ਜੀ, ਮੈਂ ਦੁੱਖ ਵਿਚ ਵੀ ਤੇਰੇ ਚਰਨਾਂ ਦਾ ਪੱਲਾ ਹੀ ਫੜਾਂਗਾ।

*ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥ ੩॥*
*ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ॥ ੪॥*
*ਪਖਾ ਫੇਰੀ ਪਾਣੀ ਢੋਵਾ ਜੋ ਦੇਵਹਿ ਸੋ ਖਾਈ॥ ੫॥*

ਪਰ ਕ੍ਰਿਪਾ ਕਰੀਂ ਕਿਤੇ ਇਹ ਦਿਨ ਨਾ ਆ ਜਾਏ ਕਿ ਤੇਰਾ ਪੱਲਾ ਮੇਰੇ ਤੋਂ ਛੁੱਟ ਜਾਏ।

*ਨਾਨਕੁ ਗਰੀਬੁ ਢਹਿ ਪਇਆ ਦੁਆਰੈ ਹਰਿ ਮੇਲਿ ਲੈਹੁ ਵਡਿਆਈ॥*

(ਅੰਗ ੭੫੭)

ਮੈਨੂੰ ਗ਼ਰੀਬ ਨੂੰ ਆਪਣੇ ਨਾਲ ਮਿਲਾ ਲਉ। ਇਹ ਹੈ ਗੁਰੂ ਰਾਮਦਾਸ ਜੀ ਦਾ ਸ਼ਬਦ ਕਮਾਉਣਾ। ਆਪਣੇ ਆਪ ਨੂੰ ਮਾਰਨ ਤੋਂ ਬਿਨਾਂ ਕਦੀ ਕੋਈ ਦਾਤ ਮਿਲਦੀ ਨਹੀਂ। ਮਰ ਜਾਈਏ ਤਾਂ ਬਹੁਤ ਕੁਝ ਮਿਲਦਾ ਹੈ। ਬਸ ਮਰਿਆ ਹੀ ਨਹੀਂ ਜਾਂਦਾ। ਬੰਦਾ ਮਰ ਕੇ ਵੀ ਨਹੀਂ ਮਰਦਾ। ਸਰੀਰ ਮਰ ਜਾਂਦਾ ਹੈ, ਹਉਮੈ ਦੇ ਕੀਟਾਣੂ ਤਾਂ ਅਗਲੇ ਜਨਮ ਫਿਰ ਨਾਲ ਚਲੇ ਜਾਂਦੇ ਹਨ। ਮਰ ਕੇ ਵੀ ਨਹੀਂ ਮਰਿਆ। ਮਰ ਕੇ ਮੜੀਆਂ ਵਿਚ ਸਰੀਰ ਸੜਦਾ ਹੈ, ਹਉਮੈ ਨਹੀਂ ਸੜਦੀ। ਇੰਨੀ ਹਉਮੈ ਹੁੰਦੀ ਹੈ ਕਿ ਭੋਗ ਵਾਲੇ ਦਿਨ ਹੋਰ ਬਾਹਰ ਨਿਕਲਦੀ ਹੈ। ਸੱਚੇ ਪਾਤਿਸ਼ਾਹ ਕ੍ਰਿਪਾਲੂ ਜੀ ਕਹਿੰਦੇ ਪਏ ਹਨ ਕਿ ਆਪਣੇ ਆਪ ਨੂੰ ਮਾਰ ਕੇ ਸੰਖੀਆ ਕੋਈ ਸਿੱਧਾ ਖਾਏਗਾ ਤਾਂ ਮਰੇਗਾ। ਸੰਖੀਏ ਨੂੰ ਮਾਰ ਕੇ ਮਸਾਲੇ ਪਾ ਕੇ ਕੁਸ਼ਤਾ ਕਰ ਦੇਵੇ ਤਾਂ ਮਰਿਆ ਹੋਇਆ ਸੰਖੀਆ ਕੁਸ਼ਤਾ ਬਣਕੇ ਰੋਗਾਂ ਨੂੰ ਕੱਟ ਦਿੰਦਾ ਹੈ। ਸਾਰੀ ਜ਼ਿੰਦਗੀ ਬੱਕਰੀ ਕਦੀ ਵੀ ਜਨਮ ਤੋਂ ਲੈ ਕੇ ਮਰਨ ਤੱਕ ਬੋਲਦੀ ਹੈ ਮੈਂ ਮੈਂ ਮੈਂ ਮੈਂ ਤੇ ਜਿਸ ਦਿਨ ਉਸਨੂੰ ਵੱਢ ਕੇ ਉਸ ਦੀਆਂ ਆਂਦਰਾਂ ਨੂੰ ਧੋ ਕੇ ਤਾਰ ਬਣਾ ਕੇ ਤੂੰਬੀ 'ਤੇ ਚਾੜ੍ਹ ਕੇ ਗਜ਼ ਫੇਰਦੇ ਹਨ ਤਾਂ ਨਾਲ ਹੀ ਤੂੰ ਤੂੰ ਕਰਦੀ ਹੈ। 'ਮੈਂ' ਉਸਦੀ ਮਰਿਆਂ ਹੀ ਖ਼ਤਮ ਹੋ ਜਾਂਦੀ ਹੈ। ਬੁੱਲ੍ਹੇ ਨੂੰ ਇਹੀ ਗੱਲ ਅਨਾਇਤ ਸ਼ਾਹ ਨੇ ਕਹੀ ਸੀ। ਬੁੱਲ੍ਹਾ ਆਇਆ ਕਿ ਮੈਂ ਪ੍ਰਮਾਤਮਾ ਵਾਲੇ ਪਾਸੇ ਤੁਰਨਾ ਹੈ। ਅਨਾਇਤ ਸ਼ਾਹ ਨੇ ਕਿਹਾ ਕਿ ਜੇ ਰੱਬ ਨੂੰ ਮਿਲਣਾ ਹੈ ਤਾਂ ਖਜੂਰ 'ਤੇ ਚੜ੍ਹ ਜਾ। ਉਸਨੇ ਕਿਹਾ ਕਿ ਮਿਲਣਾ ਰੱਬ ਨੂੰ ਤੇ ਚੜ੍ਹੀਏ ਖਜੂਰ 'ਤੇ, ਇਹ ਗੱਲ ਕਿਵੇਂ? ਕਹਿਣ ਲੱਗਾ ਬਚਨ ਮੰਨ। ਮਨ ਨੇ ਕਿਹਾ, ਚੱਲ ਮੰਨੀਏ। ਹੁਣ ਉਹ ਕਦੀ ਖਜੂਰ 'ਤੇ ਚੜ੍ਹਿਆ ਨਹੀਂ ਸੀ। ਬੁੱਲ੍ਹਾ ਸਤਿ ਬਚਨ ਕਹਿ ਕੇ ਜਦੋਂ ਖਜੂਰ 'ਤੇ ਚੜ੍ਹਿਆ। ਪੈਰਾਂ ਨਾਲ, ਹੱਥਾਂ ਨਾਲ ਥੋੜੇ ਜਿਹੇ ਢੁੱਟ ਉੱਤੇ ਗਿਆ ਤਾਂ ਜ਼ਮੀਨ 'ਤੇ ਡਿੱਗ ਪਿਆ। ਡਿੱਗਦਿਆਂ ਸਾਰ ਅਨਾਇਤ ਸ਼ਾਹ ਕੋਲ ਖਲੋਤੇ ਸਨ। ਬੁਲ੍ਹਾ ਕਹਿਣ ਲੱਗਾ ਹਾਏ ਮੈਂ ਮੂਆ। ਅਨਾਇਤ ਸ਼ਾਹ ਨੇ ਚੁੱਕ ਕੇ ਗਲੇ ਨਾਲ ਲਾਇਆ।

ਬੇਟਾ! ਮੈਂ ਮੂਆ ਤੋਂ ਖ਼ੁਦਾ ਹੂਆ। ਬਸ ਮੈਂ ਨਹੀਂ ਮਰਦੀ।

ਗੁਰੂ ਰਾਮਦਾਸ ਜੀ ਨੇ ਸੇਵਾ ਕੀਤੀ। ਹੁਣ ਇਸ ਸੇਵਾ ਨੇ ਰੰਗ ਕੀ ਲਿਆਂਦਾ? ਕਹਿੰਦੇ ਹਨ ਕਿ ਗੁਰੂ ਅਮਰਦਾਸ ਜੀ ਦੀ ਕੀਤੀ ਸੇਵਾ ਨਾਲ ਗੁਰੂ ਰਾਮਦਾਸ ਜੀ ਦੇ ਅੰਦਰ ਕਰਨੀ ਦਾ, ਕਮਾਈ ਦਾ ਮੋਤੀ ਪੈਦਾ ਹੋਇਆ। ਉਹਨਾਂ ਦੇ ਅੰਦਰ ਗਿਆਨ ਪੈਦਾ ਹੋਇਆ। ਗੁਰੂ ਰਾਮਦਾਸ ਜੀ ਦੇ ਅੰਦਰ ਕਮਾਈ ਕਰਕੇ ਦੁੱਖਾਂ ਦਾ, ਦਲਿੱਦਰਾਂ ਦਾ ਹਨੇਰਾ ਸਾਰਾ ਚੁੱਕਿਆ ਗਿਆ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨੇ ਸ਼ਬਦ ਲਈ ਵੀ ਮੋਤੀ ਸ਼ਬਦ ਦੀ ਵਰਤੋਂ ਕੀਤੀ ਹੈ। ਗੁਰੂ ਰਾਮਦਾਸ ਜੀ ਨੂੰ ਪੁੱਛੋ। ਉਹ ਤਾਂ ਕਹਿੰਦੇ ਹਨ-

*ਗੁਰਮੁਖਿ ਢੂੰਢਿ ਢੂਢੇਦਿਆ ਹਰਿ ਸਜਣੁ ਲਧਾ ਰਾਮ ਰਾਜੇ॥*

ਗੁਰੂ ਦੇ ਸਾਹਮਣੇ ਰਹਿ ਕੇ ਸੱਜਣ ਹਰੀ ਨੂੰ ਲੱਭਦੇ ਪਏ ਸਨ ਤੇ ਮੇਰੇ ਗੁਰੂ ਅਮਰਦਾਸ ਨੇ ਅੰਦਰੋਂ ਸੱਜਣ ਮਿਲਾ ਦਿੱਤਾ।

*ਕੰਚਨ ਕਾਇਆ ਕੋਟ ਗੜ ਵਿਚਿ ਹਰਿ ਹਰਿ ਸਿਧਾ॥*
*ਹਰਿ ਹਰਿ ਹੀਰਾ ਰਤਨੁ ਹੈ ਮੇਰਾ ਮਨੁ ਤਨੁ ਵਿਧਾ॥*
*ਧੁਰਿ ਭਾਗ ਵਡੇ ਹਰਿ ਪਾਇਆ ਨਾਨਕ ਰਸਿ ਗੁਧਾ॥*

(ਆਸਾ ਦੀ ਵਾਰ)

ਕਹਿੰਦੇ ਹਨ ਕਿ ਗੁਰੂ ਨੇ ਮੇਰੇ ਸਰੀਰ ਕਿਲ੍ਹੇ ਨੂੰ ਸੋਨੇ ਦਾ ਕਿਲ੍ਹਾ ਬਣਾ ਦਿੱਤਾ। ਇਸਦੇ ਵਿਚੋਂ ਕੀਮਤੀ ਹੀਰੇ ਪੈਦਾ ਹੋਏ। ਰੱਬ ਦੇ ਵਿਚ ਅਸੀਂ ਗੁੰਨੇ ਗਏ। ਉਸੇ ਮੋਤੀ ਦੀ ਗੱਲ ਕਰਦਿਆਂ ਮੇਰੇ ਬਾਬਾ ਜੀ ਨੇ ਕਿਹਾ ਹੈ-

*ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥*

(ਜਪੁ ਜੀ ਸਾਹਿਬ)

ਇਸੇ ਮੋਤੀ ਦਾ ਗੁਰੂ ਰਾਮਦਾਸ ਜੀ ਨੇ ਜ਼ਿਕਰ ਕੀਤਾ ਹੈ-

*ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ॥*
*ਜਨਮ ਜਨਮ ਕੇ ਕਿਲਬਿਖ ਦੁਖ ਉਤਰੈ ਗੁਰਿ ਨਾਮੁ ਦੀਓ ਰਿਨੁ ਲਾਥਾ॥*

(ਅੰਗ ੬੯੬)

ਇਸੇ ਮੋਤੀ ਨੂੰ ਗੁਰੂ ਸਾਹਿਬ ਨੇ ਕਿਹਾ-

*ਹਥ ਮੰਜਾਉ ਮੈ ਮਾਣਕ ਲਧਾ।*

ਜਿੰਨੀ ਦੇਰ ਬੰਦਾ ਆਪਣੇ ਅੰਦਰ ਨੂੰ ਖੋਜਦਾ ਨਹੀਂ, ਇਕ ਹੈ ਗਿਆਨ ਅੰਦਰ ਨੂੰ ਖੋਜਣ ਦਾ, ਇਕ ਹੈ ਵਿਗਿਆਨ। ਮਸਕੀਨ ਸਾਹਿਬ ਕਹਿੰਦੇ ਸਨ ਕਿ ਬੰਦੇ ਦੀ ਬਿਰਤੀ ਖੋਜੀ ਹੈ, ਆਦਿ ਕਾਲ ਤੋਂ ਕੁਝ ਜਾਣਨਾ ਚਾਹੁੰਦਾ ਹੈ, ਪਰ ਇਸ ਦੀਆਂ ਅੱਖਾਂ ਬਾਹਰ ਨੂੰ

ਖੁੱਲ੍ਹੀਆਂ ਹਨ। ਰੱਬ ਨੇ ਚਾਰ ਚੁਫੇਰੇ ਇਸ ਦੇ ਬਹੁਤ ਕੁਝ ਪੈਦਾ ਕੀਤਾ ਹੈ। ਹਾਲੇ ਤੱਕ ਬੰਦੇ ਨੇ ਆਪਣੇ ਦਿਮਾਗ਼ ਦੀ ਪੂਰੀ ਵਰਤੋਂ ਨਹੀਂ ਕੀਤੀ। ਇਹ ਤਾਂ 15-20% ਕੇਵਲ ਵਰਤੋਂ ਕੀਤੀ ਤੇ ਦੁਨੀਆਂ ਟਿੱਕਣ ਨਹੀਂ ਦਿੰਦਾ, ਜਿਸ ਦਿਨ ਪੂਰੇ ਦਾ ਪੂਰਾ ਦਿਮਾਗ਼ ਵਰਤ ਲਿਆ ਤਾਂ ਉਸ ਦਿਨ ਕੀ ਹੋਵੇਗਾ? ਚੇਤੇ ਰੱਖਿਉ, ਇੰਨੇ ਕੁ ਦਿਮਾਗ਼ ਨਾਲ ਵਿਗਿਆਨ ਪੈਦਾ ਹੋ ਸਕਦਾ ਹੈ ਤਾਂ ਜਦੋਂ ਪੂਰਨ ਤੌਰ 'ਤੇ ਤੂੰ ਖੋਜੀ ਬਣ ਗਿਆ ਤਾਂ ਉਦੋਂ ਭਗਵਾਨ ਪੈਦਾ ਹੋ ਸਕਦਾ ਹੈ। ਆਪਣੇ ਆਪ ਨੂੰ ਖੋਜ ਤੇ ਲੱਭੇਗਾ ਕੀ?

*ਰਤਨਾ ਰਤਨ ਪਦਾਰਥ ਬਹੁ ਸਾਗਰੁ ਭਰਿਆ ਰਾਮ॥*

(ਅੰਗ ੪੪੨)

*ਬਾਣੀ ਗੁਰਬਾਣੀ ਲਾਗੇ ਤਿਨ੍ ਹਥਿ ਚੜਿਆ ਰਾਮ॥*
*ਗੁਰਬਾਣੀ ਲਾਗੇ ਤਿਨ ਹਥਿ ਚੜਿਆ ਨਿਰਮੋਲਕੁ ਰਤਨੁ ਅਪਾਰਾ॥*
*ਹਰਿ ਹਰਿ ਨਾਮੁ ਅਤੋਲਕੁ ਪਾਇਆ ਤੇਰੀ ਭਗਤਿ ਭਰੇ ਭੰਡਾਰਾ॥*
*ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥*
*ਗੁਰ ਗੋਵਿੰਦੁ ਗੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥*

(ਅੰਗ ੪੪੨)

*ਜਿਨਿ ਸਬਦੁ ਕਮਾਇ ਪਰਮ ਪਦੁ ਪਾਇਓ ਸੇਵਾ ਕਰਤ ਨ ਛੋਡਿਓ ਪਾਸੁ॥*

(ਅੰਗ ੧੪੦੫)

ਗੁਰੂ ਰਾਮਦਾਸ ਜੀ ਨੇ ਸ਼ਬਦ ਕਮਾਇਆ ਤੇ ਪਰਮ ਪੱਦ ਦੀ ਪੱਦਵੀ ਹਾਸਿਲ ਕਰ ਲਈ ਤੇ ਸੇਵਾ ਕਰਦਿਆਂ ਉਹਨਾਂ ਨੇ ਗੁਰੂ ਅਮਰਦਾਸ ਜੀ ਵਾਲਾ ਪਾਸਾ ਨਾ ਛੱਡਿਆ।

*ਤਾ ਤੇ ਗਉਹਰੁ ਗ੍ਯ਼ਾਨ ਪ੍ਰਗਟੁ ਉਜੀਆਰਉ ਦੁਖ ਦਰਿਦ੍ਰ ਅੰਧ੍ਯ਼ਾਰ ਕੋ ਨਾਸੁ॥*

ਅੰਦਰ ਕੀਮਤੀ ਮੋਤੀ ਪ੍ਰਗਟ ਹੋਏ ਤੇ ਗੁਰੂ ਰਾਮਦਾਸ ਜੀ ਦੇ ਦੁੱਖ, ਦਲਿੱਦਰ, ਅਗਿਆਨਤਾ ਸਭ ਚਲੀ ਗਈ।

*ਕਵਿ ਕੀਰਤ ਜੋ ਸੰਤ ਚਰਨ ਮੁੜਿ ਲਾਗਹਿ*

ਭੱਟ ਕੀਰਤ ਕਹਿ ਰਹੇ ਹਨ, ਜਿਹੜੇ ਦੁਨੀਆਂ ਵਾਲਾ ਪਾਸਾ ਇਕ ਪਾਸੇ ਕਰਕੇ ਗੁਰੂ ਵਾਲੇ ਪਾਸੇ ਲੱਗਦੇ ਹਨ,

*ਤਿਨ੍ ਕਾਮ ਕ੍ਰੋਧ ਜਮ ਕੋ ਨਹੀ ਤ੍ਰਾਸੁ॥*

ਉਹਨਾਂ ਦੇ ਕਾਮ ਦੀ ਬਿਰਤੀ, ਗ਼ੁੱਸਾ ਤੇ ਜਮਾਂ ਦਾ ਕੋਈ ਡਰ ਨਹੀਂ।

*ਜਿਵ ਅੰਗਦੁ ਅੰਗਿ ਸੰਗਿ ਨਾਨਕ ਗੁਰ ਤਿਵ ਗੁਰ ਅਮਰਦਾਸ ਕੈ ਗੁਰੁ ਰਾਮਦਾਸੁ॥*

(ਅੰਗ ੧੪੦੬)

ਜਿਵੇਂ ਗੁਰੂ ਅੰਗਦ ਸਾਹਿਬ ਜੀ ਗੁਰੂ ਨਾਨਕ ਸਾਹਿਬ ਜੀ ਦੀ ਹਜ਼ੂਰੀ ਵਿਚ ਰਹੇ, ਇਸੇ ਤਰ੍ਹਾਂ ਗੁਰੂ ਅਮਰਦਾਸ ਜੀ ਦੀ ਹਜ਼ੂਰੀ ਵਿਚ ਧੰਨ ਗੁਰੂ ਰਾਮਦਾਸ ਰਹੇ। ਆਉ ਗੁਰੂ ਰਾਮਦਾਸ ਜੀ ਦੇ ਚਰਨਾਂ ਨਾਲ ਜੁੜੀਏ। ਸਿਮਰਨ ਦੇ ਨਾਲ ਨਾਲ ਸੇਵਾ ਕਰੀਏ। ਮੇਰਾ ਗੁਰੂ ਰਾਮਦਾਸ ਮੇਹਰ ਕਰੇ, ਇਸ ਮਨੁੱਖਾ ਦੇਹੀ ਨੂੰ ਕਿਤੇ ਅਸੀਂ ਸਫਲ ਕਰ ਸਕੀਏ। ਗੁਰੂ ਦੇ ਚਰਨਾਂ ਨਾਲ ਜੁੜੀਏ ਤੇ ਅੰਮ੍ਰਿਤ ਛੱਕੀਏ। ਆਪਣੇ ਅੰਦਰ ਨੂੰ ਟਿਕਾਈਏ। ਭੁੱਲਾਂ ਚੁੱਕਾਂ ਦੀ ਖਿਮਾ !

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

☆☆☆

# ਭੁਲਣ ਵਿਚਿ ਕੀਆ ਸਭੁ ਕੋਈ

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਗੁਰੂ ਦੀ ਸਾਜੀ ਨਿਵਾਜੀ ਗੁਰੂ ਰੂਪ ਗੁਰੂ ਖਾਲਸਾ ਸਾਧਸੰਗਤਿ ਜੀ ! ਅੱਜ ਅਸੀਂ ਵਿਚਾਰ ਕਰਨੀ ਹੈ ਕਿ ਭੁੱਲੇ ਦੀ ਭਾਸ਼ਾ ਗੁਰੂ ਗ੍ਰੰਥ ਸਾਹਿਬ ਵਿਚ ਕੀ ਹੈ? ਕੌਣ ਹੈ ਜਿਸਨੂੰ ਅਸੀਂ ਕਹਿੰਦੇ ਹਾਂ ਕਿ ਇਹ ਬੰਦਾ ਭੁੱਲ ਗਿਆ ਹੈ? ਦੋ ਸ਼ਬਦ ਅਸੀਂ ਸਾਹਮਣੇ ਰੱਖਕੇ ਤੁਰੀਏ—ਇਕ ਭੁੱਲਣਾ ਤੇ ਦੂਜਾ ਯਾਦ ਰੱਖਣਾ। ਯਾਦ ਰੱਖਣਾ ਸ਼ਬਦ ਵਰਤਾਂਗੇ ਤਾਂ ਇਸਦੇ ਵਿਪਰੀਤ ਹੈ ਭੁੱਲਣਾ। ਕਿਹੜੀ ਚੀਜ਼ ਇਨਸਾਨ ਭੁੱਲ ਗਿਆ? ਇਸਨੂੰ ਯਾਦ ਨਾ ਰਹੀ? ਇਹ ਕੇਵਲ ਭੁੱਲ ਸੰਸਾਰਕ ਤੌਰ 'ਤੇ ਨਹੀਂ। ਜੇ ਸੰਸਾਰਕ ਤੌਰ 'ਤੇ ਆਪਾਂ ਨੂੰ ਕੋਈ ਚੀਜ਼ ਭੁੱਲੇ ਤਾਂ ਉਸਦੇ ਲਈ ਵੀ ਆਪਾਂ ਇਹ ਸ਼ਬਦ ਵਰਤ ਲੈਂਦੇ ਹਾਂ ਕਿ ਮੈਨੂੰ ਪਤਾ ਨਹੀਂ ਲੱਗਾ ਮੈਂ ਭੁੱਲ ਗਿਆ ਹਾਂ। ਉਦਾਹਰਣ ਦੇ ਤੌਰ 'ਤੇ ਕਿਸੇ ਨੇ ਕੋਈ ਵਸਤੂ ਬਜ਼ਾਰੋਂ ਮੰਗਾਈ ਹੋਵੇ। ਸਾਰਾ ਬਾਜ਼ਾਰ ਘੁੰਮ ਕੇ ਬੰਦਾ ਵਾਪਿਸ ਆ ਜਾਏ ਤੇ ਕੋਈ ਪੁੱਛੇ ਤਾਂ ਉਸਦੀ ਜ਼ਬਾਨ ਤੋਂ ਇਕੋ ਸ਼ਬਦ ਨਿਕਲੇਗਾ ਕਿ ਮੈਂ ਭੁੱਲ ਗਿਆ ਹਾਂ। ਸੰਸਾਰ ਦੀਆਂ ਵਸਤੂਆਂ ਭੁੱਲ ਜਾਂਦੀਆਂ ਹਨ। ਸੰਸਾਰ ਦੀਆਂ ਗੱਲਾਂ ਭੁੱਲ ਜਾਂਦੀਆਂ ਹਨ। ਯਾਦ ਵਿਚੋਂ ਜਿਹੜੀ ਚੀਜ਼ ਵਿਸਰ ਜਾਏ, ਉਸਨੂੰ ਅਸੀਂ ਭੁੱਲ ਕਹਿੰਦੇ ਹਾਂ। ਇਕ ਹੁੰਦਾ ਹੈ ਚੀਜ਼ ਦਾ ਵਿਸਰ ਜਾਣਾ, ਉਸਦੇ ਲਈ ਵੀ ਭੁੱਲ ਹੈ। ਇਕ ਹੁੰਦਾ ਹੈ ਕਿ ਅੰਦਰ ਦੀ ਸਮਝ ਨਾ ਹੋਈ। ਪਹਿਲੀ ਬੇਨਤੀ ਕਰਾਂ ਕਿ ਗੁਰੂ ਗ੍ਰੰਥ ਸਾਹਿਬ ਨੇ ਦੋ ਤੁੱਕਾਂ ਕਹੀਆਂ ਹਨ। ਇਕ ਹੈ ਸਮਰੱਥ ਪ੍ਰਮਾਤਮਾ, ਉਹ ਕਦੀ ਵੀ ਨਹੀਂ ਭੁੱਲਦਾ। ਦੂਜਾ ਹੈ ਸਮਰੱਥ ਗੁਰੂ, ਇਹ ਵੀ ਕਦੀ ਨਹੀਂ ਭੁੱਲਦਾ। ਬਾਬਾ ਜੀ ਦੇ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ-

*ਭੁਲਣ ਵਿਚਿ ਕੀਆ ਸਭੁ ਕੋਈ*

ਹਰੇਕ ਬੰਦਾ ਭੁੱਲ ਜਾਂਦਾ ਹੈ। ਕੁਦਰਤੀ ਤੌਰ 'ਤੇ ਆਪਣੇ ਜੀਵਨ ਕਾਲ ਵਿਚ ਕਿਤੇ ਨਾ ਕਿਤੇ ਆਪਣੀ ਜ਼ਿੰਦਗੀ ਵਿਚ ਉਹ ਭੁੱਲ ਕਰ ਜਾਂਦਾ ਹੈ, ਗ਼ਲਤੀ ਕਰ ਜਾਂਦਾ ਹੈ। ਕਹਿਣ ਲੱਗੇ-

*ਭੁਲਣ ਵਿਚਿ ਕੀਆ ਸਭੁ ਕੋਈ ਕਰਤਾ ਆਪਿ ਨ ਭੁਲੈ॥*

(ਅੰਗ ੧੩੪੪)

ਪਰ ਕਰਤਾ ਵਾਹਿਗੁਰੂ ਕਦੀ ਵੀ ਭੁੱਲਦਾ ਨਹੀਂ। ਉਸਨੂੰ ਕਦੀ ਵੀ ਕੋਈ ਗ਼ਲਤੀ ਨਹੀਂ ਲੱਗਦੀ। ਇਕ ਹਜ਼ੂਰ ਦਾ ਬਚਨ ਤੁਸੀਂ ਹਮੇਸ਼ਾ ਸਾਰੇ ਪੜ੍ਹਦੇ ਹੋ ਕਿ

*ਭੁਲਣ ਵਿਚਿ ਕੀਆ ਸਭੁ ਕੋਈ*

ਸਾਰੀ ਦੁਨੀਆਂ ਭੁੱਲਦੀ ਪਈ ਹੈ। ਨਾਲ ਸਤਿਗੁਰੂ ਨੇ ਮੇਹਰ ਕੀਤੀ

*ਅਭੁਲ ਗੁਰੂ ਕਰਤਾਰ॥*

ਇਕ ਪ੍ਰਮਾਤਮਾ ਤੇ ਦੂਜਾ ਸਮਰੱਥ ਗੁਰੂ ਅਜਿਹਾ ਹੈ ਜਿਹੜਾ ਕਦੀ ਵੀ ਭੁੱਲਦਾ ਨਹੀਂ।

*ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ॥*

(ਅੰਗ ੬੧)

ਇਹ ਅਸੀਂ ਆਪਣੇ ਮਨ ਦੇ ਭੁਲੇਖੇ ਵਿਚ ਤੁਰੇ ਫਿਰਦੇ ਹਾਂ ਕਿ ਪ੍ਰਮਾਤਮਾ ਨੇ ਸ਼ਾਇਦ ਭੁੱਲ ਕੇ ਇਹ ਕੰਮ ਕਰ ਦਿੱਤਾ। ਕਦੀ ਵੀ ਨਹੀਂ। ਪ੍ਰਮਾਤਮਾ ਜੋ ਕੁਝ ਕਰਦਾ ਹੈ, ਉਹ ਸੁਚੇਤਤਾ ਵਿਚ ਕਰਦਾ ਹੈ, ਉਸਨੂੰ ਭੁੱਲ ਕਦੀ ਨਹੀਂ ਹੈ। ਸਤਿਗੁਰੂ ਨੇ ਬਾਣੀ ਵਿਚ ਕ੍ਰਿਪਾ ਕੀਤੀ ਕਿ ਅਸੀਂ ਜਿਹੜਾ ਘਰ ਦਾ ਸਾਮਾਨ ਖ਼ਰੀਦ ਕੇ ਲਿਆਂਦਾ ਹੈ, ਆਪਣੇ ਹੱਥਾਂ ਨਾਲ ਛੋਟੀ ਜਿਹੀ ਪੋਟਲੀ ਵਿਚ ਰੱਖੇ ਹੋਏ ਸਾਮਾਨ ਨੂੰ ਭੁੱਲ ਜਾਂਦੇ ਹਾਂ। ਉਦਾਹਰਣ ਵਜੋਂ ਇਕ ਆਦਮੀ ਬਾਜ਼ਾਰ ਵਿਚੋਂ ਕੋਈ ਚੀਜ਼ ਖ਼ਰੀਦ ਕੇ ਲਿਆਇਆ ਹੈ। ਉਸਨੇ ਉਹ ਵਸਤੂ ਆਪਣੇ ਘਰ ਵਿਚ ਰੱਖ ਦਿੱਤੀ। ਰੱਖਣ ਤੋਂ ਬਾਅਦ ਜਿੰਨੀ ਜ਼ਰੂਰਤ ਸੀ, ਵਰਤ ਲਈ ਤੇ ਪਰਤ ਕੇ ਦੋ-ਚਾਰ ਸਾਲ ਨਿਕਲੇ, ਆਦਮੀ ਨੂੰ ਆਪਣੀ ਲਿਆਂਦੀ ਹੋਈ ਚੀਜ਼ ਹੀ ਘਰ ਵਿਚ ਭੁੱਲ ਗਈ। ਯਾਦ ਨਾ ਰਿਹਾ। ਅੱਜ ਵੀ ਅਸੀਂ ਘਰਾਂ ਵਿਚ ਦੇਖਦੇ ਹਾਂ ਕਿ ਹਰੇਕ ਇਨਸਾਨ ਨੂੰ ਇਕ ਇਕ ਘਰ ਦੀ ਚੀਜ਼ ਚੇਤੇ ਹੈ, ਜੋ ਕੁਝ ਉਸਦੇ ਘਰ ਪਈ ਹੈ? ਬਿਲਕੁਲ ਨਹੀਂ। ਖ਼ਾਸ ਕਰਕੇ ਆਪਣੇ ਹੱਥਾਂ ਨਾਲ ਖ਼ਰੀਦ ਕੇ ਲਿਆਂਦੀ ਇਕ ਇਕ ਵਸਤੂ ਆਪਣੇ ਘਰ ਵਿਚ ਸਜਾ ਕੇ ਰੱਖੀ, ਕੋਈ ਟਰੰਕ ਵਿਚ ਰੱਖ ਦਿੱਤੀ, ਕੋਈ ਕਿਤੇ ਰੱਖੀ, ਆਪਣੇ ਹੱਥਾਂ ਨਾਲ ਖ਼ਰੀਦੇ ਹੋਏ ਘਰ ਦੇ ਪੂਰੇ ਸਾਮਾਨ ਦੀ ਡੀਟੇਲ ਸਾਨੂੰ ਪਤਾ ਨਹੀਂ। ਸਾਡੇ ਚੇਤੇ ਵਿਚੋਂ ਨਿਕਲ ਗਈ। ਕੋਈ ਵਸਤੂ ਲੈ ਕੇ ਆਇਆ, ਘਰ ਵਿਚ ਰੱਖੀ, ਸਮਾਂ ਆਇਆ ਉਹ ਵਸਤੂ ਭੁੱਲ ਗਈ। ਜਿਸ ਦਿਨ ਘਰ ਬਦਲਣ ਲੱਗੇ ਜਾਂ ਘਰ ਦੀ ਸਫ਼ਾਈ ਕਰਨ ਲੱਗੇ ਤੇ ਜਦੋਂ ਉਹ ਚੀਜ਼ਾਂ ਇਕ ਇਕ ਕਰਕੇ ਸਾਡੇ ਸਾਹਮਣੇ ਆਈਆਂ ਤੇ ਨਾਲ ਹੈਰਾਨ ਹੋਈ ਗਿਆ ਤੇ ਨਾਲੇ ਸ਼ਬਦ ਕਹੀ ਗਿਆ, ਵਾਹ ! ਇਹ ਚੀਜ਼ ਤਾਂ ਘਰ ਪਈ ਸੀ, ਮੈਂ ਹੋਰ ਖ਼ਰੀਦ ਲਿਆਇਆ। ਫਿਰ ਚੇਤੇ ਆ ਗਿਆ ਫਲਾਨੇ ਸਮੇਂ ਲਿਆਂਦੀ ਸੀ, ਆਪਣੀ ਲਿਆਂਦੀ ਹੋਈ ਚੀਜ਼ ਨੂੰ ਹੀ ਬੰਦਾ ਭੁੱਲ ਗਿਆ।

ਮੇਰੇ ਸੱਚੇ ਪਾਤਿਸ਼ਾਹ ਕ੍ਰਿਪਾਲੂ ਜੀ ਨੇ ਕਿਹਾ- ਹੇ ਇਨਸਾਨ ! ਤੂੰ ਛੋਟੇ ਜਿਹੇ ਘਰ ਵਿਚ ਖ਼ਰੀਦ ਕੇ ਲਿਆਂਦੀਆਂ ਵਸਤੂਆਂ ਭੁੱਲ ਜਾਂਦਾ ਹੈਂ, ਪ੍ਰਮਾਤਮਾ ਨੇ ਕਰੋੜਾਂ ਬ੍ਰਹਿਮੰਡ ਸਿਰਜੇ ਹਨ, ਕੇਵਲ ਇਕ ਨਹੀਂ, ਕਰੋੜਾਂ ਬ੍ਰਹਿਮੰਡਾਂ ਵਿਚ ਪਤਾ ਨਹੀਂ ਕਿਵੇਂ ਕੁ ਜੀਵ ਉਸ ਨੇ ਪੈਦਾ

ਕੀਤੇ ਹਨ, ਪਰ ਉਸਦੇ ਬਣਾਏ ਹੋਏ ਇਹਨਾਂ ਕਰੋੜਾਂ ਬ੍ਰਹਿਮੰਡਾਂ ਵਿਚੋਂ ਕੋਈ ਜੀਵ ਅਜਿਹਾ ਨਹੀਂ ਜਿਹੜਾ ਪ੍ਰਮਾਤਮਾ ਦੇ ਦਿਮਾਗ਼ ਵਿਚੋਂ ਕਦੀ ਭੁੱਲਿਆ ਹੋਵੇ। ਪ੍ਰਮਾਤਮਾ ਕਦੀ ਵੀ ਆਪਣੀ ਕੀਤੀ ਕਿਰਤ ਵਿਚੋਂ ਕਿਸੇ ਨੂੰ ਭੁੱਲਦਾ ਨਹੀਂ। ਗੁਰੂ ਦੇ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ-

*ਚਿਤੈ ਅੰਦਰਿ ਸਭੁ ਕੋ*

ਉਸਦੀ ਯਾਦ-ਸ਼ਕਤੀ ਵਿਚ ਸਭ ਕੁਝ ਚੇਤੇ ਹੈ, ਉਹ ਕਦੀ ਵੀ ਕਿਸੇ ਜੀਵ ਦੀ ਹਰਕਤ ਨੂੰ ਨਹੀਂ ਭੁੱਲਦਾ।

*ਵੇਖਿ ਨਦਰੀ ਹੇਠਿ ਚਲਾਇਦਾ॥*

(ਅੰਗ ੪੭੨)

ਆਪਣੀ ਨਦਰ ਦੇ ਥੱਲੇ ਉਹ ਜੀਵਾਂ ਨੂੰ ਚਲਾ ਰਿਹਾ ਹੈ। ਕਦੀ ਵੀ ਪ੍ਰਮਾਤਮਾ ਕਿਸੇ ਨੂੰ ਭੁੱਲਦਾ ਨਹੀਂ। ਇਸੇ ਕਰਕੇ ਮੇਰੇ ਗੁਰੂ ਨਾਨਕ ਸਾਹਿਬ ਨੇ ਪ੍ਰਮਾਤਮਾ ਦੀ ਸਿਫ਼ਤ ਕਰਦਿਆਂ ਕਿਹਾ ਕਿ ਹੇ ਮੇਰੇ ਵਾਹਿਗੁਰੂ ਜੀ ! ਸਾਨੂੰ ਘੱਟੋ-ਘੱਟ ਇਹ ਤਾਂ ਕ੍ਰਿਪਾ ਕਰਕੇ ਦੱਸ ਦਿਉ ਕਿ ਕਿਹੜੇ ਟਿਕਾਣੇ ਤੂੰ ਬੈਠਾ ਹੈਂ, ਜਿਹੜਾ ਬੈਠਾ ਹੋਇਆ ਤੂੰ ਸਾਰੇ ਜੀਵਾਂ ਨੂੰ ਆਪਣੇ ਚੇਤੇ ਵਿਚ ਰੱਖਦਾ ਹੈਂ। ਹਜ਼ੂਰ ਦੇ ਅੰਮ੍ਰਿਤ ਬਚਨ ਅਸੀਂ ਪੜ੍ਹਦੇ ਹਾਂ-

*ਸੋ ਦਰੁ ਤੇਰਾ ਕੇਹਾ*

ਕਿਹੋ ਜਿਹਾ ਤੇਰਾ ਘਰ ਹੈ?

*ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥*

(ਅੰਗ ੮)

ਜਿੱਥੇ ਬੈਠਕੇ ਤੂੰ ਸਾਰੇ ਜੀਵਾਂ ਦੀ ਸੰਭਾਲ ਕਰਦਾ ਹੈਂ। ਗੁਰੂ ਗ੍ਰੰਥ ਸਾਹਿਬ ਜੀ ਨੇ ਇਕ ਹੋਰ ਅੰਮ੍ਰਿਤ ਬਚਨ ਕੀਤਾ ਹੈ-

*ਮਿਹਰਵਾਨੁ ਸਾਹਿਬੁ ਮਿਹਰਵਾਨੁ॥*

ਸਤਿਗੁਰੂ ਨੇ ਤਿੰਨ ਵਾਰੀ ਸ਼ਬਦ ਕਿਹਾ ਮੇਹਰਵਾਨ। ਇਸਦਾ ਮਤਲਬ ਬੰਦੇ ਤੂੰ ਦ੍ਰਿੜ੍ਹ ਕਰ ਲਈਂ ਕਿ ਮੇਰਾ ਪ੍ਰਮਾਤਮਾ ਨਿਰਦਈ ਨਹੀਂ। ਸਾਹਿਬ ਦਾ ਅੱਖਰੀ ਅਰਥ ਹੈ ਮੇਰਾ ਮਾਲਕ ਮੇਹਰਵਾਨ ਹੈ, ਉਹ ਰਹਿੰਦਾ ਹੀ ਸਦਾ ਮੇਹਰ ਦੇ ਘਰ ਵਿਚ ਹੈ।

*ਮਿਹਰਵਾਨੁ ਸਾਹਿਬੁ ਮਿਹਰਵਾਨੁ॥*
*ਸਾਹਿਬੁ ਮੇਰਾ ਮਿਹਰਵਾਨੁ॥*

(ਅੰਗ ੭੨੪)

ਜਿਹੜਾ ਸਾਹਿਬ ਮੇਰਾ ਸ਼ਬਦ ਹੈ, ਇਸ ਸ਼ਬਦ ਦੇ ਅੰਦਰ ਨੂੰ ਕਦੀ ਰੁੱਕ ਕੇ ਦੇਖੋ,

ਕਿੰਨਾ ਵੱਡਾ ਅੰਦਰ ਰੱਸ ਭਰਦਾ ਹੈ ਜਦੋਂ ਭਾਵਨਾ ਵਾਲੇ ਹਿਰਦੇ ਵਿਚੋਂ ਨਿਕਲਦਾ ਹੈ ਸਾਹਿਬ ਮੇਰਾ। ਹਰ ਚੀਜ਼ ਬੰਦਾ ਮੇਰੀ ਮੇਰੀ ਕਹਿੰਦਾ ਹੈ, ਪਰ ਚੇਤੇ ਰੱਖਿਉ ਇਕ ਰੱਬੀ ਪਿਆਰ ਕਰਨ ਵਾਲਾ ਅਜਿਹਾ ਹੈ ਜਿਹੜਾ ਸਾਰਿਆਂ ਨੂੰ ਓਪਰਾ ਸਮਝਦਾ ਹੈ, ਕੇਵਲ ਰੱਬ ਨੂੰ ਹੀ ਮੇਰਾ ਕਹਿੰਦਾ ਹੈ।

ਬਾਬਾ ਜੀ ਨੇ ਅੰਮ੍ਰਿਤ ਬਾਣੀ ਵਿਚ ਇਕ ਬਚਨ ਵੀ ਕਿਹਾ ਹੈ। ਕਹਿਣ ਲੱਗੇ ਕਾਮਣਿ ਦੇਖਿ ਕਾਮੀ ਲੋਭਾਇਮਾਨ ਹੋ ਗਿਆ। ਸੁੱਤ ਨੂੰ ਦੇਖਕੇ, ਪੁੱਤਰ ਨੂੰ ਦੇਖਕੇ, ਸੋਨੇ ਨੂੰ ਦੇਖਕੇ ਮਨ ਭਰਮ ਗਿਆ। ਪਰ ਕਹਿੰਦੇ ਹਨ ਕਿ ਬੰਦੇ ਨੇ ਸਭ ਕੁਝ ਮੇਰਾ ਮੇਰਾ ਕਿਹਾ। ਜਿਹੜਾ ਅਸਲ ਵਿਚ ਮੇਰਾ ਸੀ, ਉਸਨੂੰ ਮੇਰਾ ਸਵੀਕਾਰ ਹੀ ਨਹੀਂ ਕੀਤਾ।

*ਕਾਮਣਿ ਦੇਖਿ ਕਾਮਿ ਲੋਭਾਇਆ॥*
*ਸੁਤ ਕੰਚਨ ਸਿਉ ਹੇਤੁ ਵਧਾਇਆ॥*
*ਸਭੁ ਕਿਛੁ ਅਪਨਾ ਇਕੁ ਰਾਮੁ ਪਰਾਇਆ॥*

(ਅੰਗ ੧੩੪੨)

ਸੁੱਤ ਮੇਰਾ, ਇਸਤਰੀ ਮੇਰੀ, ਸੋਨਾ ਮੇਰਾ, ਚਾਂਦੀ ਮੇਰੀ, ਹੀਰੇ ਮੇਰੇ, ਪਰ ਕਿਹੜੀ ਭਾਵਨਾ ਵਾਲਾ ਹਿਰਦਾ ਹੈ ਜਿਹੜਾ ਕਹੇਗਾ ਸਾਹਿਬ ਮੇਰਾ ਹੈ।

*ਸੁਤ ਕੰਚਨ ਸਿਉ ਹੇਤੁ ਵਧਾਇਆ॥*
*ਸਭੁ ਕਿਛੁ ਅਪਨਾ ਇਕੁ ਰਾਮੁ ਪਰਾਇਆ॥*

ਸਭ ਕੁਝ ਹੀ ਆਪਣਾ ਸਮਝ ਲਿਆ, ਇਕ ਪ੍ਰਮਾਤਮਾ ਹੀ ਬੇਗਾਨਾ ਸਮਝ ਲਿਆ।

*ਮਿਹਰਵਾਨੁ ਸਾਹਿਬੁ ਮਿਹਰਵਾਨੁ॥*
*ਸਾਹਿਬੁ ਮੇਰਾ ਮਿਹਰਵਾਨੁ॥*

(ਅੰਗ ੭੨੪)

ਜੇ ਉਹ ਭੁੱਲ ਜਾਂਦਾ ਤਾਂ ਹੋ ਸਕਦਾ ਹੈ ਕਈ ਜੀਵ ਪਹਿਲਾਂ ਹੀ ਮਰ ਜਾਂਦੇ। ਕਹਿਣ ਲੱਗੇ-

*ਜੀਅ ਸਗਲ ਕਉ ਦੇਇ ਦਾਨੁ॥*

ਉਸਦੇ ਚੇਤੇ ਵਿਚੋਂ ਕਦੀ ਕੋਈ ਜੀਵ ਨਹੀਂ ਭੁੱਲਿਆ। ਛੋਟੇ-ਛੋਟੇ ਕੀੜੇ ਜਿਹੜੇ ਨਜ਼ਰ ਨਹੀਂ ਆਉਂਦੇ, ਇਕ ਕੀੜਾ ਹੁੰਦਾ ਹੈ, ਅੱਖਾਂ ਨਾਲ ਅਸੀਂ ਦੇਖਦੇ ਹਾਂ। ਕਈ ਛੋਟੇ ਛੋਟੇ ਜੀਵ ਅਜਿਹੇ ਹਨ, ਜਿਹੜੇ ਅੱਖਾਂ ਨਾਲ ਨਹੀਂ ਦਿੱਸਦੇ। ਦੇਖੋ ਇਕ ਨਿੱਕਾ ਜਿਹਾ ਬਰੀਕ ਬੀਜ ਹੈ ਜਿਹੜਾ ਮਾਨੋ ਰਾਈ ਦਾ ਦਾਣਾ ਜਾਂ ਖਸਖਸ ਦਾ ਦਾਣਾ ਹੈ, ਅੱਤ ਦਾ ਬਾਰੀਕ ਹੈ। ਹੁਣ ਉਸ ਬਾਰੀਕ ਦਾਣੇ ਦੇ ਵਿਚ ਜਿਹੜਾ ਕੀੜਾ ਲੱਗਾ ਹੈ ਉਹ ਕਈ ਵਾਰੀ ਨਜ਼ਰ ਨਹੀਂ

ਆਉਂਦਾ। ਮੇਰੇ ਗੁਰੂ ਗ੍ਰੰਥ ਸਾਹਿਬ ਕਹਿੰਦੇ ਹਨ ਕਿ ਰੱਬ ਦੀ ਚੇਤਾ-ਸ਼ਕਤੀ ਇੰਨੀ ਪ੍ਰਬਲ ਹੈ ਕਿ ਉਹ ਦਾਣੇ ਵਿਚ ਬੈਠੇ ਜਿਹੜੇ ਨਿੱਕੇ ਨਿੱਕੇ ਕੀੜੇ ਹਨ, ਜਿਹੜੇ ਅਜੇ ਤੱਕ ਬੰਦੇ ਨੂੰ ਨਜ਼ਰ ਨਹੀਂ ਆਏ, ਰੱਬ ਦੀ ਨਜ਼ਰ ਵਿਚ ਉਹ ਵੀ ਆਉਂਦੇ ਪਏ ਹਨ। ਹਜ਼ੂਰ ਨੇ ਇਕ ਅੰਮ੍ਰਿਤ ਬਚਨ ਕਿਹਾ-

*ਖਸਮੈ ਨਦਰੀ ਕੀੜਾ ਆਵੈ*

ਖ਼ਸਮ ਦੀ ਨਦਰ ਵਿਚ ਉਹ ਵੀ ਕੀੜੇ ਆ ਗਏ ਜਿਹੜੇ ਸੂਖਸ਼ਮ ਕੀੜੇ ਦਾਣਿਆਂ ਵਿਚ ਬੈਠ ਕੇ ਦਾਣਿਆਂ ਨੂੰ ਖਾ ਰਹੇ ਹਨ।

*ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੈ॥*

(ਅੰਗ ੩੬੦)

ਸਾਹਿਬ ਜੀ ਤੇਰੇ ਚੇਤਾ-ਸ਼ਕਤੀ ਵਿਚੋਂ ਕਦੀ ਜੀਵ ਭੁੱਲਿਆ ਨਹੀਂ। ਸਾਡੇ ਸਾਹਮਣੇ ਪੱਥਰ ਹੈ, ਪਰ ਪ੍ਰਮਾਤਮਾ ਦੇ ਚਿੱਤ ਵਿਚ ਦੇਖੋ ਪੱਥਰ ਵਿਚ ਬੈਠੇ ਹੋਏ ਕੀੜੇ ਨੂੰ ਵੀ ਉਹ ਪਾਲਦਾ ਪਿਆ ਹੈ।

*ਜੀਅ ਸਗਲ ਕਉ ਦੇਇ ਦਾਨੁ॥ ੧॥ ਰਹਾਉ॥*

ਇਸਦੇ ਵਿਚ ਇਕ ਤੁੱਕ ਆਉਂਦੀ ਹੈ-

*ਤੂ ਕਾਹੇ ਡੋਲਹਿ ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ॥*
*ਜਿਨਿ ਪੈਦਾਇਸਿ ਤੂ ਕੀਆ ਸੋਈ ਦੇਇ ਆਧਾਰੁ॥ ੧॥*
*ਜਿਨਿ ਉਪਾਈ ਮੇਦਨੀ ਸੋਈ ਕਰਦਾ ਸਾਰ॥*

ਅਗਲੀ ਤੁੱਕ ਰੱਬ ਕਦੀ ਭੁੱਲਦਾ ਨਹੀਂ, ਕਿਉਂਕਿ-

*ਘਟਿ ਘਟਿ ਮਾਲਕੁ ਦਿਲਾ ਕਾ ਸਚਾ ਪਰਵਦਗਾਰੁ॥*

(ਅੰਗ ੭੨੪)

ਹਰ ਇਕ ਦੇ ਦਿਲ ਦੀ ਉਹ ਜਾਣਨ ਵਾਲਾ ਹੈ ਤੇ ਜਿਹੜਾ ਹਰ ਇਕ ਦੇ ਦਿਲ ਦੀ ਜਾਣਨ ਵਾਲਾ ਹੈ, ਉਸ ਪ੍ਰਮਾਤਮਾ ਦੀ ਚੇਤਾ-ਸ਼ਕਤੀ ਵਿਚੋਂ ਕਦੀ ਕੋਈ ਜੀਵ ਭੁੱਲਿਆ ਨਹੀਂ।

ਪਹਿਲੀ ਗੱਲ ਪ੍ਰਮਾਤਮਾ ਕਦੀ ਕਿਸੇ ਵੀ ਜੀਵ ਨੂੰ ਆਪਣੇ ਅੰਦਰੋਂ ਭੁਲਾਉਂਦਾ ਨਹੀਂ। ਚੰਗਾ ਹੈ ਚਾਹੇ ਮੰਦਾ ਹੈ, ਪੁੰਨੀ ਹੈ ਚਾਹੇ ਕੋਈ ਕੁਕਰਮੀ ਹੈ, ਕੋਈ ਧਰਮੀ ਹੈ ਚਾਹੇ ਕੋਈ ਅਧਰਮੀ ਹੈ, ਪ੍ਰਮਾਤਮਾ ਦਾ ਹਿਰਦਾ ਅਜਿਹਾ ਹੈ ਕਿ ਉਸਨੇ ਨਾ ਕੁਕਰਮੀ ਨੂੰ, ਨਾ ਧਰਮੀ ਨੂੰ, ਨਾ ਪੁੰਨੀ ਨੂੰ, ਨਾ ਪਾਪੀ ਨੂੰ, ਨਾ ਸੰਤ ਨੂੰ, ਨਾ ਸਾਕਤ ਨੂੰ, ਕਿਸੇ ਵੀ ਜੀਵ ਨੂੰ ਆਪਣੇ ਹਿਰਦੇ ਵਿਚੋਂ ਭੁਲਾਇਆ ਨਹੀਂ। ਉਹ ਚੰਗਿਆਂ ਨੂੰ ਵੀ ਦੇਖਦਾ ਹੈ ਤੇ ਮੰਦਿਆਂ ਨੂੰ ਵੀ

ਦੇਖਦਾ ਹੈ।

ਇਕ ਦਿਨ ਮੈਂ ਆਪ ਜੀ ਦੇ ਸਾਹਮਣੇ ਅਰਜ਼ ਕੀਤੀ ਸੀ ਕਿ ਜਪੁ ਜੀ ਸਾਹਿਬ ਬਾਣੀ ਦੀਆਂ ਦੋ ਪਉੜੀਆਂ ਅਸੀਂ ਪੜ੍ਹਦੇ ਹਾਂ। ਉਸਦੇ ਵਿਚ ਜਦੋਂ ਅਸੀਂ ਪੜ੍ਹਦੇ ਹਾਂ-

*ਅਸੰਖ ਜਪ ਅਸੰਖ ਭਾਉ ॥*
*ਅਸੰਖ ਪੂਜਾ ਅਸੰਖ ਤਪ ਤਾਉ ॥*
*ਅਸੰਖ ਗ੍ਰੰਥ ਮੁਖਿ ਵੇਦ ਪਾਠ ॥*
*ਅਸੰਖ ਜੋਗ ਮਨਿ ਰਹਹਿ ਉਦਾਸ ॥*
*ਅਸੰਖ ਭਗਤ ਗੁਣ ਗਿਆਨ ਵੀਚਾਰ ॥*
*ਅਸੰਖ ਸਤੀ ਅਸੰਖ ਦਾਤਾਰ ॥*
*ਅਸੰਖ ਸੂਰ ਮੁਹ ਭਖ ਸਾਰ ॥*
*ਅਸੰਖ ਮੋਨਿ ਲਿਵ ਲਾਇ ਤਾਰ ॥*
*ਕੁਦਰਤਿ ਕਵਣ ਕਹਾ ਵੀਚਾਰੁ ॥*
*ਵਾਰਿਆ ਨਾ ਜਾਵਾ ਏਕ ਵਾਰ ॥*
*ਜੋ ਤੁਧੁ ਭਾਵੈ ਸਾਈ ਭਲੀ ਕਾਰ ॥*
*ਤੂ ਸਦਾ ਸਲਾਮਤਿ ਨਿਰੰਕਾਰ ॥*

(ਜਪੁ ਜੀ ਸਾਹਿਬ)

ਹੁਣ ਇਸ ਪਉੜੀ ਵਿਚ ਜਿੰਨੇ ਵੀ ਨਾਮ ਆਏ ਹਨ, ਸਾਰੇ ਬੰਦੇ ਧਰਮ ਨੂੰ ਕਮਾਉਣ ਵਾਲੇ ਦਿੱਸਦੇ ਪਏ ਹਨ। ਜੱਪ ਕਰਨ ਵਾਲੇ ਨੂੰ ਕੁਕਰਮੀ ਤਾਂ ਨਹੀਂ ਕਹਾਂਗੇ। ਸਾਧਨਾ, ਤੱਪ ਕਰਨ ਵਾਲੇ ਨੂੰ ਮਾੜਾ ਤਾਂ ਨਹੀਂ ਕਹਾਂਗੇ। ਪ੍ਰੇਮ-ਭਾਵਨਾ ਰੱਖਣ ਵਾਲੇ ਨੂੰ ਮਾੜਾ ਤਾਂ ਨਹੀਂ ਕਹਾਂਗੇ। ਦਾਨ-ਪੁੰਨ ਕਰਨ ਵਾਲੇ ਨੂੰ, ਮੋਨ ਧਾਰਨ ਕਰਨ ਵਾਲੇ ਨੂੰ, ਵੇਦ ਪੜ੍ਹਨ ਵਾਲੇ, ਮੈਦਾਨੇ-ਜੰਗ ਵਿਚ ਜੂਝਣ ਵਾਲੇ ਇਹ ਜਿੰਨੇ ਵੀ ਹਨ, ਇਹਨਾਂ ਸਾਰਿਆਂ ਨੂੰ ਪ੍ਰਭੂ ਆਪਣੀ ਸਮਰੱਥਾ ਵਿਚ ਸਾਂਭ ਕੇ ਬੈਠਾ ਹੈ। ਅਸੀਂ ਕਹਾਂਗੇ ਕਿ ਇਹ ਤਾਂ ਰੱਬ ਦੀ ਨਜ਼ਰ ਵਿਚ ਤਾਂ ਆ ਗਏ, ਕਿਉਂਕਿ ਇਹਨਾਂ ਨੇ ਪ੍ਰਮਾਤਮਾ ਦਾ ਜੱਪ-ਤੱਪ, ਧਰਮੀ ਕੰਮ ਕੀਤਾ।

ਸੱਚੇ ਪਾਤਿਸ਼ਾਹ ਨੇ ਅਗਲੀ ਪਉੜੀ ਵਿਚ ਉਹਨਾਂ ਦਾ ਜ਼ਿਕਰ ਕੀਤਾ ਜਿਹੜੇ ਧਰਮ ਦੇ ਨੇੜੇ ਵੀ ਕਦੀ ਢੁੱਕੇ ਨਹੀਂ। ਹਜ਼ੂਰ ਨੇ ਕਿਹਾ-

*ਅਸੰਖ ਮੂਰਖ ਅੰਧ ਘੋਰ ॥*
*ਅਸੰਖ ਚੋਰ ਹਰਾਮਖੋਰ ॥*
*ਅਸੰਖ ਅਮਰ ਕਰ ਜਾਹਿ ਜੋਰ ॥*

ਅਸੰਖ ਗਲਵਢ ਹਤਿਆ ਕਮਾਹਿ॥
ਅਸੰਖ ਪਾਪੀ ਪਾਪੁ ਕਰਿ ਜਾਹਿ॥
ਅਸੰਖ ਕੂੜਿਆਰ ਕੂੜੇ ਫਿਰਾਹਿ॥
ਅਸੰਖ ਮਲੇਛ ਮਲੁ ਭਖਿ ਖਾਹਿ॥
ਅਸੰਖ ਨਿੰਦਕ ਸਿਰਿ ਕਰਹਿ ਭਾਰੁ॥
ਨਾਨਕੁ ਨੀਚੁ ਕਹੈ ਵੀਚਾਰੁ॥
ਵਾਰਿਆ ਨਾ ਜਾਵਾ ਏਕ ਵਾਰ॥
ਜੋ ਤੁਧੁ ਭਾਵੈ ਸਾਈ ਭਲੀ ਕਾਰ॥
ਤੂ ਸਦਾ ਸਲਾਮਤਿ ਨਿਰੰਕਾਰ॥

(ਜਪੁ ਜੀ ਸਾਹਿਬ)

ਹੁਣ ਇਥੇ ਇਕ ਤੁੱਕ ਬਾਰ ਬਾਰ ਆਈ ਹੈ

ਜੋ ਤੁਧੁ ਭਾਵੈ ਸਾਈ ਭਲੀ ਕਾਰ॥

ਕਾਰ ਦਾ ਅਰਥ ਹੈ ਕੰਮ। ਕਹਿੰਦੇ ਹਨ, ਹੇ ਪ੍ਰਮਾਤਮਾ ! ਜੇ ਇਹ ਲੋਕ ਕੁਕਰਮੀ ਹਨ, ਅਧਰਮੀ ਹਨ, ਪਾਪੀ ਹਨ, ਅਸੀਂ ਤੇਰੇ ਕੀਤੇ 'ਤੇ ਕੋਈ ਤਰਕ ਨਹੀਂ ਕਰਦੇ ਪਏ। ਜੇ ਤੂੰ ਆਪਣੀ ਸਮਰੱਥਾ ਵਿਚ ਇਸੇ ਕਾਰੇ ਲਾ ਕੇ ਇਹਨਾਂ ਨੂੰ ਰੱਖਿਆ ਸੀ ਤਾਂ ਤੈਨੂੰ ਮੱਥਾ ਟੇਕਦੇ ਹਾਂ, ਜਿਹੜੇ ਇੰਨੇ ਵੱਡੇ ਪਾਪੀਆਂ ਨੂੰ ਵੀ ਸਾਂਭੀ ਬੈਠਾ ਹੈਂ। ਪ੍ਰਮਾਤਮਾ ਦੀ ਨਦਰ ਤੋਂ ਪੁੰਨੀ-ਪਾਪੀ ਕੋਈ ਵੀ ਵਾਂਝਾ ਨਹੀਂ।

ਹਜ਼ੂਰ ਨੇ ਬਾਣੀ ਵਿਚ ਜਿਹੜੇ ਦੂਜੇ ਜੱਪ ਤੱਪ ਵਾਲਿਆਂ ਦੀ ਗੱਲ ਕੀਤੀ, ਉਸਦੇ ਵਿਚ ਇਹ ਕਹਿ ਦਿੱਤਾ, ਪ੍ਰਮਾਤਮਾ ਜੀ ! ਤੇਰੀ ਇਸ ਕਾਰ ਨੂੰ ਅਸੀਂ ਨਮਸਕਾਰ ਕਰਦੇ ਹਾਂ, ਜਿਸਦੀ ਇਸ ਬਣਾਈ ਹੋਈ ਰਚਨਾ ਵਿਚ ਪਤਾ ਨਹੀਂ ਕਿੰਨੇ-ਕੁ ਧਰਮ ਨੂੰ ਕਮਾਉਣ ਵਾਲੇ ਹਨ। ਉਸਦੇ ਚੇਤੇ ਵਿਚੋਂ ਕਦੀ ਵੀ ਕੋਈ ਨਹੀਂ ਭੁੱਲਦਾ। ਸਾਡਾ ਕੋਈ ਕੰਮ ਨਾ ਹੋਵੇ ਅਸੀਂ ਇਹ ਕਹਿ ਦਿੰਦੇ ਹਾਂ ਕਿ ਪ੍ਰਮਾਤਮਾ ਭੁੱਲ ਗਿਆ ਹੋਣੈ। ਜਿਸ ਦਿਨ ਪ੍ਰਮਾਤਮਾ ਭੁੱਲਣ 'ਤੇ ਆ ਗਿਆ, ਉਸ ਦਿਨ ਪਰਲੋ ਹੀ ਆ ਜਾਏਗੀ। ਉਹ ਤਾਂ ਕਦੀ ਭੁੱਲਦਾ ਹੀ ਨਹੀਂ। ਉਸਨੇ ਪਤਾ ਨਹੀਂ ਇਸ ਬ੍ਰਹਿਮੰਡ ਵਿਚ ਕਿੰਨੇ-ਕਿੰਨੇ ਵੱਡੇ ਪੱਥਰ ਪੈਦਾ ਕੀਤੇ ਹਨ ਜਿਨ੍ਹਾਂ ਨੂੰ ਅਸੀਂ ਗ੍ਰਹਿ ਕਹਿੰਦੇ ਹਾਂ। ਇੰਨਾ ਸਿਆਣਾ ਹੈ ਕਿ ਕੋਈ ਕਿਸੇ ਨਾਲ ਟਕਰਾਉਂਦਾ ਨਹੀਂ ਪਿਆ ਤੇ ਦੌੜਦੇ ਸਾਰੇ ਪਏ ਹਨ। ਸਾਰੇ ਦਿਨ-ਰਾਤ ਚੱਕਰ ਲਗਾਉਂਦੇ ਪਏ ਹਨ। ਪਿਆਰਿਉ ! ਜੇ ਕਿਤੇ ਉਹ ਭੁੱਲ ਜਾਏ ਤਾਂ ਫਿਰ ਪਰਲੋ ਆ ਜਾਏਗੀ। ਪ੍ਰਮਾਤਮਾ ਕਦੀ ਵੀ ਭੁੱਲਦਾ ਨਹੀਂ। ਇਕ ਨਿੱਕੀ ਜਿਹੀ ਕੀੜੀ ਤੋਂ ਲੈ ਕੇ ਅਸਥੂਲ ਸਰੀਰ ਤੱਕ, ਹਾਥੀ ਤੱਕ ਜਿੰਨੇ ਜੀਵ ਹਨ, ਸਾਰੇ ਜੀਵ ਉਸ ਪ੍ਰਮਾਤਮਾ ਦੀ ਦ੍ਰਿਸ਼ਟੀ ਵਿਚ ਹਨ। ਗੁਰੂ ਕਲਗੀਧਰ ਪਾਤਿਸ਼ਾਹ ਜੀ ਦੇ ਬਚਨ ਹਨ-

*ਘਟਿ ਘਟਿ ਕੇ ਅੰਤਰ ਕੀ ਜਾਨਤ॥*

ਉਹ ਘਟ-ਘਟ ਦੀਆਂ ਜਾਣਦਾ ਹੈ, ਉਸਨੂੰ ਚੇਤਾ ਕਦੀ ਨਹੀਂ ਭੁੱਲਦਾ।

*ਘਟ ਘਟ ਕੇ ਅੰਤਰ ਕੀ ਜਾਨਤ॥*
*ਭਲੇ ਬੁਰੇ ਕੀ ਪੀਰ ਪਛਾਨਤ॥*
*ਚੀਟੀ ਤੇ ਕੁੰਚਰ ਅਸਥੂਲਾ॥*
*ਸਭ ਪਰ ਕ੍ਰਿਪਾ ਦ੍ਰਿਸਟਿ ਕਰਿ ਫੂਲਾ॥*

(ਚੌਪਈ ਸਾਹਿਬ)

ਉਸ ਦੀ ਸਾਰਿਆਂ 'ਤੇ ਮਿਹਰ ਹੈ, ਉਸਦੇ ਚੇਤੇ ਵਿਚ ਸਾਰੇ ਹਨ। ਕਈ ਸਿਆਣੇ ਲੋਕ ਨਿੱਕੀਆਂ ਨਿੱਕੀਆਂ ਗੱਲਾਂ ਲੈ ਕੇ ਇਹ ਸਮਝਾਉਣ ਦਾ ਯਤਨ ਕਰਦੇ ਹਨ ਕਿ ਬੰਦਾ ਆਪਣੀ ਬੁੱਧੀ ਨਾਲ ਕਈ ਵਾਰੀ ਕਹਿ ਦਿੰਦਾ ਹੈ ਕਿ ਪ੍ਰਮਾਤਮਾ ! ਇਸ ਤਰ੍ਹਾਂ ਨਹੀਂ, ਇਸ ਤਰ੍ਹਾਂ ਕਰ ਦਿਉ। ਨਹੀਂ, ਕਦੀ ਇਹ ਸ਼ਬਦ ਨਾ ਕਹਿ, ਕਿਉਂਕਿ ਜੋ ਪ੍ਰਮਾਤਮਾ ਕਰਦਾ ਹੈ, ਉਹ ਭੁੱਲ ਵਿਚ ਆ ਕੇ ਕਦੀ ਨਹੀਂ ਕਰਦਾ। ਬਾਬਾ ਫ਼ਰੀਦ ਜੀ ਨਗਰ ਵਿਚ ਆ ਕੇ ਬੈਠੇ ਹਨ ਤੇ ਦਰਿਆ ਟੁੱਟਾ, ਛਾਲਾਂ ਮਾਰਦਾ ਹੋਇਆ ਪਾਣੀ ਸ਼ਹਿਰ ਵਿਚ ਪ੍ਰਵੇਸ਼ ਕਰਨ ਲੱਗਾ ਹੈ। ਜਿਸਨੂੰ ਅੱਜ ਅਸੀਂ ਕਈ ਵਾਰ ਕਹਿੰਦੇ ਹਾਂ, ਪ੍ਰਮਾਤਮਾ ਦਾ ਕਹਿਰ, ਪ੍ਰਮਾਤਮਾ ਦੀ ਕਰੋਪੀ। ਜਦੋਂ ਸ਼ਹਿਰ ਵਿਚ ਪਾਣੀ ਪ੍ਰਵੇਸ਼ ਕਰਨ ਲੱਗਾ ਤਾਂ ਲੋਕਾਂ ਨੇ ਇਹੀ ਕਿਹਾ ਸੀ ਮਹਾਂਪੁਰਖਾ ! ਤੇਰੀ ਅੱਲ੍ਹਾ ਤੱਕ ਪਹੁੰਚ ਹੈ, ਸਾਰਾ ਸੰਸਾਰ ਤੇਰੇ ਬਚਨ ਨੂੰ ਮੰਨਣ ਲਈ ਤਿਆਰ ਹੈ। ਤੇਰੀ ਸ਼ਕਤੀ ਇੰਨੀ ਹੈ ਪਰ ਇਕ ਕੰਮ ਕਰ, ਇਹ ਭਰਿਆ ਹੋਇਆ ਦਰਿਆ ਜਿਹੜਾ ਕਿਨਾਰੇ ਤੋੜ ਕੇ ਅੰਦਰ ਪ੍ਰਵੇਸ਼ ਕਰਨ ਲੱਗਾ ਹੈ, ਇਸ ਦਰਿਆ ਨੂੰ ਰੋਕ ਤਾਂ ਸਹੀ। ਉਸ ਮਹਾਂਪੁਰਸ਼ ਨੇ ਇਹ ਨਹੀਂ ਕਿਹਾ ਕਿ ਪ੍ਰਮਾਤਮਾ ਭੁੱਲ ਗਿਆ, ਕਿ ਦਰਿਆ ਕਿਨਾਰੇ ਕਿਉਂ ਤੋੜਦਾ ਪਿਆ ਹੈ। ਉਹਨਾਂ ਨੇ ਸਾਡੇ ਵਰਗੇ ਸੰਸਾਰੀ ਲੋਕਾਂ ਨੂੰ ਸਮਝਾਉਣ ਲਈ ਆਪਣੀ ਰਸਨਾ ਤੋਂ ਦਰਿਆ ਦੇ ਨਾਲ ਸੰਵਾਦ ਰਚਾ ਦਿੱਤਾ। ਕਹਿਣ ਲੱਗੇ-

*ਕੰਧੀ ਵਹਣ ਨ ਢਾਹਿ*

ਹੇ ਦਰਿਆ ! ਇਸ ਪਾਣੀ ਦਾ, ਇਸ ਤਾਕਤ ਦਾ ਮਾਨ ਨਾ ਕਰ ਤੇ ਤਾਕਤ ਦੇ ਨਸ਼ੇ ਵਿਚ ਆ ਕੇ ਦਰਿਆ ਦੇ ਕਿਨਾਰਿਆਂ ਨੂੰ ਨਾ ਢਾਹ।

*ਕੰਧੀ ਵਹਣ ਨ ਢਾਹਿ।*

ਜੇ ਤੂੰ ਢਾਏਂਗਾ।

*ਤਉ ਭੀ ਲੇਖਾ ਦੇਵਣਾ॥*

ਆਕੜ ਕੇ ਕਿਨਾਰਿਆਂ ਨੂੰ ਢਾਹੁਣ ਵਾਲਿਆ ! ਤੈਨੂੰ ਵੀ ਲੇਖਾ ਦੇਣਾ ਪਵੇਗਾ। ਅੱਗੋਂ

ਉਸਦਾ ਉੱਤਰ ਸੀ-

*ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ॥*

(ਅੰਗ ੧੩੮੨)

ਦਰਿਆ ਕਹਿੰਦਾ ਹੈ, ਮੇਰੀ ਆਪਣੀ ਮਰਜ਼ੀ ਨਹੀਂ, ਜੋ ਪ੍ਰਮਾਤਮਾ ਨੇ ਲਿਖ ਦਿੱਤਾ ਹੈ, ਮੈਂ ਉਹ ਕੁਝ ਕਰਦਾ ਹਾਂ। ਪ੍ਰਮਾਤਮਾ ਕਦੀ ਵੀ ਭੁੱਲਦਾ ਨਹੀਂ। ਇਨਸਾਨ ਦੀ ਆਪਣੀ ਬੁੱਧੀ ਕਹੀ ਜਾਏਗੀ ਕਿ ਗੁਰੂ ਜਾਂ ਪ੍ਰਮਾਤਮਾ ਇਹ ਨਾ ਕਰ ਦਿੰਦਾ। ਜਦੋਂ ਅਸੀਂ ਇਸ ਤਰ੍ਹਾਂ ਕਹਿੰਦੇ ਹਾਂ ਉਦੋਂ ਅਸੀਂ ਅਗਿਆਨਤਾ ਵਿਚ ਜੀਉਂਦੇ ਹਾਂ। ਜਦੋਂ ਬੰਦੇ ਦੇ ਅੰਦਰ ਗਿਆਨ ਪ੍ਰਗਟ ਹੋ ਜਾਏ ਤਾਂ, ਜਿਨ੍ਹਾਂ ਨੂੰ ਕੱਲ ਤੱਕ ਕਹਿੰਦਾ ਸੀ ਕਿ ਰੱਬ ਨੇ ਇਹ ਕਿਉਂ ਕੀਤਾ, ਉਥੇ ਆ ਕੇ ਕਹਿੰਦਾ ਹੈ ਕਿ ਮੈਂ ਹੀ ਭੁਲੇਖੇ ਵਿਚ ਸੀ। ਰੱਬ ਨੇ ਜੋ ਕੀਤਾ ਹੈ, ਉਹ ਦਰੁੱਸਤ ਹੀ ਕੀਤਾ ਹੈ।

ਅਗਿਆਨਤਾ ਹੈ ਜਿਹੜੀ ਕਹੇਗਾ ਪ੍ਰਮਾਤਮਾ ਭੁੱਲਦਾ ਪਿਆ ਹੈ। ਜਿਹੜੇ ਬੰਦੇ ਨੂੰ ਆਪਣੇ ਇਸ਼ਟ 'ਤੇ ਭਰੋਸਾ ਨਹੀਂ, ਗੁਰੂ ਦੀਆਂ ਕੀਤੀਆਂ ਹੋਈਆਂ ਗੱਲਾਂ 'ਤੇ ਤਰਕ ਕਰਦਾ ਹੈ, ਉਸ ਬੰਦੇ ਨੂੰ ਅਲਪ ਮੱਤ, ਬੁੱਧੀ ਹੀਣ, ਅਗਿਆਨੀ ਕਿਹਾ ਜਾ ਸਕਦਾ ਹੈ। ਹੁਣ ਗੁਰੂ ਅਮਰਦਾਸ ਜੀ ਦੇ ਸਾਹਮਣੇ ਥੜੇ ਦੋਨੋਂ ਬਣਾਉਂਦੇ ਪਏ ਹਨ। ਇਕ ਦੀ ਬੁੱਧੀ ਅਹੰਗ ਵਾਲੀ ਹੈ ਤੇ ਦੂਜੇ ਦੇ ਅੰਦਰ ਨੇ ਅਮਰਦਾਸ ਨੂੰ ਰੱਬ ਜਾਣ ਕੇ ਮੰਨ ਲਿਆ। ਹੁਣ ਜਿਹੜੀ ਅਹੰਗ ਵਾਲੀ ਬੁੱਧੀ ਹੈ ਭਾਈ ਰਾਮਾ, ਉਹ ਤੀਜੇ ਦਿਨ ਥੜੇ ਨੂੰ ਢਾਉਣ ਤੋਂ ਇਨਕਾਰੀ ਹੋ ਗਏ ਤੇ ਉਹਨਾਂ ਦਾ ਉੱਤਰ ਸੀ ਕਿ ਕੱਲ ਨੂੰ ਮੈਂ ਥੜਾ ਨਹੀਂ ਬਣਾਉਣਾ। ਪੁੱਛਿਆ ਕਿਸ ਲਈ? ਕਹਿੰਦੇ ਅਸਲ ਵਿਚ ਤੁਸੀਂ ਬਿਰਧ ਹੋ ਗਏ ਹੋ, ਨੱਬੇ ਸਾਲ ਤੋਂ ਉੱਪਰ ਤੁਹਾਡੀ ਉਮਰ ਹੋ ਗਈ ਹੈ, ਤੁਹਾਨੂੰ ਇਹ ਨਹੀਂ ਸਮਝ ਪੈਂਦੀ ਜੋ ਮੈਂ ਸਵੇਰੇ ਕਿਹਾ ਉਹ ਸ਼ਾਮ ਤੱਕ ਚੇਤੇ ਰੱਖਾਂ, ਕਿਉਂਕਿ ਬਿਰਧ-ਪੁਣੇ ਕਰਕੇ, ਉਮਰ ਵਡੇਰੀ ਹੋਣ ਕਰਕੇ ਜੋ ਕੁਝ ਤੁਸੀਂ ਸਵੇਰੇ ਕਹਿੰਦੇ ਹੋ, ਸ਼ਾਮ ਨੂੰ ਭੁੱਲ ਜਾਂਦੇ ਹੋ। ਪਰ ਇੰਨਾ ਪਤਾ ਨਹੀਂ ਕਿ ਗੁਰੂ ਤੇ ਰੱਬ ਕਦੀ ਭੁੱਲਦੇ ਨਹੀਂ। ਅਹੰਗ ਵਾਲੀ ਬੁੱਧੀ, ਤਰਕ ਵਾਲੀ ਬੁੱਧੀ ਕਹਿੰਦੀ ਹੈ ਗੁਰੂ ਭੁੱਲ ਗਿਆ ਤੇ ਭਾਵਨਾ ਵਾਲੀ, ਨਿਮਰਤਾ ਵਾਲੀ ਬੁੱਧੀ ਸੱਤ ਦਿਨ ਥੜੇ ਬਣਾਏ ਤੇ ਸੱਤਵੇਂ ਦਿਨ ਉਹਨਾਂ ਨੇ ਕਹਿ ਦਿੱਤਾ: ਹੇ ਗੁਰੂ ਅਮਰਦਾਸ ਸੱਚੇ ਪਾਤਿਸ਼ਾਹ ! ਅਸਲ ਵਿਚ ਮੈਂ ਭੁੱਲ ਜਾਂਦਾ ਹਾਂ। ਕ੍ਰਿਪਾ ਕਰੋ, ਮੇਰੀ ਭੁੱਲ ਨੂੰ ਚਿਤਾਰੋ ਨਾ। ਮੇਰੇ ਕੋਲੋਂ ਤੇਰੀ ਮਰਜ਼ੀ ਦੇ ਨਹੀਂ ਬਣਨੇ, ਕਿਉਂਕਿ ਜੋ ਤੁਸੀਂ ਸਵੇਰੇ ਕਹਿੰਦੇ ਹੋ, ਮੈਂ ਸ਼ਾਮ ਨੂੰ ਭੁੱਲ ਜਾਂਦਾ ਹਾਂ।

ਵਜੀਦਾ ਕਾਬਲ ਦੀ ਧਰਤੀ ਦਾ ਰਹਿਣ ਵਾਲਾ ਜਿਸਦੇ ਦੋਹੇ ਅੱਜ ਵੀ ਸਾਡੇ ਲੋਕ ਪੰਜਾਬੀ ਸਾਹਿਤ ਵਿਚ ਬੜੇ ਰੱਸ ਲੈ ਲੈ ਕੇ ਪੜ੍ਹਦੇ ਹਨ। ਉਹਨਾਂ ਬੜਾ ਸੋਹਣਾ ਇਕ ਸ਼ਬਦ ਕਿਹਾ। ਉਹ ਕਹਿੰਦਾ ਹੈ ਕਿ ਪ੍ਰਮਾਤਮਾ ਦੀ ਕੀਤੀ ਹੋਈ ਨੂੰ ਕਦੀ ਨਾ ਕਹਿ ਭੁੱਲ ਹੋ ਗਈ। ਕਹਿੰਦਾ ਜੇ ਅਸੀਂ ਤਰਕ ਦੇ ਨਜ਼ਰੀਏ ਨਾਲ ਚੱਲੀਏ ਤਾਂ ਉਹ ਕਹਿੰਦਾ ਹੈ ਕੁੱਤੇ ਦਾ ਕੰਮ

ਮਿਰਫ਼ ਭੌਂਕਣਾ ਹੈ ਪਰ ਕੁੱਤੇ ਨੂੰ ਮਲਾਈਆਂ, ਦੁੱਧ, ਘਿਉ ਪਾਉਂਦੇ ਹਾਂ। ਕੁੱਤੇ ਦਾ ਕੰਮ ਭੌਂਕਣਾ ਹੈ, ਉਸਨੂੰ ਘਿਉ, ਮਲਾਈ ਦਿੱਤੀ ਜਾਂਦੀ ਹੈ ਤੇ ਗਾਂ ਦਾ ਕੰਮ ਹੈ ਅੰਮ੍ਰਿਤ ਵਰਗਾ ਦੁੱਧ ਦੇਣਾ ਤੇ ਉਸਨੂੰ ਸੁੱਕੇ ਕੱਖ ਪਾਏ ਜਾਂਦੇ ਹਨ। ਕਹਿੰਦਾ ਹੈ ਤੂੰ ਪ੍ਰਮਾਤਮਾ ਨੂੰ ਸਾਹਮਣੇ ਖਲੋ ਕੇ ਕਹਿ, ਹਾਂ ਤੂੰ ਭੁੱਲ ਗਿਆ ਹੈਂ। ਕਹਿਣ ਲੱਗੇ ਕਿ ਬੰਦਾ ਅਗਿਆਨੀ ਹੈ, ਰੱਬ ਕਦੀ ਨਹੀਂ ਭੁੱਲਦਾ। ਉਹਨਾਂ ਨੇ ਬੜੇ ਸੋਹਣੇ ਸ਼ਬਦ ਕਹੇ ਕਿ-

*ਗਊਆਂ ਦਿੰਦਾ ਘਾਹ ਮਲੀਦਾ ਕੁੱਤਿਆਂ।*

ਜਿਸਨੇ ਦੁੱਧ ਦੇਣਾ ਹੈ, ਉਹ ਸਾਰਾ ਦਿਨ ਘਾਹ ਖਾਂਦੀ ਹੈ ਤੇ ਜਿਸਨੇ ਦੁੱਧ ਨਹੀਂ ਦੇਣਾ, ਕੇਵਲ ਭੌਂਕਣਾ ਹੈ, ਕੇਵਲ ਕੱਟਣਾ ਹੈ, ਉਸਨੂੰ ਲੋਕ ਮਲੀਦਾ ਪਾਉਂਦੇ ਪਏ ਹਨ।

*ਜਾਗਦਿਆਂ ਦੀ ਖੋਹ ਕੇ ਦਿੰਦਾ ਸੁੱਤਿਆਂ।*

ਰੱਬ ਕਦੀ ਨਹੀਂ ਭੁੱਲਦਾ।

*ਚੌਂਹ ਕੂੰਡੀ ਹੈ ਪਾਣੀ ਥਲ ਸਰ ਬੱਸਰ।*
*ਵਜੀਦਿਆ ਕੌਣ ਕਹੇ ਰੱਬ ਨੂੰ ਇੰਝ ਨਹੀਂ, ਇੰਝ ਕਰ।*

ਕਿਸੇ ਦੀ ਜੁਰਅੱਤ ਹੈ ਕਿ ਕਹਿ ਸਕੇ ਪ੍ਰਮਾਤਮਾ ਤੂੰ ਭੁੱਲ ਗਿਆ ਹੈਂ ਤੇ ਇੰਝ ਕਿਉਂ ਕੀਤਾ? ਉਸਨੇ ਸ਼ਬਦ ਕਹੇ ਸਨ ਕਿ

*ਮੂਰਖ ਨੂੰ ਅਸਵਾਰੀ ਹਾਥੀ ਘੋੜਿਆਂ।*

ਕਈ ਬੰਦੇ ਮਹਾਂਮੂਰਖ ਹਨ, ਉਹਨਾਂ ਨੂੰ ਤੂੰ ਪ੍ਰਮਾਤਮਾ ਇੰਨਾ ਧਨ ਦਿੱਤਾ, ਇੰਨੀ ਦੌਲਤ ਦਿੱਤੀ, ਗਿਣਤੀ ਮਿਣਤੀ ਹੀ ਨਹੀਂ। ਕੀਮਤੀ ਤੋਂ ਕੀਮਤੀ ਅਸਵਾਰੀ ਉਹਨਾਂ ਕੋਲ ਹੈ, ਕੀਮਤੀ ਤੋਂ ਕੀਮਤੀ ਬੰਗਲੇ ਉਹਨਾਂ ਕੋਲ ਹਨ। ਕਹਿਣ ਲੱਗੇ ਹੇ ਪ੍ਰਮਾਤਮਾ !

*ਮੂਰਖ ਨੂੰ ਅਸਵਾਰੀ ਹਾਥੀ ਘੋੜਿਆਂ।*
*ਪੰਡਿਤ ਪੈਰ ਤਿਆਦੇ ਪਾਟੇ ਜੋੜਿਆਂ।*

ਜਿਹੜੇ ਵਿਦਵਾਨ ਪੰਡਿਤ ਹਨ, ਰੱਬ ਦੀ ਬੰਦਗੀ ਕਰਨ ਵਾਲੇ ਹਨ, ਉਹਨਾਂ ਨੂੰ ਚਾਰ ਚੁਫੇਰਿਉਂ ਤਸੀਹੇ ਦਿੱਤੇ ਜਾਂਦੇ ਹਨ। ਉਹਨਾਂ ਦੇ ਪੱਲੇ ਕੁਝ ਨਹੀਂ ਪੈਂਦਾ। ਦੇਖੋ ਇਸ ਸਮਾਜ ਨੇ ਅੱਜ ਤੱਕ ਜਿਸ ਨੇ ਵੀ ਸੱਚ ਦਾ ਹੋਕਾ ਦਿੱਤਾ ਹੈ, ਉਸ ਬੰਦੇ ਨੂੰ ਸਮਾਜ ਨੇ ਨਹੀਂ ਬਖ਼ਸ਼ਿਆ। ਰੱਬ ਦੀ ਭਗਤੀ ਕਰਨ ਵਾਲਾ ਇਹ ਨਾ ਸੋਚੇ ਕਿ ਹਰ ਥਾਂ ਮੇਰਾ ਅਦਬ ਹੋਵੇਗਾ ਕਿਉਂਕਿ ਇਥੇ ਜਦੋਂ ਕੋਈ ਸੱਚ ਦੀ ਆਵਾਜ਼ ਚੁੱਕਦਾ ਹੈ ਤਾਂ ਸਭ ਤੋਂ ਪਹਿਲਾਂ ਉਸਦੇ ਲਈ ਮੌਤ ਹੀ ਇੰਤਜ਼ਾਰ ਕਰਦੀ ਹੈ।

ਹਜ਼ਰਤ ਮੁਹੰਮਦ ਨੂੰ ਹਿਜਰਤ ਕਰਨੀ ਪਈ, ਈਸਾ ਨੂੰ ਸੂਲੀ 'ਤੇ ਟੰਗਿਆ, ਸੁਕਰਾਤ ਦੇ ਮੂੰਹ ਵਿਚ ਜ਼ਹਿਰ ਪਾਇਆ ਗਿਆ। ਸ਼ਮਸ ਤਬਰੇਜ਼ ਦੀ ਖੱਲ ਉਤਾਰੀ ਗਈ, ਮਨਸੂਰ

ਨੂੰ ਸੂਲੀ ਚਾੜ੍ਹਿਆ ਗਿਆ। ਮੀਰਾ ਵਰਗੀ ਗਿਰਧਰ ਦੇ ਭਾਵ ਵਿਚ ਭਿੱਜੀ ਹੋਈ ਨੂੰ ਆਪਣਿਆਂ ਨੇ ਜ਼ਹਿਰ ਦੇ ਪਿਆਲੇ ਦਿੱਤੇ, ਸੱਪ ਦੀਆਂ ਪਟਾਰੀਆਂ ਭੇਜੀਆਂ ਤੇ ਜ਼ਹਿਰ ਵਾਲੀ ਸੂਲਾਂ ਦੀ ਸੇਜ ਭੇਜੀ। ਦੇਖੋ ਇਹ ਸਾਡੇ ਵਿਚੋਂ ਹੀ ਸਨ। ਜਿਹੜੇ ਵੱਡੇ-ਵਡੇਰੇ ਸਨ, ਉਹਨਾਂ ਨੇ ਕੀ ਕੀਤਾ, ਕਿਸੇ ਨੇ ਵੱਟੇ ਮਾਰੇ, ਕਿਸੇ ਨੂੰ ਤੱਤੀ ਤਵੀ 'ਤੇ ਬਿਠਾਇਆ, ਕਿਸੇ ਦਾ ਸਿਰ ਲਾਹ ਦਿੱਤਾ, ਕਿਸੇ ਨੂੰ ਆਰੇ ਨਾਲ ਚੀਰ ਦਿੱਤਾ ਕਿਉਂਕਿ ਸਮਾਜ ਦਾ ਇਕ ਸੁਭਾਅ ਹੈ ਕਿ ਜਦੋਂ ਕੋਈ ਸੱਚ ਦੀ ਆਵਾਜ਼ ਦਾ ਹੋਕਾ ਦਿੰਦਾ ਹੈ ਤਾਂ ਉਸ ਸੱਚ ਦੀ ਆਵਾਜ਼ ਦੀ ਗੱਲ ਕਰਨ ਵਾਲੇ ਦਾ ਸਿਰ ਜਾਮਾ ਮਸਜਿਦ ਦੇ ਦਰਵਾਜ਼ੇ ਵਿਚ ਕਲਮ ਕੀਤਾ ਜਾਂਦਾ ਹੈ। ਬੜੇ ਸੋਹਣੇ ਸ਼ਬਦ ਕਹੇ। ਕਹਿਣ ਲੱਗੇ- ਪ੍ਰਮਾਤਮਾ ਇਹ ਤੇਰੀ ਆਪਣੀ ਖੇਡ ਹੈ। ਮੂਰਖ ਬੰਦੇ ਸੋਹਣੇ ਘੋੜਿਆਂ, ਹਾਥੀਆਂ, ਮਹਿਲਾਂ ਵਿਚ ਰਹਿੰਦੇ ਹਨ ਤੇ ਜਿਹੜੇ ਸੂਝਵਾਨ ਬੰਦੇ ਹਨ, ਪਾਟੀਆਂ ਲੀਰਾਂ ਪਾ ਕੇ ਸੁੱਕੀ ਰੋਟੀ ਉੱਤੇ ਗੁਜ਼ਾਰਾ ਕਰਦੇ ਹਨ। ਉਹ ਵੀ ਕਦੀ ਨਸੀਬ ਨਹੀਂ।

*ਕਰਨ ਸੁਘੜ ਮਜੂਰੀ ਮੂਰਖ ਦੇ ਜਾਏ ਘਰ।*

ਵਿਦਵਾਨ ਬੰਦੇ, ਸੂਝਵਾਨ ਬੰਦੇ, ਅਕਲ ਵਾਲੇ ਬੰਦੇ ਮੂਰਖ ਬੰਦਿਆਂ ਨੂੰ 'ਜੀ' 'ਜੀ' ਕਹਿੰਦੇ ਹਨ। ਉਹ ਬੰਦੇ ਜਿਨ੍ਹਾਂ ਨੂੰ ਓ ਅ ਲਿਖਣਾ ਨਹੀਂ ਆਉਂਦਾ, ਵਿਦਵਾਨ ਬੰਦੇ ਉਹਨਾਂ ਦੀਆਂ ਤਲੀਆਂ ਪਏ ਚੱਟਦੇ ਹਨ। ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਦੇਖ ਇਹ ਖੇਡ ਹੈ। ਰੱਬ ਕਦੀ ਭੁੱਲਦਾ ਨਹੀਂ। ਉਸਨੇ ਤੀਜਾ ਜਿਹੜਾ ਦੋਹਰਾ ਕਿਹਾ, ਆਮ ਅਸੀਂ ਪੜ੍ਹਦੇ ਹਾਂ-

*ਇਕਨਾ ਦੇ ਘਰ ਪੁਤ ਪੁਤਾਂ ਘਰ ਪੋਤਰੇ।*
*ਇਕਨਾ ਦੇ ਘਰ ਧੀ ਧੀਆਂ ਦੇ ਘਰ ਦੋਤਰੇ।*
*ਇਕਨਾ ਦਾ ਇਕ ਤੇ ਉਹ ਵੀ ਜਾਏ ਮਰ।*

ਰੱਬ ਨਹੀਂ ਭੁੱਲਦਾ ਤੇ ਨਾ ਇਸਨੂੰ ਕਰੋਪੀ ਕਹੀਏ, ਕਿਉਂਕਿ ਜਦੋਂ ਅਸੀਂ ਰਜ਼ਾ ਨੂੰ ਨਹੀਂ ਮੰਨਦੇ, ਉਦੋਂ ਬੁੱਧੀ ਵਿਚ ਅਗਿਆਨਤਾ ਹੈ, ਅਗਿਆਨੀ ਬੁੱਧੀ ਰੱਬ ਦੀ ਹਰ ਗੱਲ 'ਤੇ ਤਰਕ ਕਰਦੀ ਹੈ।

ਦੂਜੀ ਬੇਨਤੀ ਕਰਾਂ, ਜੇ ਪ੍ਰਮਾਤਮਾ ਕਦੀ ਭੁੱਲਦਾ ਨਹੀਂ ਤਾਂ ਸਮਰੱਥ ਗੁਰੂ ਵੀ ਕਦੀ ਭੁੱਲਦਾ ਨਹੀਂ। ਭੁੱਲਦਾ ਹੈ ਆਮ ਮਨੁੱਖ। ਗੁਰੂ ਇਸ ਕਰਕੇ ਆਇਆ ਹੈ ਭੁਲੱਕੜਾਂ ਨੂੰ ਚੇਤੇ ਕਰਾਉਣ ਲਈ। ਹਜ਼ੂਰ ਨੇ ਕਿਹਾ-

*ਭੁਲਣ ਵਿਚਿ ਕੀਆ ਸਭੁ ਕੋਈ ਕਰਤਾ ਆਪਿ ਨ ਭੁਲੈ॥*

(ਅੰਗ ੧੩੪੪)

ਗੁਰੂ ਅਮਰਦਾਸ ਜੀ ਕਹਿੰਦੇ ਹਨ ਕਿ ਪ੍ਰਮਾਤਮਾ ਜਿਹੜੇ ਭੁੱਲ ਗਏ ਹਨ, ਤੂੰ ਉਹਨਾਂ ਨੂੰ ਆਪ ਸਮਝਾਇਆ। ਹੁਣ ਅਸੀਂ ਭੁੱਲੇ ਕੀ ਹਾਂ? ਕੀ ਘਰ ਦੇ ਸਾਮਾਨ ਭੁੱਲੇ ਗਏ? ਕੀ ਅਸੀਂ ਪਹਿਲੀ ਪੜ੍ਹਾਈ ਭੁੱਲ ਗਏ? ਕੀ ਸੱਜਣ ਮਿੱਤਰ ਦੋਸਤ ਜਿਹੜੇ ਬਚਪਨ ਦੇ ਸਨ, ਉਹ ਭੁੱਲ

ਗਏ? ਇਹ ਭੁੱਲੀਆਂ ਗੱਲਾਂ ਰੱਬ ਸਮਝਾਉਂਦਾ ਨਹੀਂ। ਸੱਚੇ ਪਾਤਿਸ਼ਾਹ ਕਹਿੰਦੇ ਹਨ ਕਿ ਸਭ ਤੋਂ ਵੱਡੀ ਭੁੱਲ ਹੀ ਇਹ ਹੈ ਕਿ ਜਿਸ ਪ੍ਰਮਾਤਮਾ ਨੂੰ ਤੂੰ ਖਿਨ ਖਿਨ ਬੰਦਗੀ ਕਰਨ ਦਾ ਵਾਅਦਾ ਕਰਕੇ ਆਇਆ ਸੀ, ਜਨਮ ਲੈਣ 'ਤੇ ਉਸ ਦੀ ਯਾਦ ਹਿਰਦੇ ਵਿਚੋਂ ਵਿਸਰ ਗਈ। ਸਭ ਤੋਂ ਵੱਡੀ ਇਹ ਭੁੱਲ ਹੈ। ਇਸੇ ਭੁੱਲ ਵਿਚੋਂ ਹੀ ਬਾਕੀ ਭੁੱਲਾਂ ਦਾ ਜਨਮ ਹੁੰਦਾ ਹੈ। ਸੱਚੇ ਪਾਤਿਸ਼ਾਹ ਕਹਿੰਦੇ ਹਨ-

*ਜਬ ਜਰੀਐ ਤਬ ਹੋਇ ਭਸਮ ਤਨੁ ਰਹੈ ਕਿਰਮ ਦਲ ਖਾਈ॥*
*ਕਾਚੀ ਗਾਗਰਿ ਨੀਰੁ ਪਰਤੁ ਹੈ ਇਆ ਤਨ ਕੀ ਇਹੈ ਬਡਾਈ॥*

(ਅੰਗ ੬੫੪)

ਜਦੋਂ ਸਾਡੀ ਮੌਤ ਹੋਈ ਹੈ ਤਾਂ ਸਾਡੇ ਸਰੀਰ ਨੂੰ ਕੁਝ ਸਮੇਂ ਤੋਂ ਬਾਅਦ ਆਪਣੇ ਆਪ ਹੀ ਘਰਦਿਆਂ ਨੇ ਇਸਨੂੰ ਫੂਕ ਦੇਣਾ ਹੈ, ਇਸਨੇ ਭਸਮ ਹੋ ਜਾਣਾ ਹੈ। ਜੇ ਕੋਈ ਇਸ ਨੂੰ ਅੱਗ ਦੇ ਭੇਟ ਨਹੀਂ ਕਰੇਗਾ ਤੇ ਜ਼ਮੀਨ ਪੁੱਟ ਕੇ ਇਸਨੂੰ ਖ਼ਾਕ ਦੇ ਸਪੁਰਦ ਕਰੇਗਾ ਤਾਂ ਮਿੱਟੀ ਵਿਚੋਂ ਕੀੜੇ ਇਸਦੇ ਤਨ ਵਿਚੋਂ ਕੀੜੇ ਰੱਬ ਆਪ ਹੀ ਪੈਦਾ ਕਰ ਦੇਵੇਗਾ। ਜੇ 72 ਘੰਟੇ ਦੇ ਨੇੜੇ ਕੋਈ ਵੀ ਸਰੀਰ ਨੂੰ ਸਾਂਭੇ ਨਾ ਤਾਂ ਪ੍ਰਮਾਤਮਾ ਖ਼ੁੱਦ ਮੁਰਦੇ ਸਰੀਰ ਵਿਚੋਂ ਜੀਵ ਪੈਦਾ ਕਰ ਦਿੰਦਾ ਹੈ। ਉਹਨਾਂ ਜੀਵਾਂ ਰਾਹੀਂ ਪ੍ਰਮਾਤਮਾ ਇਸਦੇ ਸਰੀਰ ਨੂੰ ਆਪ ਹੀ ਸਮੇਟ ਦਿੰਦਾ ਹੈ।

ਸਾਇੰਸਦਾਨ ਗੁਰਮੁਖ ਅੱਜ ਇਹ ਸ਼ਬਦ ਵਰਤਦੇ ਹਨ ਕਿ ਬੰਦੇ ਦੇ ਸਰੀਰ ਨੂੰ ਕੀੜੇ ਹੀ ਖਾ ਜਾਂਦੇ ਹਨ। ਬਾਬਾ ਜੀ ਨੇ ਬਾਣੀ ਵਿਚ ਕਿਹਾ ਕਿ

*ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ॥*

ਅਸਲ ਵਿਚ ਬੰਦੇ ਦੇ ਆਪਣੇ ਤਨ ਵਿਚੋਂ ਹੀ ਕੀੜੇ ਪੈਦਾ ਹੁੰਦੇ ਹਨ ਤੇ ਰੱਬ ਨੇ ਇਹ ਵੀ ਇਕ ਬੜੀ ਵੱਡੀ ਕ੍ਰਿਪਾ ਕੀਤੀ। ਇਨਸਾਨ ਨੇ ਤਾਂ ਬਹੁਤ ਵੱਡਾ ਪ੍ਰਦੂਸ਼ਣ ਫੈਲਾਇਆ, ਪਰ ਜੋ ਰੱਬ ਨੇ ਦਾਤਾਂ ਦਿੱਤੀਆਂ, ਉਸਨੇ ਕੋਈ ਪਲੂਸ਼ਣ ਨਹੀਂ ਸੀ ਫੈਲਾਇਆ। ਉਸਨੇ ਤਾਂ ਹਰ ਪਾਸੇ ਬੰਦੇ ਦੀ ਸਹੂਲਤ ਲਈ ਸਵੱਛਤਾ ਹੀ ਰੱਖੀ। ਨਿਰਮਲ ਜਲ ਦਿੱਤਾ, ਨਿਰਮਲ ਹਵਾ ਦਿੱਤੀ। ਜੇ ਉਸਨੇ ਕੀੜੇ ਵੀ ਪੈਦਾ ਕੀਤੇ, ਮਰਨ ਤੋਂ ਬਾਅਦ ਬੀਮਾਰੀ ਨਾ ਫੈਲੇ, ਉਸ ਬੰਦੇ ਦੇ ਤਨ ਵਿਚੋਂ ਨਿਕਲੇ ਹੋਏ ਕੀੜੇ ਹੀ ਬੰਦੇ ਦਾ ਮਾਸ ਖਾ ਗਏ।

*ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ॥*
*ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ॥*

(ਅੰਗ ੧੩੮੧)

ਪ੍ਰਮਾਤਮਾ ਸਾਰਿਆਂ ਨੂੰ ਦੇਖਦਾ ਹੈ, ਸੁਣਦਾ ਹੈ, ਅੰਗ ਸੰਗ ਹੈ। ਪ੍ਰਮਾਤਮਾ ਕਹਿਣ ਲੱਗੇ ਜਿਸ ਪਦਾਰਥ ਨੇ ਨਾਲ ਨਹੀਂ ਸੀ ਨਿੱਭਣਾ, ਉਸ ਕੱਚ ਨੂੰ ਕੰਚਨ ਬਣਾ ਲਿਆ ਤੇ ਜਿਸ ਰੱਬ ਦੇ ਨਾਮ ਵਰਗੇ ਸੋਨੇ ਨੇ ਨਾਲ ਨਿੱਭਣਾ ਸੀ, ਉਸਨੂੰ ਕੱਚ ਬਣਾ ਕੇ ਰੱਖ ਦਿੱਤਾ। ਕਿੰਨੀ

ਵੱਡੀ ਭੁੱਲ ਹੈ, ਜਿਹੜਾ ਬੰਦਾ ਕੱਚ ਨੂੰ ਕੰਚਨ ਤੇ ਕੰਚਨ ਨੂੰ ਕੱਚ ਸਮਝ ਲਏ। ਪਿਆਰਿਉ! ਪ੍ਰਮਾਤਮਾ ਦੇ ਨਾਮ ਨੂੰ ਕਦੀ ਨਾ ਭੁੱਲੋ। ਇਹ ਸਾਡੇ ਨਾਲ ਨਿੱਭਣ ਵਾਲਾ ਹੈ। ਪ੍ਰਮਾਤਮਾ ਕਦੀ ਕਿਸੇ ਨੂੰ ਨਹੀਂ ਭੁੱਲਦਾ ਤੇ ਨਾ ਉਸ ਕੋਲੋਂ ਕਦੀ ਭੁੱਲ ਹੁੰਦੀ ਹੈ। ਸਤਿਗੁਰੂ ਸਾਰਿਆਂ 'ਤੇ ਰਹਿਮਤ ਕਰਨ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

☆☆☆

# ਮਿਟੀ ਧੁੰਧ ਜਗ ਚਾਨਣ ਹੋਆ

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਸੱਚੇ ਪਾਤਿਸ਼ਾਹ ਜੀ ਦੀ ਪਾਵਨ ਹਜ਼ੂਰੀ ਅੰਦਰ ਸੁਭਾਇਮਾਨ ਗੁਰੂ ਸਵਾਰੇ ਸਤਿਸੰਗੀ ਜਨੋਂ ! ਆਪ ਜੀ ਧੰਨ ਗੁਰੂ ਨਾਨਕ ਸਾਹਿਬ ਜੀ ਦਾ ਆਗਮਨ ਪੁਰਬ ਮਨਾ ਰਹੇ ਹੋ। ਆਉ ਆਪਣੇ ਅੰਦਰ ਨੂੰ ਟਿਕਾਉਣ ਦਾ ਯਤਨ ਕਰੀਏ। ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿਚ ਇਕ ਬਚਨ ਕਿਹਾ ਹੈ ਕਿ ਅੱਜ ਉਹ ਭਾਗਾਂ ਵਾਲੀ ਘੜੀ ਆਈ ਹੈ ਕਿ ਪਾਤਿਸ਼ਾਹਾਂ ਦਾ ਪਾਤਿਸ਼ਾਹ ਧੰਨ ਗੁਰੂ ਨਾਨਕ ਸਾਹਿਬ ਜੀ, ਜਿਸਦੇ ਚਰਨਾਂ ਵਿਚ ਅੱਜ ਅਸੀਂ ਸਾਰਿਆਂ ਨੇ ਝੁੱਕਣਾ ਹੈ, ਕਹਿਣ ਲੱਗੇ ਸਾਧ ਸੰਗਤ! ਸੱਚਖੰਡਿ ਵਿਚ ਗੁਰੂ ਨਾਨਕ ਸਾਹਿਬ ਆਏ ਹਨ। ਅੱਜ ਜਿਹੜੇ ਅੰਦਰ ਜੁੜਨਗੇ, ਗੁਰੂ ਨਾਨਕ ਸਾਹਿਬ ਆਪਣੇ ਅੰਮ੍ਰਿਤ ਨੇਤਰਾਂ ਨਾਲ ਉਹਨਾਂ 'ਤੇ ਬਖ਼ਸ਼ਿਸ਼ ਦੀ ਝੜੀ ਲਾਉਣਗੇ। ਅੱਜ ਅਰਦਾਸ ਕਰੋ ਕਿ ਹੇ ਧੰਨ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ! ਜਿਸ ਨਾਮ ਦੀ ਖ਼ੁਮਾਰੀ, ਜਿਸ ਨਾਮ ਦਾ ਭੋਜਨ, ਜਿਸ ਨਾਮ ਨੂੰ ਆਪ ਜੀ ਨੇ ਆਪਣੀ ਜ਼ਿੰਦਗੀ ਦਾ ਆਧਾਰ ਬਣਾਇਆ ਹੈ, ਕਰੋ ਕ੍ਰਿਪਾ ਜੀ ਆਪਣੇ ਨਾਮ ਦੇ ਪਿਆਲੇ ਵਿਚੋਂ ਇਕ ਬਚੀ ਹੋਈ ਬੂੰਦ ਹੀ ਸਾਡੇ ਮੂੰਹ ਵਿਚ ਪਾ ਦਿਉ।

ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਮਾਨੋ ਇਹ ਸੰਗਤ ਦਾ ਦ੍ਰਿਸ਼ ਦੇਖਕੇ ਇਹ ਬਚਨ ਕਹੇ ਸਨ ਕਿ-

*ਸਤਿਗੁਰ ਸਚਾ ਪਾਤਿਸਾਹੁ ਪਾਤਿਸਾਹਾਂ ਪਾਤਿਸਾਹੁ ਜੁਹਾਰੀ।*
*ਸਾਧਸੰਗਤਿ ਸਚਿ ਖੰਡੁ ਹੈ ਆਇ ਝਰੋਖੈ ਖੋਲੈ ਬਾਰੀ।*
*ਅਮਿਉ ਕਿਰਣਿ ਨਿਝਰ ਝਰੈ ਅਨਹਦ ਨਾਦ ਵਾਇਨਿ ਦਰਬਾਰੀ।*
*ਪਾਤਿਸਾਹਾਂ ਦੀ ਮਜਲਸੈ ਪਿਰਮੁ ਪਿਆਲਾ ਪੀਵਣ ਭਾਰੀ।*
*ਸਾਕੀ ਹੋਇ ਪੀਲਾਵਣਾ ਉਲਸ ਪਿਆਲੈ ਖਰੀ ਖੁਮਾਰੀ।*

(ਵਾਰ ੧੧, ਪਉੜੀ ੧)

ਧੰਨ ਗੁਰੂ ਨਾਨਕ ਸਾਹਿਬ ਜੀ ਦੇ ਆਉਣ ਤੋਂ ਪਹਿਲਾਂ ਕਿਹੋ ਜਿਹਾ ਵਾਤਾਵਰਨ ਸੀ ਤਲਵੰਡੀ ਦਾ, ਕਿਹੋ ਜਿਹਾ ਵਾਤਾਵਰਨ ਸੀ ਬਾਬੇ ਕਾਲੂ ਜੀ ਦੇ ਘਰ ਦਾ ਤੇ ਉਸ ਵੇਲੇ ਦੇ ਸਮਾਜ ਦੀ ਕੀ ਬਿਰਤੀ ਸੀ? ਅਸੀਂ ਇਹ ਤਿੰਨ ਚਾਰ ਗੱਲਾਂ ਕਵੀ ਸੰਤੋਖ ਸਿੰਘ ਜੀ ਦੁਆਰਾ ਲਿਖਤ ਗੁਰੂ ਨਾਨਕ ਪ੍ਰਕਾਸ਼ ਦੇ ਵਿਚੋਂ ਵਿਚਾਰਨੀਆਂ ਹਨ। ਭਾਈ ਸਾਹਿਬ ਕਹਿੰਦੇ ਹਨ ਕਿ ਘੋਰ ਕਲਯੁਗ ਦਾ ਸਮਾਂ ਆ ਗਿਆ ਤੇ ਇਸ ਵਿਕਾਰਾਂ ਵਾਲੇ ਸਮੇਂ ਵਿਚ, ਇਸ ਕਲਯੁਗ ਦੇ ਸਮੇਂ ਦੇ ਵਿਚ ਧਰਤੀ ਦੇ ਉੱਪਰ ਬਹੁਤ ਭਾਰ ਪਿਆ ਹੈ। ਇਸ ਧਰਤੀ 'ਤੇ ਭਾਰ ਵੱਧਣ ਦੀ ਦੇਰ ਸੀ ਕਿ ਧਰਤੀ ਨੇ ਪਿਆਰੇ ਪ੍ਰਭੂ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਹੇ ਮਾਲਕ ! ਇਕ ਪੈਰ ਦੇ ਉੱਪਰ ਮੈਂ ਟਿੱਕ ਨਹੀਂ ਸਕਦੀ। ਜੇ ਮੈਨੂੰ ਟਿਕਾਉਣਾ ਚਾਹੁੰਦੇ ਹੋ ਤਾਂ ਕ੍ਰਿਪਾ ਕਰੋ, ਮੇਰੇ ਲਈ ਕੋਈ ਸਹਾਰਾ, ਮੈਨੂੰ ਕੋਈ ਟਿਕਾਉਣ ਵਾਲਾ ਆਵੇ। ਹੇ ਅਕਾਲ ਪੁਰਖ ਵਾਹਿਗੁਰੂ ਜੀ ! ਆਪ ਕ੍ਰਿਪਾ ਕਰੋ, ਤੇ ਮੈਨੂੰ ਡੋਲਦੀ ਹੋਈ ਨੂੰ ਸਹਾਰਾ ਦੇ ਦਿਉ। ਕੋਈ ਅਜਿਹਾ ਸਹਾਰਾ ਦਿਉ ਜਿਹੜਾ ਮੈਨੂੰ ਆ ਕੇ ਥੰਮ੍ਹ ਲਵੇ, ਜਿਸਦੇ ਨਾਲ ਮੈਨੂੰ ਅਡੋਲਤਾ ਮਿਲੇ।

ਅਕਾਲ ਪੁਰਖ ਵਾਹਿਗੁਰੂ ਜੀ ਨੇ ਧਰਤੀ ਦੀ ਪੁਕਾਰ ਸੁਣੀ ਤੇ ਉਸ ਜੋਤ ਸਰੂਪ ਪ੍ਰਮਾਤਮਾ ਨੇ ਇਸ ਦੀ ਅਵਾਜ਼ ਸੁਣ ਕੇ ਇਸਦਾ ਉੱਤਰ ਦਿੱਤਾ ਕਿ ਅਕਾਲ ਪੁਰਖ ਵੱਲੋਂ ਇਹ ਹੁਕਮ ਆਇਆ ਹੈ ਕਿ ਇਸ ਧਰਤੀ ਨੂੰ ਥੰਮ੍ਹਣ ਲਈ ਪਹਿਲਾਂ ਅਨੇਕਾਂ ਭੇਜੇ ਗਏ, ਪੈਗ਼ੰਬਰ ਆਏ, ਅਵਤਾਰ ਆਏ, ਅਨੇਕਾਂ ਦੇਵੀ ਦੇਵਤੇ ਆਏ, ਪਰ ਜਿਹੜੇ ਆਏ ਉਹਨਾਂ ਨੇ ਆਪਣੇ ਨਾਮ ਨੂੰ ਹੀ ਪਰਚਾਰਨਾ ਸ਼ੁਰੂ ਕੀਤਾ। ਜਿਸ ਕਾਰਜ ਲਈ ਉਹ ਧਰਤੀ 'ਤੇ ਭੇਜੇ ਗਏ, ਆਪਣੇ ਕਰਮ ਨੂੰ ਉਹ ਭੁੱਲ ਗਏ ਤੇ ਆਪਣਾ ਆਪਣਾ ਨਾਮ ਹੀ ਜਪਾਉਣ ਲੱਗ ਪਏ ਸਨ। ਕਹਿੰਦੇ ਹਨ ਕਿ ਕਿਸੇ ਨੇ ਨਾਮ ਦੀ ਮਹਿਮਾ ਨੂੰ ਪ੍ਰਗਟ ਨਾ ਕੀਤਾ। ਕਿਸੇ ਨੇ ਪ੍ਰਮਾਤਮਾ ਦੀ ਪ੍ਰੇਮਾ-ਭਗਤੀ ਦਾ ਪ੍ਰਚਾਰ ਨਹੀਂ ਕੀਤਾ। ਕਹਿੰਦੇ ਹਨ ਕਿ ਇਸ ਜਗਤ ਨੂੰ ਟਿਕਾਉਣ ਵਾਲੇ ਪ੍ਰਮਾਤਮਾ ਜੀ ਨੇ ਇਸਦੀ ਪੁਕਾਰ ਸੁਣ ਕੇ ਫਿਰ ਇਹ ਬਚਨ ਕਹਿਣੇ ਕੀਤੇ ਹਨ। ਕਹਿਣ ਲੱਗੇ - ਹੇ ਧਰਤੀ ! ਤੈਨੂੰ ਸਹਾਰਾ ਬਾਦਸ਼ਾਹਾਂ ਨੇ ਨਹੀਂ ਦੇਣਾ। ਤੈਨੂੰ ਸਹਾਰਾ ਉੱਚੀ ਜਾਤ ਵਾਲਿਆਂ ਨੇ ਵੀ ਨਹੀਂ ਦੇਣਾ। ਤੈਨੂੰ ਸਹਾਰਾ ਸ਼ਾਹਾਂ ਦੇ ਵਪਾਰੀਆਂ ਨੇ ਨਹੀਂ ਦੇਣਾ। ਜੇ ਤੇਰਾ ਸਹਾਰਾ ਧਰਤੀ 'ਤੇ ਕੋਈ ਬਣ ਸਕਦਾ ਹੈ ਤਾਂ ਉਹ ਕੇਵਲ ਪ੍ਰਮਾਤਮਾ ਦਾ ਕੀਰਤਨ ਤੇ ਵਾਹਿਗੁਰੂ ਜੀ ਦੀ ਸਿਫਤੋ-ਸਲਾਹ ਹੈ। ਕਹਿਣ ਲੱਗੇ ਕਿ ਹੁਣ ਮੇਰੇ ਆਪਣੇ ਜਾਣ ਤੋਂ ਬਿਨਾਂ ਹੋਰ ਕੋਈ ਸਹਾਰਾ ਨਹੀਂ। ਤੈਨੂੰ ਕਿਸੇ ਨੇ ਟਿਕਾਅ ਨਹੀਂ ਦੇਣਾ। ਮੈਂ ਆਪਣੇ ਆਪ ਨੂੰ ਪ੍ਰਗਟ ਕਰਕੇ ਸਾਕਾਰ ਰੂਪ ਵਿਚ ਤੈਨੂੰ ਡਿੱਗਦੀ ਹੋਈ ਨੂੰ ਸਹਾਰਾ ਦੇਵਾਂਗਾ।

ਜਦੋਂ ਪ੍ਰਮਾਤਮਾ ਜੀ ਵੱਲੋਂ ਇਹ ਜਵਾਬ ਮਿਲਿਆ ਕਿ ਤੇਰਾ ਸਹਾਰਾ ਮੈਂ ਆਪ ਬਣਨ ਲਈ ਆ ਰਿਹਾ ਹਾਂ ਤਾਂ ਕਹਿੰਦੇ ਹਨ ਕਿ ਉਸ ਵੇਲੇ ਡੋਲਦੀ ਧਰਤੀ, ਥਿਰਕਦੇ ਹੋਏ ਲੋਕਾਂ ਦੇ ਅੰਦਰ ਧੀਰਜ ਆਇਆ। ਉਸ ਪ੍ਰਮਾਤਮਾ ਜੀ ਦੀ ਖ਼ਬਰ ਸੁਣ ਕੇ ਧਰਤੀ ਇਕੋ ਦੱਮ ਟਿੱਕ ਗਈ।

ਆਪ ਕਹੋਗੇ ਕਿ ਧਰਤੀ ਨੇ ਕਿਵੇਂ ਪੁਕਾਰ ਕਰ ਲਈ ਤੇ ਧਰਤੀ ਦੇ ਉੱਪਰ ਭਾਰ ਕਿਸ ਦਾ ਸੀ? ਅਸਲ ਵਿਚ ਧਰਤੀ ਦੇ ਉੱਪਰ ਜਦੋਂ ਭਾਰ ਦੀ ਗੱਲ ਚੱਲਦੀ ਹੈ, ਉਦੋਂ ਭਾਰ ਉਸਨੂੰ ਦਰੱਖ਼ਤਾਂ ਦਾ ਨਹੀਂ, ਜੀਵਾਂ ਦਾ ਨਹੀਂ, ਪਹਾੜਾਂ ਦਾ ਨਹੀਂ, ਨਦੀਆਂ ਦਾ ਨਹੀਂ, ਪਸ਼ੂਆਂ ਦਾ ਨਹੀਂ, ਜਿਸ ਦਿਨ ਧਰਤੀ ਦੇ ਉੱਪਰ ਰੱਬ ਦੇ ਨਾਮ ਤੋਂ ਮੁਨਕਰ ਹੋਣ ਵਾਲੇ ਅਕ੍ਰਿਤਘਣ ਲੋਕ ਆ ਜਾਣ, ਸੱਚ ਜਾਣੋ, ਰੱਬ ਨੂੰ ਭੁੱਲਣ ਵਾਲਿਆਂ ਦਾ ਹੀ ਧਰਤੀ ਦੇ ਉੱਪਰ ਭਾਰ ਹੈ।

ਕੌਣ ਸਨ ਜਿਹੜੇ ਪੁਕਾਰ ਰੱਬ ਦੇ ਦਰ 'ਤੇ ਕਰਦੇ ਪਏ ਸਨ? ਕਿਹੜੇ ਸਨ ਜਿਨ੍ਹਾਂ ਨੇ ਪ੍ਰਮਾਤਮਾ ਨੂੰ ਪੁਕਾਰਿਆ ਕਿ ਅੱਜ ਤੇਰੇ ਤੋਂ ਬਿਨਾਂ ਸਾਡਾ ਹੋਰ ਕੋਈ ਸਹਾਰਾ ਨਹੀਂ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚੋਂ ਸਾਨੂੰ ਪ੍ਰਮਾਣ ਮਿਲਣਗੇ ਕਿ ਅਸਲ ਵਿਚ ਧਰਤੀ ਦੇ ਉੱਤੇ ਰਹਿਣ ਵਾਲੇ ਉਹ ਰੱਬ ਦੇ ਭਗਤ ਜਿਹੜੇ ਦਿਨ ਰਾਤ ਪ੍ਰਮਾਤਮਾ ਦੀ ਭਗਤੀ ਕਰਦੇ ਹਨ, ਜ਼ੁਲਮ ਕਰਨ ਵਾਲੇ ਲੋਕ ਉਹਨਾਂ ਭਗਤਾਂ ਨੂੰ ਜਦੋਂ ਸਤਾਉਂਦੇ ਹਨ, ਫਿਰ ਉਹ ਭਗਤ ਪ੍ਰਮਾਤਮਾ ਦੇ ਦਰ 'ਤੇ ਪੁਕਾਰਦੇ ਹਨ ਕਿ ਹੇ ਪ੍ਰਭੂ ! ਹੁਣ ਅਸੀਂ ਤੇਰੀ ਭਗਤੀ ਕਰਨ ਆਏ ਹਾਂ, ਪਰ ਦੇਖ ਇਹ ਜ਼ਾਲਮ ਬਿਰਤੀ ਵਾਲੇ ਲੋਕ ਟਿੱਕਣ ਨਹੀਂ ਦਿੰਦੇ। ਰੱਬ ਦੇ ਭਗਤਾਂ ਦੀ ਕੀਤੀ ਹੋਈ ਪੁਕਾਰ ਹੀ ਪ੍ਰਮਾਤਮਾ ਦੇ ਦਰ 'ਤੇ ਸੁਣੀ ਜਾਂਦੀ ਹੈ।

ਪ੍ਰਿੰਸੀਪਲ ਗੰਗਾ ਸਿੰਘ ਨੇ ਪੁਕਾਰ ਦੇ ਅਰਥ ਕਰਦਿਆਂ ਬੜੇ ਸੋਹਣੇ ਬਚਨ ਕਹੇ ਹਨ। ਕਹਿਣ ਲੱਗੇ ਕਿ ਚੰਗੇ ਭਲੇ ਕੱਪੜੇ ਬੁਨਦਾ ਪਿਆ ਸੀ, ਕੇਵਲ ਰਾਮ ਰਾਮ ਆਪਣੀ ਰਸਨਾ ਤੋਂ ਉਚਾਰਨ ਕੀਤਾ ਹੈ, ਹੋਰ ਉਸਦਾ ਕੋਈ ਕਸੂਰ ਨਹੀਂ, ਉਸਦੇ ਹੱਥ ਤੇ ਪੈਰ ਲੋਹੇ ਦੀਆਂ ਜ਼ੰਜੀਰਾਂ ਵਿਚ ਜਕੜ ਕੇ ਜਦੋਂ ਉਸਨੂੰ ਗੰਗਾ ਦੇ ਡੂੰਘੇ ਵਹਿਣ ਵਿਚ ਸੁੱਟਿਆ ਗਿਆ ਤਾਂ ਭਾਵੇਂ ਉਹ ਅੰਦਰੋਂ ਅਡੋਲ ਸੀ, ਪਰ ਸੀਨੇ ਵਿਚ ਇਕ ਪੁਕਾਰ ਸੀ - ਹੇ ਪ੍ਰਮਾਤਮਾ ! ਤੇਰੀ ਭਗਤੀ ਕਰਨ ਵਾਲਿਆਂ ਨੂੰ ਪਾਣੀ ਵਿਚ ਡੋਬਣ ਵਾਲੇ ਧਰਤੀ 'ਤੇ ਭਾਰ ਬਣੇ ਬੈਠੇ ਹਨ, ਕੋਈ ਅਜਿਹਾ ਰਹਿਬਰ ਭੇਜ ਜਿਹੜਾ ਸਾਡੇ ਵਰਗੇ ਭਗਤੀ ਕਰਨ ਵਾਲਿਆਂ ਨੂੰ ਆਪਣੇ ਸੀਨੇ ਨਾਲ ਲਾ ਲਏ। ਇਹ ਪੁਕਾਰ ਸੀ ਕਿ-

*ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ॥*
*ਚਰਨ ਕਮਲ ਚਿਤੁ ਰਹਿਓ ਸਮਾਇ॥*

(ਅੰਗ ੧੧੬੨)

ਅਸਲ ਵਿਚ ਇਹ ਭਗਤ ਦੀ ਪੁਕਾਰ ਸੀ। ਹਾਥੀ ਦੇ ਸਾਹਮਣੇ ਗਿਆ, ਹੱਥ ਪੈਰ ਇਸਦੇ ਸੰਗਲਾਂ ਨਾਲ ਬੰਨ੍ਹੇ ਹਨ ਤੇ ਪੁਕਾਰ ਕੇ ਕਹਿੰਦਾ ਹੈ-

*ਕਿਆ ਅਪਰਾਧੁ ਸੰਤ ਹੈ ਕੀਨ੍ਹਾ॥*
*ਬਾਂਧਿ ਪੋਟ ਕੁੰਚਰ ਕਉ ਦੀਨ੍ਹਾ॥*
*ਕੁੰਚਰੁ ਪੋਟ ਲੈ ਲੈ ਨਮਸਕਾਰੈ॥*

*ਬੂਝੀ ਨਹੀ ਕਾਜੀ ਅੰਧਿਆਰੈ॥*

(ਅੰਗ ੮੭੦)

ਅਸਲ ਵਿਚ ਇਹ ਭਗਤਾਂ ਦੀ ਪੁਕਾਰ ਸੀ। ਸੱਚ ਜਾਣੋ, ਇਹ ਜੁੜੇ ਹੋਏ ਭਗਤ ਅੱਜ ਰੱਬ ਦੇ ਦਰ 'ਤੇ ਪੁਕਾਰ ਕੇ ਕਹਿੰਦੇ ਹਨ ਕਿ ਹੇ ਵਾਹਿਗੁਰੂ ! ਇਕ ਕ੍ਰਿਪਾ ਕਰ, ਸਾਰੀ ਦੁਨੀਆਂ ਠੋਕਰਾਂ ਮਾਰਦੀ ਹੈ, ਕੋਈ ਇਹੋ ਜਿਹਾ ਭੇਜ ਜਿਹੜਾ ਸਾਨੂੰ ਚੁੱਕ ਕੇ ਆਪਣੇ ਸੀਨੇ ਨਾਲ ਲਾ ਲਏ। ਅਸਲ ਵਿਚ ਇਹ ਅੰਦਰ ਦੀ ਪੁਕਾਰ ਸੀ।

ਅੱਜ ਧਰਤੀ ਨੇ ਪੁਕਾਰ ਕੀਤੀ ਹੈ ਹੇ ਪ੍ਰਮਾਤਮਾ ! ਅਕ੍ਰਿਤਘਣਾਂ ਦਾ ਭਾਰ ਵੱਧ ਗਿਆ ਹੈ। ਭਗਤੀ ਵਾਲਿਆਂ ਨੂੰ ਲੋਕ ਸਤਾਉਂਦੇ ਪਏ ਹਨ। ਮੇਰਾ ਸਹਾਰਾ ਕੋਈ ਨਹੀਂ ਬਣ ਸਕਦਾ। ਤੂੰ ਕ੍ਰਿਪਾ ਕਰ। ਅੱਗੋਂ ਪ੍ਰਮੇਸ਼ਰ ਨੇ ਕਿਹਾ – ਧੀਰਜ ਰੱਖ। ਪਹਿਲਾਂ ਬੜੇ ਭੇਜੇ ਸਨ, ਪਰ ਆਪਣੀ ਆਪਣੀ ਗੱਲ ਕਰਕੇ ਆ ਗਏ। ਹੁਣ ਸੱਚ ਜਾਣੀ, ਮੈਂ ਆਪਣਾ ਸਾਕਾਰ ਰੂਪ ਲੈ ਕੇ ਆਵਾਂਗਾ ਤੇ ਤੇਰੇ ਬੋਝ ਨੂੰ ਸਦਾ ਲਈ ਹਰ ਕੇ ਜਾਵਾਂਗਾ। ਇੰਨੀ ਆਵਾਜ਼ ਆਉਣ ਦੀ ਦੇਰ ਸੀ ਕਿ ਧਰਤੀ ਦੇ ਉੱਤੇ ਰਹਿਣ ਵਾਲੇ ਜੀਵ ਭਗਤਾਂ ਨੂੰ ਸਮਝ ਪੈ ਗਈ ਕਿ ਗੁਰੂ ਨਾਨਕ ਦੇ ਰੂਪ ਵਿਚ ਰੱਬ ਪ੍ਰਗਟ ਹੋਣ ਵਾਲਾ ਹੈ। ਹੁਣ ਉਸ ਵੇਲੇ ਦੇ ਹਾਲਾਤ ਕੀ ਸਨ?

ਗੁਰੂ ਨਾਨਕ ਸਾਹਿਬ ਨੂੰ ਸੂਰਜ ਨਾਲ ਤੁਲਨਾ ਦਿੱਤੀ ਹੈ। ਕਹਿਣ ਲੱਗੇ ਕਿ ਕਾਲੀ ਪਾਪਾਂ ਦੀ ਰਾਤ ਸੀ। ਪਾਖੰਡ ਦਾ ਚੰਦਰਮਾ ਤੇ ਤਾਰੇ ਟਿਮ-ਟਿਮਾ ਰਹੇ ਸਨ। ਅਨੇਕਾਂ ਭੈੜੇ ਬਿਰਤੀ ਵਾਲੇ ਲੋਕ ਜਿਹੜੇ ਜ਼ੁਲਮ ਕਰਨ ਵਾਲੇ ਹਨ, ਕਾਲੀ ਬੋਲੀ ਰਾਤ ਬਣ ਕੇ ਆਏ ਹਨ। ਚਮਕਦੇ ਤਾਰੇ, ਪਾਖੰਡ ਦੀ ਕਾਲੀ ਰਾਤ ਇਸਨੂੰ ਦੂਰ ਕਰਨ ਲਈ ਗੁਰੂ ਨਾਨਕ ਸਾਹਿਬ ਅੱਜ ਸੂਰਜ ਬਣਕੇ ਆਉਣ ਲੱਗੇ ਹਨ। ਜਦੋਂ ਸੂਰਜ ਚੜ੍ਹਦਾ ਹੈ, ਉਦੋਂ ਖ਼ੁਸ਼ੀ ਕਿਨ੍ਹਾਂ ਨੂੰ ਹੈ ਤੇ ਸੂਰਜ ਚੜ੍ਹਨ ਦੇ ਨਾਲ ਉਦਾਸ ਕੌਣ ਹਨ? ਧੰਨ ਗੁਰੂ ਨਾਨਕ ਸਾਹਿਬ ਇਕ ਸੂਰਜ ਦੀ ਤਰ੍ਹਾਂ ਆਏ ਹਨ ਤੇ ਉਹਨਾਂ ਦੇ ਬਚਨ ਮਾਨੋ ਕਿਰਨਾਂ ਹਨ। ਰੱਬ ਦੇ ਪਿਆਰੇ ਜਨ ਜਿਹੜੇ ਭਗਤੀ ਕਰਨ ਵਾਲੇ ਹਨ, ਉਹ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਕਮਲ ਦੇ ਫੁੱਲ ਹਨ। ਜਿਵੇਂ ਸੂਰਜ ਦੀਆਂ ਕਿਰਨਾਂ ਦੇਖਕੇ ਕਮਲ ਦਾ ਫੁੱਲ ਖਿੜਦਾ ਹੈ, ਮੇਰੇ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਬਚਨਾਂ ਨੂੰ ਸੁਣਕੇ ਜਿਹੜੇ ਕਈ ਸਦੀਆਂ ਦੇ ਉਦਾਸੇ ਲੋਕ ਹਨ, ਉਹਨਾਂ ਦੇ ਚਿੱਤ ਵਿਚ ਖੇੜਾ ਆਇਆ ਹੈ। ਜਿਹੜੇ ਪਾਖੰਡੀ ਹਨ, ਉਹ ਉੱਲੂਆਂ ਦੀ ਤਰ੍ਹਾਂ ਹਨ, ਕਿਉਂਕਿ ਗੁਰੂ ਨਾਨਕ ਸੂਰਜ ਉਹਨਾਂ ਨੂੰ ਭਾਉਂਦਾ ਨਹੀਂ ਪਿਆ ਤੇ ਜਿਹੜੇ ਬਾਬੇ ਨਾਨਕ ਦੇ ਸਿੱਖ ਹਨ, ਉਹ ਤਾਂ ਮਾਨੋ ਚੱਕਵੇ ਦੀ ਤਰ੍ਹਾਂ ਬਣ ਜਾਣਗੇ। ਜਿਵੇਂ ਚੱਕਵਾ ਇਕ ਟੱਕ ਸੂਰਜ ਦੀ ਇੰਤਜ਼ਾਰ ਕਰਦਾ ਹੈ ਤੇ ਸਿੱਖ ਗੁਰੂ ਨਾਨਕ ਸਾਹਿਬ ਨੂੰ ਦੇਖਕੇ ਪ੍ਰਸੰਨ ਹੋਣਗੇ। ਧੰਨ ਗੁਰੂ ਨਾਨਕ ਸਾਹਿਬ ਜੀ ਦੇ ਕੋਲੋਂ ਜਿਹੜੀ ਧੁੱਪ ਨਿਕਲਣੀ ਹੈ, ਉਹ ਪਾਪਾਂ ਨੂੰ ਦੂਰ ਕਰਨ ਵਾਲੀ ਹੈ। ਅਵਿੱਦਿਆ ਦੀ ਨੀਂਦ ਵਿਚੋਂ ਉਠਾਉਣ ਵਾਲੀ ਹੈ। ਗੁਰੂ ਨਾਨਕ ਸਾਹਿਬ ਜੀ ਦੇ ਆਉਣ ਨਾਲ ਜਿਹੜੇ ਲੋਕ ਵਿਕਾਰਾਂ ਵਿਚ ਖਚਤ ਹਨ, ਉਹਨਾਂ ਨੂੰ ਸੁੱਤਿਆਂ ਨੂੰ ਉਠਾਉਣ ਆਏ

ਹਨ ਗੁਰੂ ਨਾਨਕ ਸਾਹਿਬ ਜੀ। ਜਿਹੜੇ ਦੁੱਖ ਪਾਉਂਦੇ ਹਨ, ਉਹਨਾਂ ਦੇ ਦੁੱਖਾਂ ਨੂੰ ਸੁਪਨਾ ਬਣਾ ਕੇ ਦੂਰ ਕਰਨ ਆਉਣ ਲੱਗੇ ਹਨ। ਇਸ ਧਰਤੀ ਨੂੰ ਸਹਾਰਾ ਦੇਣ ਲਈ ਧਰਮ ਦੇ ਰੱਖਿਅਕ, ਧਰਮ ਦੇ ਪ੍ਰਚਾਰਕ ਧੰਨ ਗੁਰੂ ਨਾਨਕ ਸਾਹਿਬ ਇਸ ਸੰਸਾਰ 'ਤੇ ਆਉਣ ਲੱਗੇ ਹਨ। ਕਵੀ ਸੰਤੋਖ ਸਿੰਘ ਕਹਿੰਦੇ ਹਨ ਕਿ ਗੁਰੂ ਨਾਨਕ ਸਾਹਿਬ ਜੀ ਦੇ ਆਉਣ ਦਾ ਕਾਰਨ ਮੈਂ ਤੁਹਾਨੂੰ ਸੰਖੇਪ ਵਿਚ ਦੱਸ ਦਿੱਤਾ ਹੈ। ਆਉਣ ਦਾ ਕਾਰਨ ਕੀ ਹੈ?

*ਚਾਰਿ ਵਰਨ ਚਾਰਿ ਮਜਹਬਾਂ ਜਗਿ ਵਿਚਿ ਹਿੰਦੂ ਮੁਸਲਮਾਣੇ।*
*ਖੁਦੀ ਬਖੀਲਿ ਤਕਬਰੀ ਖਿੰਚੋਤਾਣਿ ਕਰੇਨਿ ਧਿਙਾਣੇ।*
*ਗੰਗ ਬਨਾਰਸਿ ਹਿੰਦੂਆਂ ਮਕਾ ਕਾਬਾ ਮੁਸਲਮਾਣੇ।*
*ਸੁੰਨਤਿ ਮੁਸਲਮਾਣ ਦੀ ਤਿਲਕ ਜੰਞੂ ਹਿੰਦੂ ਲੁਭਾਣੇ।*
*ਰਾਮ ਰਹੀਮ ਕਹਾਇਦੇ ਇਕੁ ਨਾਮੁ ਦੁਇ ਰਾਹ ਭੁਲਾਣੇ।*
*ਬੇਦ ਕਤੇਬ ਭੁਲਾਇ ਕੈ ਮੋਹੇ ਲਾਲਚ ਦੁਨੀ ਸੈਤਾਣੇ।*
*ਸਚੁ ਕਿਨਾਰੇ ਰਹਿ ਗਇਆ ਖਹਿ ਮਰਦੇ ਬਾਮ੍ਹਣਿ ਮਉਲਾਣੇ।*
*ਸਿਰੋ ਨ ਮਿਟੇ ਆਵਣਿ ਜਾਣੇ॥ ੨੧॥*

(ਵਾਰ ੧, ਪਉੜੀ ੨੧)

ਜਦੋਂ ਇਹਨਾਂ ਨੇ ਪੁਕਾਰ ਕੀਤੀ ਤਾਂ ਇਸ ਮਾਨਵਤਾ ਦੇ ਭਾਰ ਨੂੰ ਹਰਨ ਲਈ, ਨਾਮ ਕੀਰਤਨ ਦੀ ਵਰਖਾ ਕਰਨ ਲਈ, ਨਾਮ ਦੀਆਂ ਦਾਤਾਂ ਵੰਡਣ ਲਈ ਆ ਰਹੇ ਹਨ।

ਇਸ ਵੇਲੇ ਭਾਈ ਬਾਲਾ ਜੀ ਗੁਰੂ ਅੰਗਦ ਸਾਹਿਬ ਨੂੰ ਸੁਣਾ ਰਹੇ ਹਨ ਤੇ ਕਹਿੰਦੇ ਹਨ ਕਿ ਹੇ ਧੰਨ ਗੁਰੂ ਅੰਗਦ ਦੇਵ ਸੱਚੇ ਪਾਤਿਸ਼ਾਹ ਜੀ ! ਆਉ ਮੈਂ ਹੁਣ ਤੁਹਾਨੂੰ ਸੁਣਾਵਾਂ ਗੁਰੂ ਨਾਨਕ ਸਾਹਿਬ ਜੀ ਦੇ ਆਗਮਨ ਦੀ ਕਥਾ। ਇਸ ਧਰਤੀ 'ਤੇ ਗੁਰੂ ਨਾਨਕ ਸਾਹਿਬ ਪ੍ਰਗਟ ਹੋਏ ਹਨ। ਉਸਦੇ ਲਈ ਸ਼ਬਦ ਵਰਤਿਆ ਹੈ ਬਾਰਦੇਸ਼। ਕੁਦਰਤ ਨੇ ਪਹਿਲਾਂ ਹੀ ਉਸ ਹਵਾ ਵਿਚ ਸੁਗੰਧੀ ਘੋਲ ਦਿੱਤੀ। ਚਾਰ ਚੁਫੇਰੇ ਮਹਿਕ ਆਉਂਦੀ ਹੈ ਤੇ ਹਰ ਕੋਈ ਸੋਚਦਾ ਹੈ ਕਿ ਇਹ ਮਹਿਕ ਕਿਥੋਂ ਆਉਂਦੀ ਹੈ? ਬੱਦਲ ਪਾਣੀ ਭਰ ਭਰ ਕੇ ਲਿਆਏ। ਕਹਿੰਦੇ ਹਨ ਕਿ ਇੰਨੀ ਬਰਸਾਤ ਪਹਿਲਾਂ ਕਦੀ ਨਹੀਂ ਹੋਈ ਸੀ, ਜਿੰਨੀ ਬਰਸਾਤ ਐਤਕੀਂ ਤਲਵੰਡੀ ਦੀਆਂ ਗਲੀਆਂ ਵਿਚ ਬਾਬੇ ਨਾਨਕ ਦੇ ਆਉਣ ਤੋਂ ਪਹਿਲਾਂ ਹੋਈ। ਬੱਦਲ ਭਰ ਭਰ ਕੇ ਆਏ। ਪਾਣੀ, ਗਲੀਆਂ ਦਾ ਸਾਰਾ ਕੂੜਾ ਹੂੰਝ ਕੇ ਲੈ ਗਿਆ ਹੈ। ਫੁੱਲਾਂ ਦੇ ਅੰਦਰ ਰੱਸ ਭਰੇ ਗਏ, ਫਲ ਰੱਸ ਨਾਲ ਭਰੇ ਗਏ। ਕਹਿੰਦੇ ਹਨ, ਮਾਨੋ ਅੱਜ ਸਾਰੀ ਬਨਸਪਤੀ ਮੋਹਲ ਗਈ ਹੈ। ਬਨਸਪਤੀ ਝੁੱਲਦੀ ਪਈ ਹੈ। ਹਵਾ ਠੰਢੀ ਮਹਿਕ ਬਿਖੇਰਦੀ ਹੈ। ਉਹਨਾਂ ਫਲਾਂ ਦੇ ਵਿਚ ਅੰਮ੍ਰਿਤ ਭਰਿਆ ਗਿਆ। ਸ਼ਹਿਦ ਭਰਿਆ ਗਿਆ।

ਇਹਨਾਂ ਦਿਨਾਂ ਵਿਚ ਦੌਲਤਾਂ ਦਾਈ ਕਈ ਦਿਨਾਂ ਤੋਂ ਇਹਨਾਂ ਦੇ ਘਰ ਫੇਰਾ ਪਾਉਂਦੀ

ਹੈ। ਆਉਂਦੀ ਹੈ ਤੇ ਮਾਂ ਤ੍ਰਿਪਤਾ ਦੇ ਚਰਨ ਘੁੱਟ ਕੇ, ਸੇਵਾ ਕਰਕੇ ਚਲੀ ਜਾਂਦੀ ਹੈ। ਅੱਜ ਦੌਲਤਾਂ ਦਾਈ ਕੁਝ ਦਿਨ ਪਹਿਲਾਂ ਆਈ ਹੈ ਤੇ ਆ ਕੇ ਕਹਿਣ ਲੱਗੀ – ਬਾਬਾ ਕਾਲੂ ! ਮੈਂ ਅੱਜ ਤੇਰੇ ਕੋਲੋਂ ਕੁਝ ਮੰਗਣ ਆਈ ਹਾਂ। ਕਹਿਣ ਲੱਗੇ – ਦੌਲਤਾਂ, ਤੂੰ ਮੰਗ ਤਾਂ ਸਹੀ। ਬੇਬੇ ਨਾਨਕੀ ਜਿਸ ਦੀ ਉਮਰ 5 ਸਾਲ ਦੀ ਹੈ, ਜਿਸ ਭੈਣ ਦਾ ਉਹ ਵੀਰ ਆ ਰਿਹਾ ਹੈ, ਜਿਸ ਵੀਰ ਨੂੰ ਜਗਤ ਜਲੰਦੇ ਦੇ ਤੋਰਨ ਲਈ ਆਪਣੇ ਹੱਥਾਂ ਨਾਲ ਇਸ ਬੇਬੇ ਨੇ ਰਬਾਬ ਫੜਾਉਣੀ ਹੈ। ਜਿਸ ਵੀਰ ਨੂੰ ਬੇਬੇ ਨਾਨਕੀ ਨੇ ਇਕੋ ਗੱਲ ਕਹਿਣੀ ਹੈ ਕਿ ਵੀਰਾ ! ਮੈਨੂੰ ਚਰਨਾਂ ਵਿਚ ਝੁੱਕ ਲੈਣ ਦਿਆ ਕਰ। ਠੀਕ ਹੈ ਅਸੀਂ ਇਕ ਕੁੱਖ ਤੋਂ ਜਨਮੇਂ ਹਾਂ ਪਰ ਤੂੰ ਮੇਰਾ ਮੁਰਸ਼ਦ ਹੈਂ ਤੇ ਮੈਂ ਤੇਰੀ ਸਿੱਖ ਹਾਂ। ਬੇਬੇ ਨਾਨਕੀ ਪੰਜ ਸਾਲ ਦੀ ਉਮਰ ਅੱਜ ਵਿਹੜੇ ਵਿਚ ਨਾਲ ਤੁਰੀ ਫਿਰਦੀ ਹੈ। ਮਨ ਵਿਚ ਚਾਉ ਹੈ। ਦੌਲਤਾਂ ਆ ਕੇ ਕਹਿੰਦੀ ਹੈ ਕਿ ਬਾਬਾ ਕਾਲੂ, ਦੇਖੀਂ ਹੁਣ ਹੱਥ ਸੰਕੋਚੀਂ ਨਾ। ਹੱਸ ਕੇ ਕਹਿਣ ਲੱਗੇ – ਦੌਲਤਾਂ ਦੱਸ। ਕਹਿੰਦੀ ਹੈ ਸਿਆਲ ਦੇ ਦਿਨ ਆ ਗਏ ਹਨ, ਸੱਚ ਜਾਣੀ, ਐਤਕੀਂ ਸਿਆਲ ਵਿਚ ਕਣਕ ਪਹਿਲਾਂ ਹੀ ਮੁੱਕ ਗਈ ਹੈ ਤੇ ਮੈਂ ਤੈਨੂੰ ਕਹਿਣ ਆਈ ਹਾਂ ਕਿ ਜੇ ਪ੍ਰਮਾਤਮਾ ਨੇ ਤੈਨੂੰ ਪੁੱਤਰ ਦਿੱਤਾ ਤਾਂ ਮੈਨੂੰ ਚਾਰ ਮਣ ਦਾਣੇ ਦੇਈਂ। ਮੇਰੀ ਗ਼ਰੀਬਣੀ ਦੇ ਬੱਚੇ ਸਿਆਲ ਵਿਚ ਰੱਜ ਕੇ ਰੋਟੀ ਖਾ ਲੈਣਗੇ। ਘਰ ਵਿਚ ਬਿਸਤਰਾ ਕੋਈ ਨਹੀਂ। ਇਕ ਕ੍ਰਿਪਾ ਕਰੀਂ। ਰੱਬ ਨੇ ਤੈਨੂੰ ਪੁੱਤਰ ਦਿੱਤਾ ਤਾਂ ਮੈਨੂੰ ਗਰਮ ਬਿਸਤਰਾ ਲਿਆ ਦੇਈਂ। ਮੇਰੀ ਬੁੱਢੀ ਦੇ ਦਿਨ ਸੌਖੇ ਨਿਕਲ ਜਾਣਗੇ। ਚਾਰ ਟਕੇ ਦੇ ਦੇਈਂ। ਮੇਰੇ ਘਰ ਦੇ ਅੰਦਰ ਚਾਰ ਦਿਨ ਰੋਟੀ ਚੱਲ ਜਾਏਗੀ।

ਦੌਲਤਾਂ, ਤੂੰ ਕੀ ਮੰਗਣ ਆ ਗਈ ਹੈਂ? ਦਾਣੇ ਮੰਗਦੀ ਹੈਂ, ਪੈਸੇ ਮੰਗਦੀ ਹੈਂ, ਤੂੰ ਬਸਤਰ ਮੰਗਦੀ ਹੈਂ, ਤੂੰ ਇਸ ਸੰਸਾਰ ਦੀ ਪਹਿਲਾਂ ਹੀ ਭਾਗਾਂ ਵਾਲੀ ਇਸਤਰੀ ਹੈਂ। ਮਾਂ ਨੂੰ ਪੁੱਤਰ ਦੀ ਝਲਕ ਬਾਅਦ ਵਿਚ ਮਿਲਣੀ ਹੈ ਤੇ ਭਾਗਾਂ ਵਾਲੀਏ ! ਤੂੰ ਇਹ ਨਾ ਮੰਗ ਕਿਉਂਕਿ ਗੁਰੂ ਨਾਨਕ ਦਾ ਨੂਰੀ ਮੁਖੜਾ ਤੇ ਪਹਿਲੀ ਨਜ਼ਰ ਬਾਬੇ ਨਾਨਕ ਦੀ ਤੇਰੇ ਉੱਤੇ ਪੈਣੀ ਹੈ। ਤੇਰੇ ਉੱਤੇ ਗੁਰੂ ਨਾਨਕ ਦੀਆਂ ਰਹਿਮਤਾਂ ਬਰਸਨੀਆਂ ਹਨ।

ਘਰ ਵਿਚ ਆਈ, ਆ ਕੇ ਮਾਤਾ ਤ੍ਰਿਪਤਾ ਦੇ ਚਰਨਾਂ ਵਿਚ ਮੱਥਾ ਟੇਕਿਆ ਹੈ। ਕਹਿੰਦੇ ਹਨ ਕਿ ਸਾਰੇ ਬੰਦੇ ਅੰਦਰੋਂ ਟਿੱਕ ਗਏ। ਧੰਨ ਗੁਰੂ ਨਾਨਕ ਸਾਹਿਬ ਜੀ ਦੇ ਆਉਣ ਤੋਂ ਪਹਿਲਾਂ ਸਾਰੀ ਤਲਵੰਡੀ ਅੱਜ ਸ਼ਾਂਤ ਹੈ। ਅੰਮ੍ਰਿਤ ਵੇਲਾ ਆਉਣ ਲੱਗਾ ਹੈ। ਕੀ ਜੜ੍ਹ ਤੇ ਕੀ ਚੇਤੰਨ, ਸਾਰੇ ਪੂਰਨ ਤੌਰ 'ਤੇ ਅੱਜ ਟਿੱਕ ਗਏ ਹਨ।

ਕਹਿੰਦੇ ਹਨ ਕਿ ਇਹ ਰਹਿਮਤਾਂ ਬਰਸਦੀਆਂ ਬਰਸਦੀਆਂ ਦਸ ਮਹੀਨੇ ਦੇ ਕਰੀਬ, ਨੌਂ ਮਹੀਨੇ ਤੋਂ ਕੁਝ ਦਿਨ ਵੱਧ ਹੋਏ ਹਨ ਤੇ ਸਰਦੀ ਦੀ ਰੁੱਤ ਸ਼ੁਰੂ ਹੋ ਗਈ ਹੈ। ਕੱਤੇ ਦਾ ਮਹੀਨਾ ਆ ਗਿਆ ਹੈ। ਮੱਸਿਆ ਦੀ ਕਾਲੀ ਰਾਤ ਨਹੀਂ, ਪੂਰਨਮਾਸ਼ੀ ਦੀ ਰਾਤ ਆਈ ਹੈ। ਸਾਰਾ ਆਸਮਾਨ ਅੱਜ ਸਾਫ਼ ਹੈ। ਬੱਦਲ ਚੱਲੇ ਗਏ। ਮਾਨੋ ਅੱਜ ਤਾਰੇ ਚੰਦਰਮਾ ਸਾਰੇ ਕਹਿੰਦੇ ਪਏ ਹਨ ਕਿ ਬੱਦਲੋ ! ਅੱਜ ਕ੍ਰਿਪਾ ਕਰਕੇ ਸਾਡੇ ਅੱਗੇ ਨਾ ਆਇਉ, ਕਿਉਂਕਿ ਸਾਨੂੰ ਸਹਾਰਾ

ਦੇਣ ਵਾਲੇ ਦੇ ਅੱਜ ਦੀਦਾਰ ਕਰ ਲੈਣ ਦਿਉ। ਬੱਦਲ ਖ਼ਾਲੀ ਹੋ ਕੇ ਬਿਲਕੁਲ ਚਲੇ ਗਏ ਤੇ ਇਸ ਤਰ੍ਹਾਂ ਚਲੇ ਗਏ ਜਿਵੇਂ ਸਤਿਸੰਗਤ ਕਰਨ ਦੇ ਨਾਲ ਮਾਨੋ ਕਲੇਸ਼ ਚਲੇ ਗਏ ਹਨ। ਕਹਿੰਦੇ ਹਨ ਕਿ ਹੁਣ ਅੱਜ ਉਹ ਦਿਨ ਚੜ੍ਹਿਆ ਹੈ। ਰਾਤ ਆਉਣੀ ਸੀ। ਕਹਿੰਦੇ ਹਨ ਕੱਤਕ ਦੀ ਪੂਰਨਮਾਸ਼ੀ ਵਾਲਾ ਦਿਨ ਚੜ੍ਹ ਗਿਆ। ਅੱਜ ਬਾਬੇ ਕਾਲੂ ਦੇ ਘਰ ਅੰਦਰ ਰੌਣਕਾਂ ਹਨ। ਦੌਲਤਾਂ ਦਾਈ ਆਈ ਹੋਈ ਹੈ। ਬਾਬਾ ਕਾਲੂ ਪੈਸਿਆਂ ਦੀ ਥਾਲੀ ਭਰ ਕੇ ਬੈਠਾ ਹੈ। ਮੰਗਤਿਆਂ ਦੀਆਂ ਕਤਾਰਾਂ ਲੱਗੀਆਂ ਹਨ। ਬਾਬਾ ਕਾਲੂ ਜੀ ਬਾਹਰ ਬੈਠੇ ਹਨ ਤੇ ਅੰਦਰ ਦੌਲਤਾਂ ਦਾਈ ਪਹੁੰਚੀ ਹੈ। ਬੇਬੇ ਨਾਨਕੀ ਜੀ, ਬਾਬਾ ਕਾਲੂ ਜੀ ਬਾਹਰ ਬੈਠੇ ਹਨ, ਅੰਦਰ ਘਰ ਦੀਆਂ ਦਾਸੀਆਂ ਪਹੁੰਚੀਆਂ ਹਨ ਤੇ ਸੰਮਤ 1526 ਅੰਮ੍ਰਿਤ ਵੇਲਾ ਹੋਇਆ ਹੈ। ਜਿਹੜੇ ਅੱਠ ਦੀਵੇ ਬੱਲਦੇ ਪਏ ਸਨ, ਗੁਰੂ ਨਾਨਕ ਸਾਹਿਬ ਜੀ ਦਾ ਪ੍ਰਕਾਸ਼ ਹੋਇਆ, ਉਹਨਾਂ ਦੇ ਪ੍ਰਕਾਸ਼ ਨਾਲ ਅੱਠਾਂ ਦੀਵਿਆਂ ਦੀ ਰੌਸ਼ਨੀ ਮੱਧਮ ਹੋ ਗਈ ਹੈ। ਇਹਨਾਂ ਦੇ ਆਗਮਨ ਤੋਂ ਪਹਿਲਾਂ ਸਾਰੀ ਤਲਵੰਡੀ ਦਾ ਮਾਹੌਲ ਬਿਲਕੁਲ ਸ਼ਾਂਤ ਸੀ। ਪੂਰਨ ਤੌਰ 'ਤੇ ਟਿਕਾਅ ਸੀ।

ਧੰਨ ਗੁਰੂ ਨਾਨਕ ਸਾਹਿਬ ਜੀ ਦੀ ਜਦੋਂ ਆਮਦ ਹੋਈ ਤੇ ਸਭ ਤੋਂ ਪਹਿਲਾਂ ਦੀਦਾਰ ਉਸ ਮੁਸਲਮਾਨ ਔਰਤ ਦੌਲਤਾਂ ਦਾਈ ਨੂੰ ਹੋਇਆ ਤੇ ਦੌਲਤਾਂ ਦਾਈ ਜਦੋਂ ਗੁਰੂ ਨਾਨਕ ਸਾਹਿਬ ਜੀ ਦੇ ਦਰਸ਼ਨ ਕਰਦੀ ਹੈ ਤਾਂ ਉਸਨੂੰ ਅੱਗੇ ਕੀ ਪ੍ਰਤੀਤ ਹੋਇਆ ਹੈ? ਕਹਿੰਦੇ ਹਨ ਕਿ ਅੰਮ੍ਰਿਤ ਵੇਲੇ ਜਿੰਨੇ ਵੀ ਲੋਕ ਜਾਗਦੇ ਪਏ ਸਨ, ਕੋਈ ਵੀ ਜਿੱਥੇ ਬੈਠਾ ਸੀ, ਅਚਨਚੇਤ ਗੁਰੂ ਨਾਨਕ ਸਾਹਿਬ ਜੀ ਦੇ ਆਉਣ ਦੇ ਨਾਲ ਸਾਰਿਆਂ ਦੇ ਮਨ ਵਿਚ ਇਕੋ ਦਮ ਚਾਅ ਆ ਗਿਆ। ਕਿਉਂ ਚਾਅ ਆਇਆ? ਕਿਉਂਕਿ ਚਾਅ ਵੰਡਣ ਵਾਲਾ ਸਾਈਂ ਆ ਪਹੁੰਚਿਆ ਹੈ। ਕਹਿੰਦੇ ਹਨ ਕਿ ਗੁਪਤ ਪ੍ਰਗਟ ਜਿੰਨੀਆਂ ਵੀ ਰੂਹਾਂ ਸਨ, ਇਸ ਦਾ ਭਾਵ ਅਵਗਤ ਰੂਹਾਂ ਨਹੀਂ, ਦੇਵ ਲੋਕ ਵਿਚ ਜਿਹੜੇ ਬੈਠੇ ਹੋਏ ਹਨ, ਉਹ ਵੀ ਧੰਨ ਗੁਰੂ ਨਾਨਕ ਸਾਹਿਬ ਜੀ ਦੀ ਆਮਦ 'ਤੇ ਮਾਨੋ ਫੁੱਲਾਂ ਦੀ ਵਰਖਾ ਕਰਦੇ ਹਨ। ਉਹਨਾਂ ਨੇ ਆਪਣੇ ਹੱਥਾਂ ਵਿਚ ਸੰਖ ਫੜੇ ਤੇ ਧੰਨ ਗੁਰੂ ਨਾਨਕ ਸਾਹਿਬ ਸੱਚੇ ਪਾਤਿਸ਼ਾਹ ਜੀ ਜੈ ਜੈ ਕਾਰ ਕਰਨ ਲੱਗੇ।

ਕਹਿੰਦੇ ਹਨ ਕਿ ਉਸ ਦਾਈ ਨੇ ਗੁਰੂ ਨਾਨਕ ਸਾਹਿਬ ਦੇ ਪਹਿਲੇ ਦੀਦਾਰ ਪਾਏ ਹਨ। ਗੁਰੂ ਨਾਨਕ ਸਾਹਿਬ ਉਸ ਔਰਤ ਵੱਲ ਦੇਖਕੇ ਮੁਸਕਰਾਏ ਹਨ। ਧੰਨ ਗੁਰੂ ਨਾਨਕ ਸਾਹਿਬ ਜੀ ਦੇ ਪ੍ਰਕਾਸ਼ ਦੇ ਨਾਲ ਅੱਠ ਦੀਵੇ ਜਿਹੜੇ ਬੱਲਦੇ ਸਨ, ਉਸੇ ਵੇਲੇ ਉਹ ਮੱਧਮ ਹੋ ਗਏ ਹਨ, ਕਿਉਂਕਿ ਜਿੱਥੇ ਗੁਰੂ ਦਾ ਪ੍ਰਕਾਸ਼ ਆ ਜਾਏ, ਉਥੇ ਕਰੋੜਾਂ ਸੂਰਜਾਂ ਦਾ ਪ੍ਰਕਾਸ਼ ਵੀ ਮੱਧਮ ਪੈ ਜਾਂਦਾ ਹੈ। ਦਰਸ਼ਨ ਕਰਨ ਦੀ ਦੇਰ ਸੀ ਕਿ ਇਕੋ ਦੱਮ ਦੌਲਤਾਂ ਦਾਈ ਦੀ ਬਿਰਤੀ ਬਦਲ ਗਈ। ਗੁਰੂ ਨਾਨਕ ਸਾਹਿਬ ਮੁਸਕੁਰਾਏ ਹਨ ਅਤੇ ਦੌਲਤਾਂ ਦਾਈ ਦੀਆਂ ਅੱਖਾਂ ਵਿਚ ਨੀਰ ਆ ਗਿਆ। ਅਸਲ ਵਿਚ ਉਹ ਨੀਰ, ਉਹ ਪਾਣੀ ਦੁੱਖ ਦਾ ਨਹੀਂ, ਅੰਦਰ ਦੀ ਪੀੜਾ ਦਾ ਨਹੀਂ। ਗੁਰੂ ਨਾਨਕ ਸਾਹਿਬ ਦਾ ਮੁਸਕੁਰਾਉਣਾ ਤੇ ਦੌਲਤਾਂ ਦੀਆਂ ਅੱਖਾਂ ਭਰ ਆਉਣੀਆਂ, ਇਸ ਦਾ ਭਾਵ ਇਹ ਸੀ ਕਿ ਹੇ ਮੇਰੇ ਪ੍ਰਮਾਤਮਾ ! ਮੈਨੂੰ ਇਸ ਕਰਕੇ ਤੂੰ ਜਿਊਂਦਾ ਰੱਖਿਆ ਸੀ ਕਿ ਅੱਜ ਇਹੋ ਜਿਹੀ ਜੋਤ ਆਈ ਹੈ, ਜਿਸਦੇ ਦਰਸ਼ਨ ਕਰਕੇ ਅੰਦਰ ਦੀ ਭੁੱਖ ਹੀ ਮਰ ਗਈ।

ਦੌਲਤਾਂ ਦਾਈ ਨੇ ਜਦੋਂ ਗੁਰੂ ਨਾਨਕ ਸਾਹਿਬ ਜੀ ਦੀ ਮੁਸਕੁਰਾਹਟ ਨੂੰ ਦੇਖਿਆ ਤਾਂ ਮਨ ਵਿਚ ਸੋਚੀਂ ਪੈ ਗਈ ਕਿ ਇਹਨਾਂ ਹੱਥਾਂ ਨਾਲ ਪਤਾ ਨਹੀਂ ਕਿੰਨੇ-ਕੁ ਬੱਚਿਆਂ ਨੇ ਜਨਮ ਲਿਆ ਹੈ, ਪਰ ਅੱਜ ਤੱਕ ਇਸ ਤਰ੍ਹਾਂ ਕੋਈ ਮੁਸਕੁਰਾਇਆ ਨਹੀਂ। ਜਿੰਨੇ ਵੀ ਬੱਚੇ ਜਨਮ ਲੈਂਦੇ ਰਹੇ ਹਨ, ਉਹ ਜਨਮ ਵੇਲੇ ਰੋਂਦੇ ਹਨ, ਪਰ ਗੁਰੂ ਨਾਨਕ ਸਾਹਿਬ ਤਾਂ ਮੁਸਕੁਰਾਏ ਹਨ। ਹਰ ਬੱਚਾ ਜਨਮ ਲੈਣ ਲੱਗਿਆਂ ਰੋਂਦਾ ਹੈ। ਉਹ ਇਸ ਕਰਕੇ ਰੋਂਦਾ ਹੈ ਕਿ ਰੱਬ ਨਾਲੋਂ ਟੁੱਟੀ ਹੋਈ ਸੁਰਤ ਪਤਾ ਨਹੀਂ ਪਰਤ ਕੇ ਜੁੜਨੀ ਹੈ ਕਿ ਨਹੀਂ। ਗੁਰੂ ਨਾਨਕ ਸਾਹਿਬ ਤਾਂ ਹੱਸੇ ਹਨ, ਕਿਉਂਕਿ ਕਰੋੜਾਂ ਜਨਮਾਂ ਦੇ ਅੱਥਰੂ ਪੂੰਝਣ ਵਾਲਾ ਮੇਰਾ ਗੁਰੂ ਨਾਨਕ ਸਾਹਿਬ ਆ ਗਿਆ ਹੈ।

ਕਹਿੰਦੇ ਹਨ ਕਿ ਇਸ ਦੌਲਤਾਂ ਨੂੰ ਸਮਝ ਕੋਈ ਨਹੀਂ ਪੈਂਦੀ ਤੇ ਇਹ ਕਵੀ ਜੀ ਕਹਿ ਰਹੇ ਹਨ ਕਿ ਹੇ ਦੌਲਤਾਂ ! ਤੇਰੇ ਕੋਲ ਮੱਤ ਹੈ, ਤੈਨੂੰ ਪਤਾ ਹੋਣਾ ਚਾਹੀਦਾ ਹੈ, ਬਾਕੀ ਬਾਲਕ ਸੁਰਤ ਟੁੱਟੇ ਤਾਂ ਰੋਂਦੇ ਹਨ, ਜਨਮ ਮਰਨ ਦੀ ਪੀੜਾ ਕਰਕੇ ਰੋਂਦੇ ਹਨ, ਪਰ ਮੇਰੇ ਗੁਰੂ ਨਾਨਕ ਨੂੰ ਜਨਮ ਮਰਨ ਦੀ ਪੀੜਾ ਨਹੀਂ। ਇਸ ਦੀ ਲਿਵ ਟੁੱਟਣੀ ਨਹੀਂ। ਇਹ ਤਾਂ ਸੰਸਾਰ ਨੂੰ ਹਾਸੇ ਵੰਡਣ ਲਈ ਪਹੁੰਚੇ ਹਨ। ਅਜੇ ਦੌਲਤਾਂ ਦਾਈ ਅੰਦਰ ਹੀ ਟਿੱਕੀ ਹੈ ਗੁਰੂ ਨਾਨਕ ਸਾਹਿਬ ਦੇ ਦਰਸ਼ਨ ਕਰਕੇ ਤੇ ਬਾਹਰੋਂ ਇਕ ਦਾਸੀ ਆ ਪਹੁੰਚੀ। ਬੇਬੇ ਨਾਨਕੀ ਉਂਗਲ ਫੜ ਕੇ ਬਾਬਾ ਕਾਲੂ ਦੀ ਬਾਹਰ ਬੈਠੇ ਹਨ। ਉਸ ਭੈਣ ਦੇ ਅੰਦਰ ਦੀਆਂ ਇਹ ਪੂਰਬਲੀਆਂ ਖੇਡਾਂ ਹਨ। ਅੰਦਰ ਕਿੰਨੀ-ਕੁ ਖ਼ੁਸ਼ੀ ਹੈ ਜਿਸਨੂੰ ਲੋਕ ਵੀਰ ਕਹਿੰਦੇ ਹਨ, ਭੈਣ ਵੀ ਕਹਿੰਦੀ ਹੈ, ਉਸ ਬੇਬੇ ਨੇ ਇਸ ਗੁਰੂ ਨਾਨਕ ਸਾਹਿਬ ਨੂੰ ਆਪਣਾ ਵੀਰ ਕਹਿਣਾ ਹੈ।

ਸਾਰੀ ਜ਼ਿੰਦਗੀ ਬੇਬੇ ਨੇ ਕੁਝ ਨਹੀਂ ਮੰਗਿਆ। ਕਵੀ ਸੰਤੋਖ ਸਿੰਘ ਕਹਿੰਦੇ ਹਨ ਕਿ ਆਉ ਦੇਖੋ ਅੱਜ ਰਾਵੀ ਦੇ ਪਾਣੀ ਨੂੰ। ਰਾਵੀ ਦਾ ਪਾਣੀ ਉਛਾਲੇ ਮਾਰਦਾ ਹੈ ਤੇ ਲੋਕ ਕਹਿਣਗੇ ਕਿ ਸ਼ਾਇਦ ਰਾਵੀ ਭਟਕ ਗਈ ਹੈ। ਕਹਿਣ ਲੱਗੇ ਨਹੀਂ, ਦੁਨੀਆਂ ਦੇ ਲੋਕੋ ! ਜਿਸ ਧਰਤੀ 'ਤੇ ਮੇਰੇ ਗੁਰੂ ਨਾਨਕ ਸਾਹਿਬ ਨੇ ਆਉਣਾ ਹੈ, ਇਹ ਰਾਵੀ ਦਾ ਪਾਣੀ ਪੱਖਾ ਬਣ ਕੇ ਮੇਰੇ ਬਾਬੇ ਨਾਨਕ ਦੀ ਧਰਤੀ ਨੂੰ ਹਵਾ ਪਿਆ ਦਿੰਦਾ ਹੈ। ਇਸ ਪਾਸੇ ਰਾਵੀ ਦਾ ਪਾਣੀ ਪੱਖਾ ਪਿਆ ਝੱਲਦਾ ਹੈ ਤੇ ਬਾਰਦੇਸ਼ ਇਸ ਇਲਾਕੇ ਦੇ ਦੂਜੇ ਪਾਸੇ ਚਨਾਬ ਦਾ ਪਾਣੀ ਹੈ। ਇਹ ਵਿਚ ਦਾ ਇਲਾਕਾ ਹੈ ਮੇਰੇ ਗੁਰੂ ਨਾਨਕ ਸਾਹਿਬ ਦਾ। ਚਨਾਬ ਦੇ ਪਾਣੀ ਦੀਆਂ ਸੁੰਦਰ ਲਹਿਰਾਂ ਉੱਪਰ ਉੱਠੀਆਂ ਹਨ। ਇਹ ਚਨਾਬ ਦਾ ਪਾਣੀ ਜਦੋਂ ਉਛਾਲੇ ਮਾਰ ਕੇ ਉੱਪਰ ਆਉਂਦਾ ਹੈ ਤਾਂ ਕਵੀ ਜੀ ਕਹਿੰਦੇ ਹਨ ਕਿ ਅਸਲ ਵਿਚ ਇਹ ਪਾਣੀ ਨਹੀਂ, ਇਹ ਤਾਂ ਮੇਰੇ ਗੁਰੂ ਨਾਨਕ ਜੀ ਦੀ ਤਲਵੰਡੀ ਨੂੰ ਚੌਰ ਕਰਨ ਆਉਂਦਾ ਪਿਆ ਹੈ। ਉਸ ਵੇਲੇ ਇਲਾਕਾ ਇੰਨਾ ਕੁ ਜ਼ਰਖ਼ੇਜ਼ ਸੀ ਕਿ ਚਾਰ ਚੁਫੇਰੇ ਹਰਿਆਵਲ ਹੀ ਹਰਿਆਵਲ ਹੈ। ਅਜੇ ਕੁਝ ਦਿਨ ਪਹਿਲਾਂ ਹੀ ਜਿਹੜੇ ਛੋਨੇ ਦੇ ਖੇਤ ਹਨ, ਇਹ ਵੀ ਐਤਕੀਂ ਬਹੁਤ ਭਰਵੀਂ ਫ਼ਸਲ ਦੇਣਗੇ। ਇਸੇ ਇਲਾਕੇ ਦੇ ਵਿਚ ਇਕ ਪਿੰਡ ਹੈ ਜਿਸਦਾ ਨਾਮ ਹੈ ਤਲਵੰਡੀ। ਕਹਿੰਦੇ ਹਨ ਇਸ ਤਲਵੰਡੀ ਵਿਚ ਚਾਰ ਵਰਨਾਂ ਦੇ ਲੋਕ ਰਹਿੰਦੇ ਹਨ। ਜਿਸ ਵੇਲੇ ਧੰਨ ਗੁਰੂ ਨਾਨਕ ਸਾਹਿਬ ਆਏ ਹਨ, ਉਸ ਵੇਲੇ ਇਸ

ਤਲਵੰਡੀ ਦੇ ਚਾਰ-ਚੁਫੇਰੇ ਸੋਹਣੇ ਬਾਗ਼ ਸਨ। ਥਾਂ-ਥਾਂ ਫੁੱਲ ਖਿੜੇ ਸਨ। ਫੁੱਲਾਂ ਦੀ ਮਹਿਕ ਲੋਕਾਂ ਦੇ ਘਰ ਘਰ ਵਿਚ ਪਹੁੰਚਦੀ ਸੀ। ਇਸ ਤਲਵੰਡੀ ਦੇ ਵਿਚ ਉੱਚਾ ਸਾਰਾ ਕਿਲ੍ਹਾ ਹੈ ਤੇ ਕਹਿੰਦੇ ਹਨ ਕਿ ਇਹ ਕਿਲ੍ਹਾ ਪਹਾੜ ਦੀ ਉਚਾਈ ਦੇ ਨਾਲ ਮੁਕਾਬਲਾ ਕਰ ਰਿਹਾ ਹੈ। ਇੱਧਰ ਦੂਜੇ ਪਾਸੇ ਉੱਚੀਆਂ ਉੱਚੀਆਂ ਅਟਾਰੀਆਂ ਵਾਲੇ ਘਰ ਹਨ ਤੇ ਬੱਦਲ ਉੱਪਰੋਂ ਲੰਘ ਕੇ ਜਾਂਦੇ ਪਏ ਹਨ। ਅੱਜ ਅਟਾਰੀਆਂ ਬੱਦਲਾਂ ਨੂੰ ਰੋਕ ਕੇ ਕਹਿੰਦੀਆਂ ਹਨ ਕਿ ਅੱਗੇ ਨਾ ਵੱਧੋ। ਸਾਡੀ ਇਸ ਧਰਤੀ ਦਾ ਸੁਆਮੀ ਆ ਰਿਹਾ ਹੈ। ਇੰਨੀ ਕੁ ਵਰਖਾ ਕਰੋ ਕਿ ਇਸ ਤਲਵੰਡੀ ਨੂੰ ਧੋ ਕੇ ਲਿਸ਼ਕਾ ਦਿਉ। ਇਸੇ ਤਲਵੰਡੀ ਦੇ ਵਿਚ ਬੜੇ ਸੋਹਣੇ ਘਰ ਹਨ, ਜਿਨ੍ਹਾਂ ਘਰਾਂ ਦੀ ਸ਼ੋਭਾ ਬੇਅੰਤ ਸੋਹਣੀ ਹੈ। ਇਸ ਤਲਵੰਡੀ ਦੇ ਵਿਚ ਥਾਂ-ਥਾਂ 'ਤੇ ਦੁਕਾਨਾਂ ਹਨ, ਜਿਹੜੀਆਂ ਦੁਕਾਨਾਂ ਵਸਤੂਆਂ ਨਾਲ ਭਰੀਆਂ ਹੋਈਆਂ ਹਨ। ਦੁਨੀਆਂ ਦੇ ਲੋਕੋ ! ਮੇਰੇ ਗੁਰੂ ਨਾਨਕ ਸਾਹਿਬ ਜੀ ਨੇ ਆਉਣਾ ਹੈ। ਉਸਦੇ ਆਉਣ ਦੀ ਖ਼ੁਸ਼ੀ ਵਿਚ ਇਸ ਤਲਵੰਡੀ ਦਾ ਖੇੜਾ ਅੱਜ ਝੱਲਿਆ ਨਹੀਂ ਜਾਂਦਾ।

ਧੰਨ ਗੁਰੂ ਨਾਨਕ ਸਾਹਿਬ ਜੀ ਦੇ ਆਉਣ ਵੇਲੇ ਇਸ ਪਿੰਡ ਦੀਆਂ ਗਾਵਾਂ ਦਾ ਦੁੱਧ ਵੀ ਅੰਮ੍ਰਿਤ ਵਰਗਾ ਹੋ ਗਿਆ ਹੈ। ਇਸਦੇ ਪੀਣ ਦੇ ਨਾਲ ਵੀ ਲੋਕਾਂ ਨੂੰ ਟਿਕਾਅ ਮਿਲਦਾ ਹੈ। ਧੰਨ ਗੁਰੂ ਨਾਨਕ ਸਾਹਿਬ ਜੀ ਦੇ ਆਉਣ ਤੋਂ ਪਹਿਲਾਂ ਜਿਨ੍ਹਾਂ ਦਾ ਕੁਝ ਵੀ ਨਹੀਂ ਸੀ ਬਣਦਾ, ਉਹ ਕੰਜੂਸ ਬੰਦੇ ਵੀ ਦਾਨੀ ਬਣ ਗਏ। ਕਹਿੰਦੇ ਹਨ, ਚਾਰ ਚੁਫੇਰੇ ਇਥੇ ਹਰਿਆਵਲ ਤੇ ਉੱਚੇ ਉੱਚੇ ਸੋਹਣੇ ਮਕਾਨ ਹਨ। ਗੁਰੂ ਨਾਨਕ ਸਾਹਿਬ ਜੀ ਦੇ ਆਉਣ ਲਈ ਪ੍ਰਮਾਤਮਾ ਨੇ ਮਾਨੋ ਸਵਰਗ ਹੀ ਸਿਰਜ ਦਿੱਤਾ ਹੈ।

ਇਥੇ ਤਲਵੰਡੀ ਦੇ ਅੰਦਰ ਇਕ ਬੇਦੀਆਂ ਦਾ ਘਰ ਹੈ ਤੇ ਜਿਨ੍ਹਾਂ ਬੇਦੀਆਂ ਦੀ ਮਹਿਮਾ ਸਾਰੇ ਜੱਗ ਵਿਚ ਪ੍ਰਗਟ ਹੋਣੀ ਹੈ। ਇਹ ਬੇਦੀ ਕਈ ਪੁਸ਼ਤਾਂ ਤੋਂ ਇਸ ਤਲਵੰਡੀ ਦੀ ਧਰਤੀ 'ਤੇ ਰਹਿ ਰਹੇ ਹਨ। ਇਹਨਾਂ ਬੇਦੀਆਂ ਦੇ ਘਰ ਵਿਚ ਬਾਬਾ ਰਾਮ ਨਰਾਇਣ ਜੀ ਬੇਦੀ, ਉਹਨਾਂ ਦੇ ਘਰ ਵਿਚ ਬਾਬਾ ਸ਼ਿਵ ਰਾਮ ਜੀ ਪ੍ਰਗਟ ਹੋਏ ਹਨ। ਬਾਬਾ ਸ਼ਿਵ ਰਾਮ ਜੀ ਨੇ ਆਪਣੀ ਬਿਰਤੀ ਨੂੰ ਟਿਕਾਅ ਲਿਆ। ਅੱਗੇ ਸ਼ਿਕਾਰ ਖੇਡਣ ਜਾਂਦੇ ਸਨ। ਉਹਨਾਂ ਨੇ ਤਾਮਸੀ ਭੋਜਨ ਛੱਡ ਦਿੱਤਾ। ਰਾਜਸੀ ਜੀਵਿਕਾ ਛੱਡ ਦਿੱਤੀ। ਬਾਬਾ ਸ਼ਿਵ ਰਾਮ ਜੀ ਅਚਨਚੇਤ ਮਾਨੋ ਸ਼ਾਂਤ ਸਰੂਪ ਹੋ ਗਏ ਹਨ। ਬਾਬਾ ਸ਼ਿਵ ਰਾਮ ਜੀ ਨੇ ਯੁੱਧ ਕਰਨਾ ਛੱਡ ਦਿੱਤਾ ਤੇ ਦਿਨ ਰਾਤ ਉਹ ਕੇਵਲ ਪ੍ਰਮਾਤਮਾ ਦੇ ਚਰਨਾਂ ਨੂੰ ਸਿਮਰਦੇ। ਇਸ ਸ਼ਿਵ ਰਾਮ ਬਾਬਾ ਜੀ ਦੇ ਘਰ ਅੰਦਰ ਗੁਰੂ ਨਾਨਕ ਸਾਹਿਬ ਜੀ ਦੀ ਦਾਦੀ ਜਿਸ ਦਾ ਨਾਮ ਸੀ ਬਨਾਰਸੀ, ਕਹਿੰਦੇ ਹਨ ਉਹ ਪਤੀਬਰਤਾ ਇਸਤਰੀ ਪ੍ਰਮਾਤਮਾ ਦੇ ਭੈਅ ਵਾਲੀ ਵਾਹਿਗੁਰੂ ਜੀ ਦੀ ਯਾਦ ਵਿਚ ਜੁੜਨ ਵਾਲੀ ਹੈ।

ਬਾਬਾ ਸ਼ਿਵ ਰਾਮ ਜੀ ਦੇ ਘਰ ਅੰਦਰ ਮਾਤਾ ਬਨਾਰਸੀ ਜੀ ਦੇ ਘਰ ਅੰਦਰ ਦੋ ਪੁੱਤਰਾਂ ਨੇ ਜਨਮ ਲਿਆ ਹੈ। ਵੱਡੇ ਦਾ ਨਾਮ ਬਾਬਾ ਕਾਲੂ ਜੀ ਹੈ ਤੇ ਛੋਟੇ ਦਾ ਨਾਮ ਬਾਬਾ ਲਾਲੂ ਜੀ

ਹੈ। ਕਹਿੰਦੇ ਹਨ ਕਿ ਬੜੇ ਵੱਡੇ ਭਾਗਾਂ ਵਾਲੇ ਹਨ। ਪ੍ਰਮਾਤਮਾ ਦਾ ਭੈਅ ਰੱਖਣ ਵਾਲੇ ਹਨ। ਬਾਬਾ ਕਾਲੂ ਜੀ ਪ੍ਰਗਟ ਹੋਏ ਹਨ ਤਾਂ ਇਹ ਮੱਤ ਸਮਝਿਉ ਕਿ ਕੇਵਲ ਇਸ ਜਨਮ ਦੀ ਹੀ ਉਹਨਾਂ ਦੀ ਘਾਲਣਾ ਸੀ। ਬਾਬਾ ਕਾਲੂ ਜੀ ਦੀ ਪਤਾ ਨਹੀਂ ਕਿੰਨੇ ਜਨਮਾਂ ਦੀ ਤਪੱਸਿਆ ਸੀ? ਹੁਣ ਬਾਬਾ ਕਾਲੂ ਜੀ ਤੇ ਬਾਬਾ ਲਾਲੂ ਜੀ ਦੀ ਪਿਤਾ ਅਧੀਨ ਦੇਖ ਰੇਖ ਹੋਣ ਲੱਗੀ। ਸਮਾਂ ਆਇਆ, ਬਾਬਾ ਕਾਲੂ ਜੀ ਦਾ ਵਿਆਹ ਪਿਤਾ ਸ਼ਿਵ ਰਾਮ ਜੀ ਨੇ ਮਾਤਾ ਤ੍ਰਿਪਤਾ ਦੇ ਨਾਲ ਕੀਤਾ ਹੈ। ਕਹਿੰਦੇ ਹਨ ਮਾਤਾ ਤ੍ਰਿਪਤਾ ਜੀ ਸੁਸ਼ੀਲ ਹਨ। ਸੁਭਾਅ ਬੜਾ ਨਰਮ ਹੈ। ਬਹੁਤ ਘੱਟ ਬੋਲਦੇ ਹਨ ਤੇ ਮਾਤਾ ਤ੍ਰਿਪਤਾ ਦੇ ਅੰਦਰ ਨੂੰ ਮੇਰੇ ਸਾਈਂ ਨੇ ਆਪ ਹੀ ਤ੍ਰਿਪਤੀ ਦਿੱਤੀ ਹੈ। ਮਾਤਾ ਤ੍ਰਿਪਤਾ ਜੀ ਨੇ ਤੇ ਬਾਬਾ ਕਾਲੂ ਜੀ ਨੇ ਉਸ ਪ੍ਰਮਾਤਮਾ ਦੀ ਅਰਾਧਨਾ ਕੀਤੀ। ਹਰ ਤਰ੍ਹਾਂ ਦਾ ਕਰਮ-ਧਰਮ ਕੀਤਾ।

ਪ੍ਰਮਾਤਮਾ ਦੇ ਚਰਨ ਕਮਲਾਂ ਨਾਲ ਮਾਤਾ ਜੀ ਦਾ ਅੰਦਰ ਜੁੜ ਗਿਆ। ਬਾਬਾ ਕਾਲੂ ਜੀ ਵੀ ਪਰੀਪੂਰਨ ਪ੍ਰਮੇਸ਼ਰ ਨੂੰ ਯਾਦ ਕਰਦੇ ਹਨ। ਇਸੇ ਤਲਵੰਡੀ ਦੇ ਅੰਦਰ ਸੀ ਰਾਏ ਬੁਲਾਰ, ਜਿਹੜਾ ਇਸ ਧਰਤੀ ਦਾ ਮਾਲਕ ਹੈ ਤੇ ਰਾਏ ਬੁਲਾਰ ਬਾਬਾ ਕਾਲੂ ਜੀ ਨੂੰ ਇਸ ਤਰ੍ਹਾਂ ਪਿਆਰ ਕਰਦਾ ਹੈ ਜਿਵੇਂ ਮਾਨੋ ਇਕ ਕੁੱਖ ਵਿਚੋਂ ਪੈਦਾ ਹੋਏ ਦੋ ਭਰਾ ਆਪਣੇ ਨਾਲ ਪਿਆਰ ਕਰਦੇ ਹਨ। ਜਿੰਨੇ ਵੀ ਰਾਏ ਬੁਲਾਰ ਦੇ ਪਿੰਡ ਸਨ, ਉਹਨਾਂ ਸਾਰੇ ਪਿੰਡਾਂ ਦੀ ਪਟਵਾਰੀ ਦੀ ਜਿਹੜੀ ਕਿਰਤ ਹੈ, ਇਹ ਮੇਰੇ ਧੰਨ ਗੁਰੂ ਨਾਨਕ ਸਾਹਿਬ ਜੀ ਦੇ ਪਿਤਾ ਬਾਬਾ ਕਾਲੂ ਜੀ ਨੂੰ ਦਿੱਤੀ ਗਈ।

ਇਸ ਤਰੀਕੇ ਨਾਲ ਕੁਝ ਸਮਾਂ ਬਤੀਤ ਹੋਇਆ। ਮਾਤਾ ਤ੍ਰਿਪਤਾ ਜੀ ਤੇ ਬਾਬਾ ਕਾਲੂ ਜੀ ਦੇ ਮਨ ਵਿਚ ਇਹ ਫੁਰਨਾ ਹੈ ਕਿ ਹੇ ਪਰੀਪੂਰਨ ਪ੍ਰਮਾਤਮਾ ! ਆਪ ਕ੍ਰਿਪਾ ਕਰੋ, ਸਾਡੀ ਕੁੱਖ ਨੂੰ ਭਾਗ ਲਾਉ। ਸਾਨੂੰ ਕੋਈ ਸੰਤਾਨ ਦੀ ਦਾਤ ਬਖ਼ਸ਼ੋ। ਅਰਦਾਸ ਕਰਕੇ ਉਸ ਪ੍ਰਮਾਤਮਾ ਦੇ ਚਰਨਾਂ ਵਿਚ ਤੇ ਮਾਤਾ ਜੀ ਦੀ ਕੁੱਖ ਨੂੰ ਹੁਣ ਪਹਿਲੀ ਵਾਰੀ ਭਾਗ ਲੱਗਾ ਹੈ। ਮਾਤਾ ਤ੍ਰਿਪਤਾ ਜੀ ਇਸ ਤਲਵੰਡੀ ਤੋਂ ਆਪਣੇ ਪੇਕੇ ਪਰਿਵਾਰ ਵਿਚ ਆ ਪਹੁੰਚੇ ਹਨ। ਸਮਾਂ ਆਇਆ, ਮਾਤਾ ਜੀ ਨੇ ਇਕ ਪੁੱਤਰੀ ਨੂੰ ਜਨਮ ਦਿੱਤਾ ਹੈ ਜਿਨ੍ਹਾਂ ਨੂੰ ਅਸੀਂ ਸਤਿਕਾਰ ਨਾਲ ਬੇਬੇ ਨਾਨਕੀ ਜੀ ਕਹਿੰਦੇ ਹਾਂ। ਜਿਵੇਂ ਮਾਨੋ ਖਿਮਕਿਰ ਦੇ ਘਰ ਦੇ ਅੰਦਰ ਪਾਰਵਤੀ ਦਾ ਜਨਮ ਹੋਇਆ ਹੋਵੇ।

ਬੇਬੇ ਨਾਨਕੀ ਸਰਬ ਗੁਣ ਸੰਪੰਨ ਹੈ। ਮਾਤਾ ਦੀ ਤਰ੍ਹਾਂ ਧੀਰਜ ਵਾਲੀ ਹੈ ਤੇ ਆਪਣੇ ਬਚਪਨ ਤੋਂ ਹੀ ਪ੍ਰਮਾਤਮਾ ਦੀ ਭਗਤੀ ਵਿਚ ਰਚੀ ਹੋਈ ਹੈ। ਬੇਬੇ ਨਾਨਕੀ ਦੇ ਜਨਮ ਹੋਇਆਂ ਨੂੰ ਤਕਰੀਬਨ ਪੌਣੇ ਚਾਰ ਸਾਲ ਹੋ ਚੁੱਕੇ ਹਨ। ਉਸ ਵੇਲੇ ਇਹਨਾਂ ਨੇ ਇਕ ਅਰਦਾਸ ਕੀਤੀ ਹੈ। ਬਾਬਾ ਕਾਲੂ ਜੀ ਅੱਜ ਪ੍ਰਮਾਤਮਾ ਦੇ ਚਰਨਾਂ ਵਿਚ ਜੁੜ ਕੇ ਇਹ ਬੇਨਤੀ ਕਰਦੇ ਹਨ। ਹੇ ਪ੍ਰਮਾਤਮਾ ! ਤੁਸੀਂ ਕ੍ਰਿਪਾ ਕਰਕੇ ਮੈਨੂੰ ਬੱਚੀ ਦਿੱਤੀ, ਮੇਰੇ ਘਰ ਦੀ ਸ਼ੋਭਾ ਬਣੀ। ਹੁਣ ਕ੍ਰਿਪਾ ਕਰੋ, ਮੇਰੇ ਘਰ ਵਿਚ ਮੈਨੂੰ ਪੁੱਤਰ ਦੀ ਦਾਤ ਬਖ਼ਸ਼ੋ।

ਉਸ ਅਕਾਲ ਪੁਰਖ ਨੇ ਆਪਣੀ ਖੇਡ ਵਰਤਾਈ। ਹੁਣ ਦੂਤੀਆ ਕੁੱਖ ਦੇ ਵਿਚ ਆ

ਨਿਵਾਸ ਹੋਇਆ ਹੈ। ਹੁਣ ਉਹ ਸਮਾਂ ਆਇਆ ਹੈ। ਬਾਬਾ ਕਾਲੂ ਜੀ ਕੋਲ ਇਕ ਦਾਸੀ ਦੌੜ ਕੇ ਆਈ, ਆਵਾਜ਼ ਦੇ ਕੇ ਕਹਿੰਦੀ ਹੈ ਕਿ ਮਹਿਤਾ ਜੀ ! ਵਧਾਈ ਹੋਵੇ ! ਬਾਬਾ ਕਾਲੂ ਜੀ ਦਾਸੀ ਦੇ ਆਉਂਦਿਆਂ ਸਾਰ ਸੁਚੇਤ ਹੋ ਗਏ ਤੇ ਜਿਹੜੀ ਥਾਲੀ ਰੁਪਈਆਂ ਨਾਲ, ਮੋਹਰਾਂ ਨਾਲ ਭਰੀ ਸੀ, ਕੱਪੜਾ ਉਸ ਉੱਪਰ ਪਾਇਆ ਸੀ, ਉਹ ਥਾਲੀ ਆਪਣੇ ਹੱਥਾਂ ਵਿਚ ਫੜੀ ਤੇ ਦਾਈ ਦੇ ਬਾਹਰ ਆਉਣ ਦੀ ਇੰਤਜ਼ਾਰ ਕਰਨ ਲੱਗੇ ਹਨ। ਉਸੇ ਵੇਲੇ ਦੌਲਤਾਂ ਦਾਈ ਆ ਪਹੁੰਚੀ ਹੈ, ਪਰ ਕਹਿੰਦੇ ਹਨ ਕਿ ਇਸ ਦੀਆਂ ਅੱਖਾਂ ਵਿਚ ਪਾਣੀ ਹੈ। ਗਲਾ ਰੁੱਕਿਆ ਸੀ, ਬੋਲਿਆ ਨਹੀਂ ਸੀ ਜਾ ਰਿਹਾ। ਉਸਨੇ ਵਧਾਈ ਨਹੀਂ ਦਿੱਤੀ, ਸਿਰਫ਼ ਅੱਖਾਂ ਪੂੰਜਦੀ ਅੱਗੇ ਤੁਰਨ ਲੱਗੀ।

ਬਾਬਾ ਕਾਲੂ ਜੀ ਸੋਚਣ ਲੱਗੇ ਕਿ ਇਸ ਦਾ ਰੋਣਾ ਕਿਉਂ ਹੈ? ਮੇਰੇ ਘਰ ਪੁੱਤਰ ਹੋਇਆ ਹੈ। ਆਵਾਜ਼ ਦਿੱਤੀ ਦੌਲਤਾਂ ! ਪਿੱਛੇ ਪਰਤ ਕੇ ਦੇਖਿਆ। ਕਹਿਣ ਲੱਗੀ ਬਾਬਾ ਕਾਲੂ ! ਤੇਰੇ ਵੱਡੇ ਭਾਗ ਹਨ। ਕਹਿਣ ਲੱਗੇ ਝੋਲੀ ਕਰ, ਮੈਂ ਤੇਰੀ ਝੋਲੀ ਵਿਚ ਦਾਤ ਪਾਉਣੀ ਚਾਹੁੰਦਾ ਹਾਂ। ਤੂੰ ਦਾਣੇ ਮੰਗੇ, ਆ ਦੇਖ ਤੇਰੇ ਬੱਚਿਆਂ ਲਈ ਦਾਣਿਆਂ ਦਾ ਪ੍ਰਬੰਧ ਕੀਤਾ, ਕੱਪੜਿਆਂ ਦਾ ਪ੍ਰਬੰਧ ਕੀਤਾ। ਥਾਲ ਜਦੋਂ ਅੱਗੇ ਕੀਤਾ ਤਾਂ ਹੱਥ ਮਾਰ ਕੇ ਕਹਿਣ ਲੱਗੀ – ਰਹਿਣ ਦੇ ਬਾਬਾ ਕਾਲੂ ! ਮੈਨੂੰ ਹੁਣ ਝੋਲੀਆਂ ਅੱਡਣ ਦੀ ਜਾਚ ਭੁੱਲ ਗਈ ਹੈ। ਮੈਂ ਤਾਂ ਬਹੁਤ ਕੁਝ ਲੈ ਲਿਆ ਹੈ। ਇਹਨਾਂ ਹੱਥਾਂ ਨੂੰ ਅੱਜ ਰੱਬ ਨੇ ਰਹਿਮਤਾਂ ਦੇ ਦਿੱਤੀਆਂ ਹਨ। ਇਸ ਬੁੱਢੀ ਦੀਆਂ ਅੱਖਾਂ ਨੂੰ ਗਿਆਨ ਦਾ ਚਾਨਣ ਦੇ ਦਿੱਤਾ ਹੈ। ਮੈਂ ਤੇਰੇ ਪੁੱਤਰ ਕੋਲੋਂ ਬਹੁਤ ਕੁਝ ਲੈ ਕੇ ਆ ਗਈ ਹਾਂ। ਅੱਜ ਤੋਂ ਬਾਅਦ ਮੈਂ ਝੋਲੀ ਨਹੀਂ ਅੱਡਣੀ। ਤੇਰੇ ਪੁੱਤਰ ਦੀ ਪਹਿਲੀ ਮੁਸਕੁਰਾਹਟ ਨੇ ਮੇਰੇ ਅੰਦਰ ਤੇ ਬਾਹਰ ਦੀ ਭੁੱਖ ਖ਼ਤਮ ਕਰਕੇ ਮੈਨੂੰ ਧਨਵਾਨ ਕਰ ਦਿੱਤਾ ਹੈ। ਦੌਲਤਾਂ ਦਾਈ ਚੱਲੀ ਗਈ।

ਦਿਨ ਚੜ੍ਹਿਆ। ਰਾਏ ਬੁਲਾਰ ਨੂੰ ਖ਼ਬਰ ਹੋਈ ਕਿ ਤੇਰੇ ਪਟਵਾਰੀ ਦੇ ਘਰ ਅੱਜ ਪੁੱਤਰ ਨੇ ਜਨਮ ਲਿਆ ਹੈ। ਰਾਏ ਬੁਲਾਰ ਨੇ ਆ ਕੇ ਦੀਦਾਰ ਪਾਏ। ਪੰਡਿਤ ਹਰਦਿਆਲ ਜੀ ਆ ਗਏ ਤੇ ਪੱਤਰੀ ਤਿਆਰ ਕਰਨ ਲੱਗੇ। ਆਉਂਦਿਆਂ ਸਾਰ ਪੁੱਛਦੇ ਹਨ ਕਿ ਕਿਸ ਵੇਲੇ ਦਾ ਜਨਮ ਸੀ? ਬੱਚੇ ਦੇ ਜਨਮ ਦੇ ਲੱਛਣ ਕੀ ਸਨ? ਪਰ ਦੌਲਤਾਂ ਦੇ ਅੰਦਰ ਕੋਈ ਰੱਸ ਸੀ। ਕਹਿਣ ਲੱਗੀ, ਮੈਂ ਕੀ ਦੱਸਾਂ ਕਿ ਕਿਹੋ ਜਿਹਾ ਸਮਾਂ ਸੀ। ਵੇਲਾ ਦੱਸ ਦਿੱਤਾ, ਮੁਸਕੁਰਾਹਟ ਦੱਸ ਦਿੱਤੀ। ਨਾਮ ਕੀ ਰੱਖਣਾ ਹੈ? ਨਾਮ ਰੱਖ ਦਿੱਤਾ ਨਾਨਕ। ਭਾਈ ਨੰਦ ਸਾਹਿਬ ਨਾਨਕ ਸ਼ਬਦ ਦੇ ਅਰਥ ਕਰਨ ਲੱਗਿਆਂ ਕਹਿਣ ਲੱਗੇ ਕਿ ਪਹਿਲਾ ਜੋ 'ਨਾ' ਹੈ ਉਹ ਕਹਿ ਰਿਹਾ ਹੈ ਕਿ ਨੈਈਨ ਤੇ ਨੈਈਨ ਦੇ ਅਰਥ ਹਨ ਜਿਸਦੀ ਝੋਲੀ ਨੂੰ ਕਿਤੋਂ ਵੀ ਭਾਗ ਨਾ ਲੱਗੇ ਤਾਂ ਮੇਰੇ ਬਾਬੇ ਨਾਨਕ ਦੇ ਅੱਗੇ ਝੋਲੀਆਂ ਅੱਡੋ। ਗੁਰੂ ਨਾਨਕ ਖ਼ਾਲੀ ਝੋਲੀਆਂ ਨੂੰ ਭਰਨ ਵਾਲੇ ਹਨ। ਜਿਹੜਾ ਅੱਗੇ 'ਾ' ਲੱਗਾ ਹੈ, ਇਸਦੇ ਅਰਥ ਹਨ ਉਹ ਇਕ ਦੇ ਹਨ। ਇਕੋ ਦੇ ਚਰਨਾਂ ਨਾਲ ਜੋੜਨ ਆਏ ਹਨ। ਇਸ ਤੋਂ ਅੱਗੇ ਜਿਹੜਾ 'ਨ' ਆਉਂਦਾ ਹੈ, ਉਸਦਾ ਅਰਥ ਹੈ ਨਸੀਰ,

ਇਸਦਾ ਅਰਥ ਹੈ ਕਿ ਸਿੱਖਾ, ਜਿਸ ਦਿਨ ਤੇਰੇ ਆਪਣੇ ਮਦਦ ਦੇਣ ਤੋਂ ਭੱਜ ਜਾਣ, ਤੂੰ ਬਾਬੇ ਨਾਨਕ ਦੇ ਅੱਗੇ ਜਾ ਪੁਕਾਰ ਕਰੀਂ, ਗੁਰੂ ਨਾਨਕ ਡਿੱਗਿਆਂ ਦੀ ਮਦਦ ਕਰਨ ਆਏ ਹਨ। ਬਾਬਾ ਬੁੱਢਾ ਸਾਹਿਬ ਗੁਰੂ ਅੰਗਦ ਸਾਹਿਬ ਨੂੰ ਕਹਿੰਦੇ ਹਨ ਕਿ ਸਿੱਖਿਆ ਦਿਉ। ਕਹਿਣ ਲੱਗੇ

*ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ॥*
*ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ॥*

(ਅੰਗ ੧੫੦)

ਜਗਤ ਦਾ ਗੁਰੂ, ਜਗਤ ਦਾ ਪੀਰ ਗੁਰੂ ਨਾਨਕ ਸਾਹਿਬ ਆਇਆ ਹੈ।

ਮੈਂ ਇਕ ਦਿਨ ਬੇਨਤੀ ਕੀਤੀ ਸੀ ਕਿ ਜੇ ਅੱਜ ਸੁਣੀ ਗਈ ਕਰਮ ਹੀਣ ਧਰਮ ਕਰੈ ਬੇਨਤੀ ਰਾਜ ਨਾਨਕ ਆਵੈ ਵਾਰੀ। ਅੱਜ ਉਹ ਵਾਰੀ ਆ ਗਈ ਹੈ। ਆਪ ਕਰੋ ਕ੍ਰਿਪਾਲਤਾ, ਆਪਣੇ ਅੰਦਰ ਨੂੰ ਟਿਕਾਉ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥



# ਸਾ ਧਰਤੀ ਭਈ ਹਰੀਆਵਲੀ

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਪਰਮ ਸਨਮਾਨ ਯੋਗ ਗੁਰੂ ਰੂਪ ਸਾਧਸੰਗਤਿ ਜੀਉ ! ਆਉ ਗੁਰੂ ਤੇਗ਼ ਬਹਾਦਰ ਕ੍ਰਿਪਾਲੂ ਦਾਤਾ ਜੀ ਦੇ ਪਵਿੱਤਰ ਜੀਵਨ ਦੀ ਵੀਚਾਰ ਕਰੀਏ। ਗੁਰੂ ਤੇਗ਼ ਬਹਾਦਰ ਜੀ ਦੇ ਸੰਬੰਧ ਵਿਚ ਜੇ ਸਭ ਤੋਂ ਪਹਿਲਾਂ ਇਤਿਹਾਸ ਨੂੰ ਪੜ੍ਹਦੇ ਹਾਂ, ਤਾਂ ਸਾਨੂੰ ਇਹ ਦੇਖਣਾ ਪਵੇਗਾ ਕਿ ਉਹ ਕਿਹੜੀ ਪਾਵਨ ਧਰਤੀ ਹੈ ਜਿਸ ਧਰਤੀ ਦੇ ਉੱਪਰ ਸਤਿਗੁਰੂ ਜੀ ਦਾ ਅਵਤਾਰ ਹੋਇਆ। ਕੌਣ ਮਾਤਾ ਪਿਤਾ ਹਨ? ਉਹ ਕਿਹੜੇ ਕਿਹੜੇ ਸਿੱਖ ਹਨ ਜਿਨ੍ਹਾਂ ਨੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਤੇ ਉਹਨਾਂ ਦੇ ਅੰਦਰ ਨੂੰ ਟਿਕਾਅ ਮਿਲਿਆ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਸਾਹਿਬ ਨੇ ਫ਼ੁਰਮਾਇਆ ਹੈ-

*ਸਾ ਧਰਤੀ ਭਈ ਹਰੀਆਵਲੀ*

ਉਹ ਧਰਤੀ ਭਾਗਾਂ ਵਾਲੀ ਹੋ ਗਈ, ਉਥੇ ਰੂਹਾਨੀਅਤ ਦੀਆਂ ਤਰੰਗਾਂ ਉੱਠ ਖਲੋਤੀਆਂ।

*ਜਿਥੈ ਮੇਰਾ ਸਤਿਗੁਰੁ ਬੈਠਾ ਆਇ॥*
*ਸੇ ਜੰਤ ਭਏ ਹਰੀਆਵਲੇ ਜਿਨੀ ਮੇਰਾ ਸਤਿਗੁਰੁ ਦੇਖਿਆ ਜਾਇ॥*
*ਧਨੁ ਧੰਨੁ ਪਿਤਾ ਧਨੁ ਧੰਨੁ ਕੁਲੁ*
*ਧਨੁ ਧਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ॥*
*ਧਨੁ ਧੰਨੁ ਗੁਰੂ ਜਿਨਿ ਨਾਮੁ ਅਰਾਧਿਆ*
*ਆਪਿ ਤਰਿਆ ਜਿਨੀ ਡਿਠਾ ਤਿਨਾ ਲਏ ਛਡਾਇ॥*

(ਅੰਗ ੩੧੦)

ਉਹ ਧਰਤੀ ਕਿਹੜੀ ਹੈ ਜਿੱਥੇ ਗੁਰੂ ਤੇਗ਼ ਬਹਾਦਰ ਸਾਹਿਬ ਆਏ? ਉਹ ਮਾਤਾ ਪਿਤਾ ਕੌਣ ਹਨ, ਜਿਨ੍ਹਾਂ ਦੇ ਗ੍ਰਿਹਿ ਵਿਖੇ ਭਾਗ ਲਾਇਆ ਤੇ ਸਭ ਤੋਂ ਪਹਿਲੀ ਆਰੰਭ ਵਿਚ ਅਰਜ਼ ਕਰਨੀ ਚਾਹੁੰਦਾ ਹਾਂ ਕਿ ਉਹ ਧਰਤੀ ਕਿਹੜੀ ਹੈ ਜਿਸਨੂੰ ਆਪਾਂ ਗੁਰੂ ਕੀ ਨਗਰੀ ਕਹਿੰਦੇ ਹਾਂ

ਤੇ ਜਿਸਨੂੰ ਅੱਜ ਸ੍ਰੀ ਅੰਮ੍ਰਿਤਸਰ ਸਾਹਿਬ ਤੇ ਧੰਨ ਗੁਰੂ ਰਾਮਦਾਸ ਜੀ ਦਾ ਪਾਵਨ ਅਸਥਾਨ ਉਥੇ ਹੈ। ਉਸ ਧਰਤੀ ਦੇ ਸੰਬੰਧ ਵਿਚ ਗੁਰੂ ਅਰਜਨ ਸਾਹਿਬ ਪਹਿਲਾਂ ਹੀ ਆਪਣੀ ਰਸਨਾ ਤੋਂ ਇਹ ਬਚਨ ਕਰਕੇ ਗਏ ਹਨ ਕਿ

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥*
*ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ॥*
*ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ॥*
*ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ॥*

(ਅੰਗ ੧੩੬੨)

ਉਹ ਧਰਤੀ ਜਿਸ ਨੂੰ ਪਹਿਲਾਂ ਗੁਰੂ ਦਾ ਚੱਕ ਕਿਹਾ ਗਿਆ। ਸਮੇਂ ਦੇ ਨਾਲ ਇਸਨੂੰ ਚੱਕ ਗੁਰੂ ਦਾ ਵੀ ਕਿਹਾ ਗਿਆ। ਫਿਰ ਇਸ ਧਰਤੀ ਨੂੰ ਸੁਧਾ ਸਰ ਕਹਿਣ ਲੱਗੇ। ਫਿਰ ਇਸ ਧਰਤੀ ਦਾ ਨਾਮ ਅੱਜ ਅਸੀਂ ਅੰਮ੍ਰਿਤਸਰ ਲੈਂਦੇ ਹਾਂ। ਅੰਮ੍ਰਿਤਸਰ ਸਾਹਿਬ ਦੀ ਇਸ ਧਰਤੀ ਦੇ ਵਿਚ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਗ੍ਰਹਿ ਵਿਖੇ ਮਾਤਾ ਨਾਨਕੀ ਜੀ ਦੀ ਕੁੱਖ ਤੋਂ ਇਕ ਅਪ੍ਰੈਲ ਸੰਨ 1621 ਨੂੰ ਸਾਹਿਬ ਗੁਰੂ ਤੇਗ਼ ਬਹਾਦਰ ਜੀ ਦਾ ਅੰਮ੍ਰਿਤ ਵੇਲੇ ਆਗਮਨ ਹੋਇਆ ਹੈ। ਜਿੱਥੇ ਅਸੀਂ ਬਾਣੀ ਦੀ ਗੱਲ ਕਰਨੀ ਹੈ, ਉਥੇ ਸਾਨੂੰ ਆਪਣੇ ਗੁਰੂ ਦੇ ਇਤਿਹਾਸ ਤੋਂ ਜਾਣੂ ਹੋਣਾ ਅੱਤ ਜ਼ਰੂਰੀ ਹੈ। 1 ਅਪ੍ਰੈਲ 1621 ਨੂੰ ਧੰਨ ਗੁਰੂ ਹਰਿਗੋਬਿੰਦ ਸਾਹਿਬ ਸੱਚੇ ਪਾਤਿਸ਼ਾਹ ਹਰਿਮੰਦਰ ਸਾਹਿਬ ਦੇ ਅੰਦਰ ਆਸਾ ਦੀ ਵਾਰ ਦਾ ਕੀਰਤਨ ਸਰਵਨ ਕਰ ਰਹੇ ਸਨ ਕਿ ਉਸ ਵੇਲੇ ਘਰੋਂ ਇਕ ਸੇਵਾਦਾਰ ਗਿਆ ਤੇ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਚਰਨਾਂ ਵਿਚ ਜਾ ਕੇ ਇਸਨੇ ਹਰਿਮੰਦਰ ਸਾਹਿਬ ਵਿਚ ਬੇਨਤੀ ਕੀਤੀ ਕਿ ਸੱਚੇ ਪਾਤਿਸ਼ਾਹ! ਆਪ ਜੀ ਦੇ ਗ੍ਰਹਿ ਵਿਖੇ ਪੰਜਵੇਂ ਸਪੁੱਤਰ ਨੇ ਅੱਜ ਜਨਮ ਲਿਆ ਹੈ। ਕਿਉਂਕਿ ਗੁਰੂ ਤੇਗ਼ ਬਹਾਦਰ ਸਾਹਿਬ ਜੀ ਤੋਂ ਪਹਿਲਾਂ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘਰ ਵਿਖੇ ਚਾਰ ਸਪੁੱਤਰ ਤੇ ਇਕ ਸਪੁੱਤਰੀ ਹੈ। ਸਭ ਤੋਂ ਵੱਡੇ ਸਪੁੱਤਰ ਹਨ ਬਾਬਾ ਗੁਰਦਿੱਤਾ ਜੀ। ਉਸ ਤੋਂ ਅੱਗੇ ਹਨ ਬਾਬਾ ਅਟੱਲ ਰਾਏ ਜੀ, ਅਨੀ ਰਾਏ ਜੀ, ਬਾਬਾ ਸੂਰਜ ਮੱਲ ਜੀ ਤੇ ਇਕ ਸਪੁੱਤਰੀ ਹੈ ਬੀਬੀ ਵੀਰੋ। ਅੱਜ ਪੰਜਵੇਂ ਸਪੁੱਤਰ ਗੁਰੂ ਤੇਗ਼ ਬਹਾਦਰ ਜੀ ਦੀ ਜਦੋਂ ਆਮਦ ਹੋਈ ਤਾਂ ਅੰਮ੍ਰਿਤ ਵੇਲੇ ਸਿੱਖ ਨੇ ਹਰਿਮੰਦਰ ਸਾਹਿਬ ਜਾ ਕੇ ਕਿਹਾ, ਸੱਚੇ ਪਾਤਿਸ਼ਾਹ ! ਆਪ ਜੀ ਦੇ ਗ੍ਰਹਿ ਵਿਖੇ ਉਸ ਪ੍ਰਮੇਸ਼ਰ ਨੇ ਪੰਜਵੇਂ ਸਪੁੱਤਰ ਦੀ ਦਾਤ ਬਖ਼ਸ਼ੀ ਹੈ। ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸੰਪੂਰਨ ਆਸਾ ਦੀ ਵਾਰ ਦਾ ਕੀਰਤਨ ਸਰਵਨ ਕੀਤਾ। ਹਰਿਮੰਦਰ ਸਾਹਿਬ ਜੀ ਦੇ ਅੰਦਰ ਅਰਦਾਸ ਹੋਈ ਤੇ ਧੰਨ ਗੁਰੂ ਹਰਿਗੋਬਿੰਦ ਸਾਹਿਬ ਜਦੋਂ ਆਪਣੇ ਮਹਿਲਾਂ ਨੂੰ ਗਏ ਤਾਂ ਜਿੱਥੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਆਮਦ ਹੋਈ, ਉਸਨੂੰ ਅੱਜ ਅਸੀਂ ਕਹਿੰਦੇ ਹਾਂ ਗੁਰੂ ਕਾ ਮਹਿਲ। ਧੰਨ ਗੁਰੂ ਹਰਿਗੋਬਿੰਦ ਸਾਹਿਬ ਇਕੱਲੇ ਨਹੀਂ ਸਨ ਗਏ, ਨਾਲ ਸਤਿਕਾਰ ਯੋਗ ਬਾਬਾ ਬੁੱਢਾ ਸਾਹਿਬ ਜੀ ਗਏ ਤੇ ਨਾਲ ਭਾਈ ਸਾਹਿਬ ਭਾਈ ਗੁਰਦਾਸ ਜੀ ਦੇ ਨਾਲ ਭਾਈ

ਸਾਹਿਬ ਭਾਈ ਬਿਧੀ ਚੰਦ ਜੀ ਗਏ।

ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜਦੋਂ ਆਪਣੇ ਮਹਿਲ ਵਿਚ ਪ੍ਰਵੇਸ਼ ਕੀਤਾ ਤਾਂ ਮੇਰੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਜਨਮ ਤੋਂ ਕੁਝ ਸਮਾਂ ਬਾਅਦ ਹੀ ਪਿਤਾ ਗੁਰੂ ਜੀ ਨੇ ਆਪਣੀ ਗੋਦ ਵਿਚ ਲਿਆ ਹੈ ਤੇ ਇਥੇ ਇਤਿਹਾਸਕਾਰਾਂ ਨੇ ਬਹੁਤ ਸੋਹਣੀ ਗੱਲ ਕਹੀ ਹੈ ਕਿ ਜਦੋਂ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਸਾਹਿਬ ਨੇ ਆਪਣੀ ਗੋਦ ਵਿਚ ਲਿਆ, ਉਸ ਵੇਲੇ ਬਚਨ ਕਰਦੇ ਹਨ ਕਿ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਪੁੱਤਰ ਦੇ ਤਨ ਨੂੰ ਦੇਖ ਕੇ ਆਪਣਾ ਥੋੜਾ ਜਿਹਾ ਸੀਸ ਝੁਕਾ ਦਿੱਤਾ ਸੀ। ਭਾਈ ਸਾਹਿਬ ਭਾਈ ਬਿਧੀ ਚੰਦ ਜੀ ਨੇ ਉਥੇ ਨਾਲ ਹੀ ਪ੍ਰਸ਼ਨ ਕਰ ਦਿੱਤਾ। ਕਹਿਣ ਲੱਗੇ, ਸੱਚੇ ਪਾਤਿਸ਼ਾਹ ! ਆਪ ਜੀ ਦੇ ਘਰ ਅੰਦਰ ਪਹਿਲਾਂ ਚਾਰ ਸਪੁੱਤਰ ਹਨ ਅਤੇ ਇਹ ਜਿਹੜਾ ਸਭ ਤੋਂ ਛੋਟਾ ਆਇਆ ਹੈ, ਇਸਦੇ ਆਉਣ ਦੀ ਖ਼ੁਸ਼ੀ ਵਿਚ ਇਸਨੂੰ ਆਪਣੀ ਗੋਦ ਵਿਚ ਲੈ ਲਿਆ ਤੇ ਦੂਜਾ ਤੁਸੀਂ ਇਸਦੇ ਸਰੀਰ ਨੂੰ ਦੇਖਕੇ ਆਪਣਾ ਸਰੀਰ ਕਿਉਂ ਝੁਕਾ ਦਿੱਤਾ?

ਹੁਣ ਇਥੇ ਇਕ ਗੱਲ ਚੇਤੇ ਰੱਖਿਉ। ਅਸੀਂ ਇਸਨੂੰ ਤਾਰਕਿਕ ਬਿਰਤੀ ਨਾਲ ਨਹੀਂ ਲੈਣਾ ਕਿ ਗੁਰੂ ਹਰਿਗੋਬਿੰਦ ਸਾਹਿਬ ਪਿਤਾ ਹਨ ਤੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਪੁੱਤਰ। ਦੇਖੋ ਗੁਰੂ ਹਰਿਗੋਬਿੰਦ ਸਾਹਿਬ ਨੇ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਬਹੁਤ ਪਿਆਰ ਦਿੱਤਾ ਤੇ ਇਕ ਵੱਡੇ ਸਪੁੱਤਰ ਬਾਬਾ ਗੁਰਦਿੱਤਾ ਜੀ ਨੂੰ ਜਦੋਂ ਵੀ ਗੁਰੂ ਹਰਿਗੋਬਿੰਦ ਸਾਹਿਬ ਬੁਲਾਉਂਦੇ ਸਨ ਤਾਂ ਕਦੀ ਇਕੱਲਾ ਗੁਰਦਿੱਤਾ ਸ਼ਬਦ ਨਹੀਂ ਸੀ ਵਰਤਦੇ, ਸ਼ਬਦ ਵਰਤਦੇ ਸਨ ਬਾਬਾ ਗੁਰਦਿੱਤਾ ਜੀ। ਹੁਣ ਬਾਬਾ ਸ਼ਬਦ ਕਿਉਂ ਵਰਤਿਆ ਜਾਂਦਾ ਹੈ? ਜਦੋਂ ਪੁੱਛਿਆ ਕਿ ਮਹਾਰਾਜ! ਇਸ ਸਪੁੱਤਰ ਲਈ ਬਾਬਾ ਜੀ ਸ਼ਬਦ ਕਿਉਂ? ਕਿਉਂਕਿ ਬਾਬਾ ਗੁਰਦਿੱਤਾ ਜੀ ਉਹ ਮਹਾਨ ਹਸਤੀ ਹਨ ਜਿਨ੍ਹਾਂ ਦੇ ਘਰ ਵਿਖੇ ਇਸ ਗੁਰੂ ਨਾਨਕ ਦੇਵ ਜੀ ਦੀ ਜੋਤ ਦੇ ਸੱਤਵੇਂ ਮਾਲਕ ਗੁਰੂ ਹਰਿਰਾਏ ਜੀ ਨੇ ਆਪਣਾ ਅਵਤਾਰ ਲੈਣਾ ਹੈ। ਜਿਸਦੇ ਘਰ ਵਿਚ ਗੁਰੂ ਨੇ ਆਉਣਾ ਹੈ, ਉਸਦੇ ਪਿਤਾ ਜੀ ਦਾ ਅਦਬ ਸੀ। ਭਾਵੇਂ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਪੁੱਤਰ ਹਨ ਬਾਬਾ ਗੁਰਦਿੱਤਾ ਜੀ ਪਰ ਨਾਲ ਸ਼ਬਦ ਵਰਤਦੇ ਹਨ ਬਾਬਾ ਗੁਰਦਿੱਤਾ ਜੀ। ਧੰਨ ਗੁਰੂ ਤੇਗ਼ ਬਹਾਦਰ ਜੀ ਨੂੰ ਜਦੋਂ ਇਹ ਸਤਿਕਾਰ ਦਿੱਤਾ ਗਿਆ ਤੇ ਭਾਈ ਬਿਧੀ ਚੰਦ ਨੇ ਇਹ ਪੁੱਛ ਲਿਆ ਕਿ ਕ੍ਰਿਪਾਲੂ ਦਾਤਾ ਜੀ ! ਇਸ ਸਪੁੱਤਰ ਲਈ ਇੰਨਾ ਸਤਿਕਾਰ ਕਿਉਂ? ਗੁਰੂ ਸਾਹਿਬ ਨੇ ਦੋ ਸ਼ਬਦ ਕਹੇ ਸਨ ਗੁਰੂ ਤੇਗ਼ ਬਹਾਦਰ ਜੀ ਲਈ। ਕਹਿਣ ਲੱਗੇ ਭਾਈ ਬਿਧੀ ਚੰਦ, ਇਹ ਮੇਰਾ ਸਪੁੱਤਰ ਗ਼ਰੀਬਾਂ ਦਾ ਰੱਖਿਅਕ ਹੋਵੇਗਾ। ਇਹ ਮੇਰਾ ਸਪੁੱਤਰ ਸੰਸਾਰ ਵਿਚ ਆਇਆ ਤੇ ਲੋਕਾਂ ਦੀ ਪੱਤ ਢਕੇਗਾ ਤੇ ਨਾਲ ਹੀ ਇਹ ਬਚਨ ਕੀਤਾ ਸੀ ਕਿ ਜਦੋਂ ਵੀ ਕਿਸੇ 'ਤੇ ਅੱਤ ਦੀ ਮੁਸੀਬਤ ਪਵੇਗੀ, ਇਹ ਮੇਰਾ ਸਪੁੱਤਰ ਮੁਸੀਬਤਾਂ ਵਿਚ ਫੱਸਿਆਂ ਹੋਇਆਂ ਦੇ ਬੰਧਨ ਕੱਟ ਦੇਵੇਗਾ ਤਾਂ ਇਸ ਦਾ ਅਦਬ ਕੀਤਾ ਹੈ। ਉਥੇ ਦੋ ਸ਼ਬਦ ਕਹੇ ਹਨ–

*ਦੀਨ ਰਛਕ ਸੰਕਟ ਹਰੈ ਯਹੀ ਸਦਾ ਪਹਿਚਾਣ।*

ਇਕ ਤਾਂ ਗ਼ਰੀਬ ਦੀ ਰੱਖਿਆ ਕਰੇਗਾ, ਦੂਜਾ ਮੁਸੀਬਤ ਆਏਗੀ ਤਾਂ ਇਹ ਉਸ ਮੁਸੀਬਤ ਨੂੰ ਕੱਟ ਦੇਵੇਗਾ। ਇਸ ਦੀ ਪਹਿਚਾਣ ਸਦਾ ਲਈ ਇਹ ਹੋਵੇਗੀ- ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਜੀ। ਇਥੇ ਇਕ ਰਵਾਇਤ ਹੈ, ਕੁਝ ਸੱਜਣ ਕਹਿੰਦੇ ਹਨ ਕਿ ਬਚਪਨ ਵਿਚ ਨਾਮ ਰੱਖਿਆ ਸੀ ਤਿਆਗ ਮੱਲ ਪਰ ਜਦੋਂ ਕਰਤਾਰਪੁਰ ਦੀ ਧਰਤੀ 'ਤੇ ਤੇਗ ਚਲਾਈ ਤੇ ਮੈਦਾਨਿ ਜੰਗ ਵਿਚ ਜੂਝੇ ਤੇ ਤਿਆਗ ਮੱਲ ਤੋਂ ਤੇਗ਼ ਬਹਾਦਰ ਨਾਮ ਰੱਖ ਦਿੱਤਾ। ਪਰ ਹਕੀਕਤ ਹੈ ਕਿ ਗੁਰੂ ਤੇਗ਼ ਬਹਾਦਰ ਜੀ ਦਾ ਨਾਮ ਧੰਨ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜਨਮ ਤੋਂ ਬਾਅਦ ਅੰਮ੍ਰਿਤਸਰ ਦੀ ਧਰਤੀ ਦੇ ਉੱਤੇ ਹੀ ਤੇਗ ਬਹਾਦਰ ਰੱਖ ਦਿੱਤਾ ਸੀ। ਭਾਈ ਗੁਰਦਾਸ ਜੀ ਨੇ ਦਰਸ਼ਨ ਕੀਤੇ। ਧੰਨ ਗੁਰੂ ਹਰਿਗੋਬਿੰਦ ਸਾਹਿਬ ਨੇ ਅਸੀਸਾਂ ਦਿੱਤੀਆਂ ਤੇ ਬਾਬਾ ਬੁੱਢਾ ਸਾਹਿਬ ਜੀ ਦੀ ਮੁਬਾਰਕ ਰਸਨਾ ਤੋਂ ਇਹ ਬਚਨ ਸਨ ਤੇ ਉਸ ਵੇਲੇ ਬਾਬਾ ਬੁੱਢਾ ਸਾਹਿਬ ਜੀ ਦੀ ਉਮਰ ਇਕ ਸੌ ਤਕਰੀਬਨ ਪੰਦਰ੍ਹਾਂ ਸਾਲ ਹੋ ਚੁੱਕੀ ਸੀ। ਬਾਬਾ ਬੁੱਢਾ ਸਾਹਿਬ ਜੀ ਨੇ ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਬਾਲ ਉਮਰ ਵਿਚ ਦੇਖਿਆ ਤੇ ਇਹ ਸ਼ਬਦ ਕਹੇ ਕਿ ਹੇ ਬਾਲਕ ! ਮੈਨੂੰ ਪ੍ਰਮਾਤਮਾ ਨੇ ਸ਼ਾਇਦ ਇਸੇ ਕਰਕੇ ਦੀਰਘ ਆਯੂ ਦਿੱਤੀ ਹੈ ਕਿ ਤੇਰੇ ਵਰਗੇ ਤਿਆਗੀ, ਜੱਪੀ, ਤੱਪੀ, ਬੰਦਗੀ ਦੇ ਖ਼ਜ਼ਾਨੇ ਲੈ ਕੇ ਜਿਹੜੇ ਆਏ ਹਨ, ਉਹਨਾਂ ਦੇ ਦਰਸ਼ਨ ਕਰਨ ਲਈ ਪ੍ਰਮਾਤਮਾ ਨੇ ਮੈਨੂੰ ਦੀਰਘ ਆਯੂ ਦਿੱਤੀ ਹੈ। ਮੈਂ ਹੈਰਾਨ ਹੋਇਆ ਕਿ ਧੰਨ ਹਰਿਗੋਬਿੰਦ ਸਾਹਿਬ ਜੀ ਨੇ ਵੀ ਪੜ੍ਹਾਈ ਬਾਬਾ ਬੁੱਢਾ ਸਾਹਿਬ ਤੋਂ ਸ਼ੁਰੂ ਕੀਤੀ। ਜਿਸ ਦਿਨ ਗੁਰੂ ਤੇਗ਼ ਬਹਾਦਰ ਜੀ ਦੀ ਤਾਲੀਮ ਦੀ ਗੱਲ ਚੱਲੀ ਤਾਂ ਉਸ ਦਿਨ ਵੀ ਬਾਬਾ ਬੁੱਢਾ ਸਾਹਿਬ ਨੂੰ ਨਿਯੁਕਤ ਕੀਤਾ ਗਿਆ ਤੇ ਗੁਰੂ ਤੇਗ਼ ਬਹਾਦਰ ਜੀ ਨੂੰ ਸਭ ਤੋਂ ਪਹਿਲਾਂ ਗੁਰਬਾਣੀ ਦੀ ਸੰਥਿਆ ਦੇਣ ਵਾਲੇ ਬਾਬਾ ਬੁੱਢਾ ਸਾਹਿਬ ਜੀ ਸਨ। ਇਕ-ਦੋ ਸਾਲ ਨਹੀਂ, ਇਤਿਹਾਸ ਲਿਖਦਾ ਹੈ ਕਿ ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੂੰ ਛੇ ਸਾਲ ਦੇ ਕਰੀਬ ਬਾਬਾ ਬੁੱਢਾ ਸਾਹਿਬ ਜੀ ਆਪਣੇ ਕੋਲ ਬਿਠਾ ਕੇ ਗੁਰਬਾਣੀ ਤੇ ਗੁਰਮਤਿ ਦੀ ਅਤੇ ਸਿੱਖੀ ਕਮਾਉਣ ਦੀ ਆਪਣੇ ਕੋਲੋਂ ਸਿੱਖਿਆ ਦਿੰਦੇ ਹਨ। ਗੁਰਬਾਣੀ ਪੜ੍ਹਾਉਣੀ ਬਾਬਾ ਬੁੱਢਾ ਸਾਹਿਬ ਜੀ ਦੀ ਜ਼ਿੰਮੇਵਾਰੀ ਸੀ।

ਗੁਰੂ ਤੇਗ਼ ਬਹਾਦਰ ਜੀ ਦੇ ਬਚਪਨ ਵਿਚ ਕੁਝ ਘਟਨਾਵਾਂ ਵਾਪਰੀਆਂ ਜੋ ਬੜਾ ਵੱਡਾ ਅਰਥ ਰੱਖਕੇ ਬੈਠੀਆਂ ਹਨ। ਚਾਰ ਸਾਲ ਦੀ ਉਮਰ ਸੀ ਤੇ ਇਹਨਾਂ ਦੇ ਵੱਡੇ ਭਰਾਤਾ ਗੁਰਦਿੱਤਾ ਜੀ ਦਾ ਵਿਆਹ ਹੋ ਰਿਹਾ ਹੈ। ਸਰਦੀ ਦਾ ਮੌਸਮ ਸੀ ਤੇ ਜਦੋਂ ਬਾਬਾ ਗੁਰਦਿੱਤਾ ਜੀ ਦੀ ਬਰਾਤ ਨਿਕਲੀ ਤੇ ਅਨੇਕਾਂ ਪਿੰਡ ਸ਼ਹਿਰ ਦੇ ਲੋਕ ਸਰਸਾ ਦੇ ਕਿਨਾਰੇ ਆ ਕੇ ਬਾਬਾ ਗੁਰਦਿੱਤਾ ਜੀ ਦੀ ਬਰਾਤ ਦੇਖਣ ਲਈ ਆਏ। ਹਰ ਇਕ ਦਾ ਇਕ ਦੂਜੇ ਵੱਲ ਧਿਆਨ ਸੀ, ਪਰ ਚਾਰ ਸਾਲ ਦੀ ਉਮਰ ਹੈ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ, ਬਰਾਤ ਵਿਚ ਗਏ, ਮਾਤਾ ਨਾਨਕੀ ਨੇ ਕੀਮਤੀ ਪੁਸ਼ਾਕ ਪਾਈ। ਉਸ ਵੇਲੇ ਗਹਿਣੇ ਵੀ ਕੀਮਤੀ ਪਾਏ ਤੇ ਧੰਨ ਗੁਰੂ ਤੇਗ਼ ਬਹਾਦਰ ਜੀ ਦਾ ਧਿਆਨ ਕਿਸੇ ਹੋਰ ਪਾਸੇ ਨਹੀਂ, ਸੜਕ 'ਤੇ ਖਲੋਤੇ ਹੋਏ ਛੋਟੇ ਛੋਟੇ ਬੱਚਿਆਂ ਨੂੰ ਦੇਖਦੇ ਹਨ ਤੇ ਉਸਦੇ ਵਿਚ ਇਕ ਮਾਸੂਮ ਬੱਚਾ ਉਹਨਾਂ ਦੀ ਉਮਰ ਜਿੰਨਾ, ਉਸਦੇ ਕੋਲ

ਗਏ। ਕੀ ਦੇਖਿਆ ਉਸਦੇ ਤਨ ਢੱਕਣ ਨੂੰ ਕੋਈ ਗਰਮ ਬਸਤਰ ਨਹੀਂ। ਠੰਢ ਦੇ ਨਾਲ ਉਹ ਕੰਬ ਰਿਹਾ ਹੈ ਤੇ ਗੁਰੂ ਤੇਗ਼ ਬਹਾਦਰ ਜੀ ਉਸ ਕੋਲ ਖੜੇ ਹੋ ਗਏ ਤੇ ਇਹ ਸ਼ਬਦ ਚਾਰ ਸਾਲ ਦੀ ਉਮਰ ਵਿਚ ਕਹੇ ਕਿ ਇੰਨੀ ਠੰਢ ਪੈ ਰਹੀ ਹੈ ਤੇ ਤੇਰੀ ਮਾਂ ਨੇ ਤਨ ਢੱਕਣ ਨੂੰ ਬਸਤਰ ਨਹੀਂ ਦਿੱਤਾ। ਉਸ ਬੱਚੇ ਦਾ ਅੱਗੋਂ ਉੱਤਰ ਸੀ ਕਿ ਕੌਣ ਮਾਂ ਹੈ ਜਿਹੜੀ ਇਹ ਨਹੀਂ ਚਾਹੁੰਦੀ ਕਿ ਮੇਰੇ ਬੱਚੇ ਨੂੰ ਸੋਹਣੀ ਪੁਸ਼ਾਕ ਮਿਲੇ, ਮੇਰੇ ਪੁੱਤਰ ਨੂੰ ਸੋਹਣੀ ਖ਼ੁਰਾਕ ਮਿਲੇ, ਮੇਰੇ ਪੁੱਤਰ ਨੂੰ ਤਨ ਢੱਕਣ ਲਈ ਬਸਤਰ ਮਿਲ ਜਾਣ? ਮਾਂ ਤਾਂ ਚਾਹੁੰਦੀ ਹੈ, ਪਰ ਗ਼ਰੀਬੀ ਇੰਨੀ ਹੈ ਕਿ ਘਰ ਦੀ ਰੋਟੀ ਬੜੀ ਮੁਸ਼ਕਿਲ ਨਾਲ ਚੱਲਦੀ ਹੈ। ਸਾਨੂੰ ਗ਼ਰੀਬਾਂ ਨੂੰ ਗਰਮ ਕੱਪੜੇ ਕਿੱਥੋਂ ਨਸੀਬ ਹੋਣੇ ਹਨ? ਧੰਨ ਗੁਰੂ ਤੇਗ਼ ਬਹਾਦਰ ਜੀ ਨੇ ਸੁਣਿਆ ਤੇ ਜਿਹੜੇ ਕੀਮਤੀ ਬਸਤਰ ਧੰਨ ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਪਾਏ ਸਨ ਉਹ ਕੀਮਤੀ ਬਸਤਰ ਉਤਾਰ ਕੇ ਉਸ ਬੱਚੇ ਦੇ ਤਨ ਉੱਪਰ ਪੁਆ ਦਿੱਤੇ। ਕਹਿਣ ਲੱਗੇ ਲੈ ਤੂੰ ਸਰਦੀ ਤੋਂ ਬਚ, ਮੈਨੂੰ ਤਾਂ ਮਾਂ ਹੋਰ ਸਿਵਾ ਦੇਵੇਗੀ। ਬਰਾਤ ਅੱਗੇ ਨੂੰ ਚੱਲ ਪਈ ਤੇ ਚਾਰ ਸਾਲ ਦੀ ਉਮਰ ਵਿਚ ਗ਼ਰੀਬਾਂ 'ਤੇ ਤਰਸ ਕਰਨ ਵਾਲੇ, ਨੰਗੇਜ ਨੂੰ ਢੱਕਣ ਵਾਲੇ ਗੁਰੂ ਤੇਗ਼ ਬਹਾਦਰ ਸੱਚੇ ਪਾਤਿਸ਼ਾਹ ਵਾਪਿਸ ਆਏ ਤੇ ਮਾਤਾ ਨਾਨਕੀ ਜੀ ਨੇ ਪੁੱਛਿਆ ਕਿ ਲਾਲ ਜੀ ! ਕੀਮਤੀ ਪੁਸ਼ਾਕ ਕਿਹੜੀ ਥਾਂ 'ਤੇ ਛੱਡ ਆਏ? ਪਹਿਲਾਂ ਖ਼ਾਮੋਸ਼ ਹੋ ਗਏ ਤਾਂ ਫਿਰ ਪੁੱਛਿਆ, ਪੁੱਤਰ ! ਇੰਨੇ ਕੀਮਤੀ ਬਸਤਰ ਕਿਸਨੂੰ ਦਿੱਤੇ? ਗੰਭੀਰਤਾ ਵਿਚ ਆ ਕੇ ਕਿਹਾ, ਮਾਂ ! ਸੱਚ ਜਾਣੀ, ਕਿਸੇ ਦਾ ਨੰਗੇਜ ਮੇਰੇ ਕੋਲੋਂ ਦੇਖਿਆ ਨਹੀਂ ਜਾਂਦਾ। ਬਰਾਤ ਜਾ ਰਹੀ ਸੀ, ਇਕ ਗ਼ਰੀਬ ਬੱਚਾ ਜਿਸਦੇ ਤਨ ਉੱਪਰ ਬਸਤਰ ਨਹੀਂ ਸਨ, ਮੈਂ ਉਸਦੇ ਕੋਲੋਂ ਪੁੱਛਿਆ ਤਾਂ ਕਹਿੰਦਾ ਹੈ ਕਿ ਘਰ ਦੀ ਰੋਟੀ ਬੜੀ ਮੁਸ਼ਕਿਲ ਨਾਲ ਚੱਲਦੀ ਹੈ, ਬਸਤਰ ਕਿਸਨੇ ਲੈ ਕੇ ਦੇਣੇ ਹਨ। ਮਾਂ, ਮੈਨੂੰ ਤੂੰ ਹੋਰ ਵੀ ਬਸਤਰ ਸਿਲਾ ਦੇਵੇਂਗੀ ਪਰ ਉਸ ਗ਼ਰੀਬ ਬੱਚੇ ਨੂੰ ਕਿਸਨੇ ਬਸਤਰ ਲੈ ਕੇ ਦੇਣੇ ਸਨ। ਦੇਖੋ ਇਕ ਬੱਚੇ ਦਾ ਤਨ ਨਗਨ ਦੇਖਿਆ ਤਾਂ ਗੁਰੂ ਤੇਗ਼ ਬਹਾਦਰ ਜੀ ਕੋਲੋਂ ਰਿਹਾ ਨਾ ਗਿਆ। ਆਪਣੇ ਸਰੀਰ ਦੇ ਉੱਪਰ ਪਏ ਹੋਏ ਕੱਪੜੇ ਉਤਾਰ ਕੇ ਉਸ ਬੱਚੇ ਦੇ ਤਨ ਨੂੰ ਢੱਕ ਦਿੱਤਾ ਤੇ ਜਿਸ ਦਿਨ ਹਿੰਦੁਸਤਾਨ ਦੀ ਧਰਤੀ 'ਤੇ ਦੇਖਿਆ ਕਿ ਤਿਲਕ, ਜੰਝੂ, ਇਥੋਂ ਦੀਆਂ ਬਹੂ-ਬੇਟੀਆਂ ਦੀ ਪੱਤ ਨੂੰ ਕੋਈ ਨੰਗੇਜ ਪਿਆ ਕਰਦਾ ਹੈ ਤਾਂ ਉਸ ਦਿਨ ਗੁਰੂ ਤੇਗ਼ ਬਹਾਦਰ ਜੀ ਨੇ ਆਪਣੇ ਤਨ ਦੀ ਚਾਦਰ ਬਣਾ ਕੇ ਸਾਰੇ ਹਿੰਦੁਸਤਾਨ ਨੂੰ ਢੱਕ ਦਿੱਤਾ।

ਉਹਨਾਂ ਦੀ ਜ਼ਿੰਦਗੀ ਵਿਚ ਬਚਪਨ ਵਿਚ ਇਕ ਹੋਰ ਘਟਨਾ ਵਾਪਰੀ ਹੈ। ਵੱਡੇ ਭਰਾਤਾ ਬਾਬਾ ਅਟੱਲ ਰਾਏ ਜੀ, ਜਿਨ੍ਹਾਂ ਦੀ ਉਮਰ ਉਸ ਵੇਲੇ ਤਕਰੀਬਨ 9 ਸਾਲ ਦੀ ਸੀ, ਗੁਰੂ ਤੇਗ਼ ਬਹਾਦਰ ਸਾਹਿਬ ਜੀ ਨੇ ਆਪਣੀਆਂ ਅੱਖਾਂ ਨਾਲ ਦੇਖਿਆ ਕਿ 9 ਸਾਲ ਦੇ ਬਾਬਾ ਅਟੱਲ ਜੀ ਜਿਸ ਦਿਨ ਰਾਤ ਮੀਟੀ ਦੇ ਕੇ ਮੋਹਨ ਦੇ ਘਰੋਂ ਵਾਪਿਸ ਆਏ ਤੇ ਸਵੇਰੇ ਘਰੋਂ ਤਿਆਰ ਹੋ ਕੇ ਖੇਡਣ ਨੂੰ ਗਏ ਤੇ ਜਾ ਕੇ ਉਸ ਮੋਹਨ ਦੇ ਦਰਵਾਜ਼ੇ 'ਤੇ ਆਵਾਜ਼ ਦਿੱਤੀ ਤੇ ਕਹਿਣ ਲੱਗੇ ਉੱਠ ਆ ਕੇ ਮੇਰੀ ਵਾਰੀ ਦੇ। ਰਾਤ ਵਾਰੀ ਤੇਰੇ ਸਿਰ ਸੀ। ਮੀਟੀ ਤੇਰੇ ਸਿਰ ਸੀ। ਤੂੰ ਸੌਂ ਗਿਆ ਹੈਂ। ਉੱਠ, ਆਪਣੀ ਕੀਤੀ ਹੋਈ ਜ਼ਬਾਨ ਤੋਂ ਨਾ ਫਿਰ। ਪਰ ਅਸਲ ਵਿਚ ਉਸ ਬੱਚੇ

ਮੋਹਨ ਨੂੰ ਰਾਤ ਸੱਪ ਡੰਗ ਮਾਰ ਗਿਆ ਸੀ ਤੇ ਉਸਦੀ ਮੌਤ ਹੋ ਚੁੱਕੀ ਸੀ।

ਗੁਰਮੁਖੋ ! ਇਤਿਹਾਸ ਦੇ ਪੰਨਿਆਂ ਉੱਪਰ ਅਸੀਂ ਇਹ ਬਚਨ ਪੜ੍ਹਦੇ ਹਾਂ। ਇਸ ਦਾ ਮਤਲਬ ਇਹ ਨਹੀਂ ਕਿ ਗੁਰੂ ਪੁੱਤਰ ਦਾ ਇਤਿਹਾਸ ਅਸੀਂ ਲੁਕਾਈਏ। ਦਰਵਾਜ਼ੇ 'ਤੇ ਖਲੋ ਕੇ ਕਿਹਾ ਮਾਈ! ਆਪਣੇ ਪੁੱਤਰ ਨੂੰ ਉਠਾ ਤੇ ਉਸਨੂੰ ਕਹਿ ਮੇਰੀ ਰਾਤ ਦੀ ਮੀਟੀ ਦੇਵੇ। ਮਾਂ ਪੁੱਤਰ ਦੇ ਵਿਛੋੜੇ ਵਿਚ ਰੋਂਦੀ ਪਈ ਸੀ ਤੇ ਕੋਲ ਆ ਕੇ ਕਹਿਣ ਲੱਗੀ, ਹੇ ਗੁਰੂ ਦੇ ਲਾਲ। ਮੋਹਨ ਦੀ ਮੌਤ ਹੋ ਚੁੱਕੀ ਹੈ। ਕਹਿਣ ਲੱਗੇ ਮਾਈ, ਤੂੰ ਝੂਠ ਬੋਲਦੀ ਪਈ ਹੈਂ, ਉਹ ਤਾਂ ਸੁੱਤਾ ਹੈ। ਉਸਨੂੰ ਆਵਾਜ਼ ਮਾਰ ਤੇ ਉਸਨੂੰ ਕਹਿ ਕਿ ਅਟੱਲ ਆਪਣੀ ਮੀਟੀ ਲੈਣ ਆਇਆ ਹੈ। ਉਸ ਸਮੇਂ ਉਸ ਮਾਈ ਨੇ ਹੱਥ ਜੋੜ ਕੇ ਕਿਹਾ ਕਿ ਬਾਬਾ ਜੀ, ਮੈਂ ਆਵਾਜ਼ ਦਿੰਦੀ ਸੀ ਜਦੋਂ ਸਰੀਰਕ ਤੌਰ 'ਤੇ ਸੌਂਦਾ ਸੀ। ਮੇਰੀ ਆਵਾਜ਼ ਨੂੰ ਸੁਣ ਕੇ ਨੀਂਦ ਵਿਚ ਸੁੱਤਾ ਹੋਇਆ ਉੱਠ ਸਕਦਾ ਹੈ ਤੇ ਅੱਜ ਜਿਹੜੀ ਗੂੜ੍ਹੀ ਨੀਂਦ ਵਿਚ ਸੌਂ ਗਿਆ ਹੈ, ਉਥੇ ਤਾਂ ਆਵਾਜ਼ ਕੇਵਲ ਤੇਰੇ ਬਾਪੂ ਦੀ ਹੀ ਪਹੁੰਚ ਸਕਦੀ ਹੈ। ਉਥੇ ਸਾਡੀਆਂ ਆਵਾਜ਼ਾਂ ਨਹੀਂ, ਉਥੇ ਤਾਂ ਆਵਾਜ਼ ਕਿਸੇ ਕਮਾਈ ਵਾਲੇ ਦੀ ਹੀ ਪਹੁੰਚਣੀ ਹੈ। ਅੰਦਰ ਗਏ, ਕੁੰਡੀ ਹੱਥ ਵਿਚ ਫੜੀ ਤੇ ਗਲ ਵਿਚ ਪਾ ਕੇ ਕੁੰਡੀ ਕਹਿਣ ਲੱਗੇ ਕਿ ਉੱਠ ਮੇਰੀ ਮੀਟੀ ਦੇ, ਤੂੰ ਘੇਸ ਵੱਟ ਕੇ ਸੁੱਤਾ ਹੈਂ। ਉਸੇ ਵੇਲੇ ਉਹ ਬੱਚਾ ਉੱਠ ਖਲੋਤਾ। ਬਾਬਾ ਅਟੱਲ ਜੀ ਖੇਡਦੇ ਰਹੇ ਤੇ ਜਦੋਂ ਛੇਵੇਂ ਪਾਤਿਸ਼ਾਹ ਨੂੰ ਪਤਾ ਲੱਗਾ ਤਾਂ ਸ਼ਾਮ ਨੂੰ ਬੁਲਾ ਕੇ ਕਹਿੰਦੇ ਹਨ ਬੇਟਾ ! ਹੁਣ ਇਕ ਮਿਆਨ ਵਿਚ ਦੋ ਤਲਵਾਰਾਂ ਨਹੀਂ ਰਹਿ ਸਕਦੀਆਂ। ਸੱਚੇ ਪਾਤਿਸ਼ਾਹ ! ਕਿਉਂ ? ਕਹਿਣ ਲੱਗੇ ਰੱਬ ਦੀ ਕੀਤੀ ਵਿਚ ਦਖ਼ਲ ਨਹੀਂ ਦੇਈਦਾ। ਪ੍ਰਮਾਤਮਾ ਦੇ ਹੁਕਮ ਦੇ ਸਾਹਮਣੇ ਆਪਣੀਆਂ ਗੱਲਾਂ ਨਹੀਂ ਚਲਾਈਦੀਆਂ। ਸੱਚੇ ਪਾਤਿਸ਼ਾਹ ! ਹੋਇਆ ਕੀ? ਕਹਿਣ ਲੱਗੇ ਅੱਜ ਉਸ ਬੱਚੇ ਨੂੰ ਤੂੰ ਜੀਉਂਦਿਆਂ ਕਰਕੇ ਆਇਆ ਹੈਂ, ਕੱਲ ਨੂੰ ਬਾਦਸ਼ਾਹਾਂ ਦੇ, ਅਮੀਰਾਂ-ਵਜ਼ੀਰਾਂ ਦੇ ਪੁੱਤਰ ਮਰਨਗੇ ਤੇ ਇਥੇ ਲੋਕ ਬੱਚਿਆਂ ਦੀਆਂ ਮੰਜੀਆਂ ਲੈ ਕੇ ਆ ਜਾਣਗੇ। ਹੁਣ ਜਾਂ ਤੁਸੀਂ ਤਨ ਵਿਚ ਰਹੋਗੇ ਜਾਂ ਅਸੀਂ ਰਹਾਂਗੇ।

ਬਾਬਾ ਅਟੱਲ ਜੀ ਘਰ ਨਹੀਂ ਗਏ। ਜਿਸ ਥਾਂ 'ਤੇ ਅਸੀਂ ਉਹਨਾਂ ਦਾ ਅਸਥਾਨ ਦੇਖਦੇ ਹਾਂ, ਇਹ ਕਹਿ ਕੇ ਕਿ ਪਿਤਾ ਸਤਿਗੁਰੂ ਜੀ ! ਕ੍ਰਿਪਾ ਕਰੋ, ਮੇਰੇ ਤੋਂ ਭੁੱਲ ਹੋ ਗਈ, ਮੈਨੂੰ ਬਖ਼ਸ਼ ਲਉ। ਆਏ। ਉਸ ਅਸਥਾਨ ਦੇ ਉੱਪਰ ਬਸਤਰ ਲਏ ਤੇ ਬਾਬਾ ਅਟੱਲ ਜੀ ਨੇ ਆਪਣੇ ਅੰਦਰ ਨੂੰ ਉਸ ਪਰੀਪੂਰਨ ਪ੍ਰਮੇਸ਼ਰ ਵਿਚ ਮਿਲਾ ਦਿੱਤਾ। ਬਾਬਾ ਅਟੱਲ ਰਾਏ ਜੀ ਦੀ 9 ਸਾਲ ਦੀ ਉਮਰ ਸੀ ਜਿਸ ਦਿਨ ਉਹ ਚਲਾਣਾ ਕਰ ਗਏ।

ਗੁਰੂ ਤੇਗ਼ ਬਹਾਦਰ ਜੀ ਦੇ ਵੱਡੇ ਭਰਾਤਾ ਹਨ ਬਾਬਾ ਅਟੱਲ ਰਾਏ ਜੀ। ਜਦੋਂ ਬਾਬਾ ਅਟੱਲ ਜੀ ਨੂੰ ਆਪਣੀਆਂ ਅੱਖਾਂ ਸਾਹਮਣੇ ਸੰਸਾਰ ਤੋਂ ਕੂਚ ਕਰਦਿਆਂ ਦੇਖਿਆ ਤਾਂ ਗੁਰੂ ਤੇਗ਼ ਬਹਾਦਰ ਜੀ ਉੱਪਰ ਇੰਨਾ-ਕੁ ਅਸਰ ਹੋਇਆ ਕਿ ਉਹ ਉਸ ਦਿਨ ਤੋਂ ਬਾਅਦ ਹੋਰ ਵੀ ਗੰਭੀਰਤਾ ਵਿਚ ਚਲੇ ਗਏ।

ਮੂੰਹ ਬੋਲਦੇ ਹਨ। ਜਿਸ ਮੂੰਹ ਵਿਚ ਪ੍ਰਮਾਤਮਾ ਦੀ ਯਾਦ ਵੱਸ ਜਾਏ, ਸੱਚ ਜਾਣੋ, ਉਹ ਰੱਸ ਲੈਣ ਵਾਲਾ ਮੂੰਹ ਕਦੀ ਨਹੀਂ ਬੋਲਦਾ। ਭਾਈ ਸਾਹਿਬ ਕਹਿਣ ਲੱਗੇ-

*ਗਲੀ ਸਾਦੁ ਨ ਆਵਈ ਜਿਚਰੁ ਮੁਹੁ ਖਾਲੀ।*
*ਮੁਹੁ ਭਰਿਐ ਕਿਉਂ ਬੋਲੀਐ ਰਸ ਜੀਭ ਰਸਾਲੀ।*

(ਵਾਰ ੧੩, ਪਉੜੀ ੬)

ਜਿਸਨੂੰ ਪ੍ਰਮਾਤਮਾ ਨੇ ਅੰਦਰ ਦਾ ਰੱਸ ਦੇ ਦਿੱਤਾ, ਉਸਦੇ ਕੋਲ ਚੁੱਪ ਹੈ। ਖ਼ਾਲੀ ਮੂੰਹ ਬੋਲਦਾ ਹੈ। ਗੁਰੂ ਤੇਗ਼ ਬਹਾਦਰ ਜੀ ਦੀ ਚੁੱਪ ਅੰਦਰ ਦੇ ਰੱਸ ਨਾਲ ਭਰਪੂਰ ਹੈ। ਦੂਜੀ ਬੇਨਤੀ, ਕਦੀ ਭੰਵਰੇ ਨੂੰ ਫੁੱਲ ਦੇ ਉੱਪਰ ਗੂੰਜ ਪਾਂਦਿਆਂ ਦੇਖੋ। ਜਦੋਂ ਭੰਵਰਾਂ ਫੁੱਲ ਦੇ ਕੋਲ ਆਉਂਦਾ ਹੈ, ਉਦੋਂ ਆ ਕੇ ਫੁੱਲ ਦੇ ਉੱਪਰ ਪਹਿਲਾਂ ਰੱਸ ਮਾਨਣ ਦਾ ਯਤਨ ਕਰਦਾ ਹੈ। ਉਸ ਦੇ ਉੱਪਰ ਪ੍ਰਕਰਮਾ ਕਰਕੇ ਗੂੰਜਾਂ ਪਾਏਗਾ, ਪਰ ਜਦੋਂ ਉਹ ਫੁੱਲ ਦੇ ਰੱਸ ਵਿਚ ਮਗਨ ਹੋ ਜਾਂਦਾ ਹੈ ਤਾਂ ਉਦੋਂ ਭੰਵਰੇ ਦੀ ਆਵਾਜ਼ ਬੰਦ ਹੋ ਜਾਂਦੀ ਹੈ। ਜੇ ਪੁੱਛਿਆ ਜਾਏ ਕਿ ਇਹ ਉਹੀ ਭੰਵਰਾ ਹੈ ਜਿਹੜਾ ਇੰਨੀ ਦੂਰ ਤੋਂ ਗੂੰਜਾਰ ਪਾਉਂਦਾ ਆਇਆ ਤੇ ਫੁੱਲ 'ਤੇ ਬੈਠਣ ਦੀ ਦੇਰ ਸੀ ਕਿ ਚੁੱਪ ਕਿਉਂ ਹੋ ਗਿਆ ਤੇ ਅੱਗੋਂ ਉੱਤਰ ਮਿਲੇਗਾ ਕਿ ਅਸਲ ਵਿਚ ਭੰਵਰੇ ਦੇ ਮੂੰਹ ਨੂੰ ਜਦੋਂ ਤੱਕ ਰੱਸ ਨਹੀਂ ਮਿਲਿਆ, ਉੱਨੀ ਦੇਰ ਤੱਕ ਹੀ ਗੂੰਜ ਪਾਉਂਦਾ ਹੈ, ਜਦੋਂ ਫੁੱਲ ਦੇ ਰੱਸ ਵਿਚ ਮਗਨ ਹੋ ਜਾਏ ਉਦੋਂ ਇਸਦੀ ਗੂੰਜ ਆਪਣੇ ਆਪ ਹੀ ਬੰਦ ਹੋ ਜਾਂਦੀ ਹੈ। ਤੀਜਾ, ਸਿੱਪੀ ਦਾ ਮੂੰਹ ਖੁੱਲ੍ਹਾ ਹੈ। ਸਮੁੰਦਰ ਦੇ ਪਾਣੀ ਉੱਪਰ ਸਿੱਪੀ ਤਰਦੀ ਹੈ। ਜੇ ਯਤਨ ਕਰੀਏ ਕਿ ਸਿੱਪੀ ਨੂੰ ਫੜ ਕੇ ਹੱਥ ਨਾਲ ਬੰਦ ਕਰੀਏ ਤੇ ਇਸ ਦਾ ਮੂੰਹ ਬੰਦ ਹੋ ਜਾਏ ਤਾਂ ਕਦੀ ਵੀ ਸਿੱਪੀ ਦਾ ਮੂੰਹ ਹੱਥ ਨਾਲ ਘੁੱਟਿਆਂ ਬੰਦ ਨਹੀਂ ਹੁੰਦਾ, ਪਰ ਜਦੋਂ ਤਰਦੀ ਹੋਈ ਸਿੱਪੀ ਦੇ ਮੂੰਹ ਵਿਚ ਪਾਣੀ ਦੀ ਇਕ ਬੂੰਦ ਚਲੀ ਜਾਏ ਤਾਂ ਸਿੱਪੀ ਦਾ ਮੂੰਹ ਆਪਣੇ ਆਪ ਬੰਦ ਹੋ ਜਾਂਦਾ ਹੈ। ਜੇ ਉਸ ਸਿੱਪੀ ਦਾ ਮੂੰਹ ਖੋਲ੍ਹਣ ਦਾ ਯਤਨ ਕਰੀਏ ਤਾਂ ਫਿਰ ਖੁੱਲ੍ਹਦਾ ਨਹੀਂ।

ਗੁਰਮੁਖੋ ! ਖ਼ਾਲੀ ਹਿਰਦੇ ਹੀ ਬੋਲਦੇ ਹਨ ਤੇ ਜਿਸ ਗੁਰੂ ਤੇਗ਼ ਬਹਾਦਰ ਦੇ ਹਿਰਦੇ ਵਿਚ ਸੱਚੇ ਨਾਮ ਦੀ ਬੂੰਦ ਟਿੱਕ ਗਈ, ਕੋਈ ਯਤਨ ਕਰੇ ਤਾਂ ਗੁਰੂ ਤੇਗ਼ ਬਹਾਦਰ ਤਾਂ ਵੀ ਗੰਭੀਰ ਹਨ। ਜਿੰਨਾ ਕੋਈ ਚੁੱਪ ਵਿਚ ਆਪਣੇ ਅੰਦਰ ਟਿੱਕਦਾ ਹੈ ਨਾਮ ਵਿਚ, ਉੱਨਾ ਕੀਮਤੀ ਜਨਮ ਬਣਦਾ ਹੈ। ਜਿਹੜਾ ਬੀਜ ਮਿੱਟੀ ਦੇ ਹੱਥੇ ਆਪਣੇ ਆਪ ਨੂੰ ਖ਼ਾਮੋਸ਼ ਕਰ ਲੈਂਦਾ ਹੈ, ਉਸੇ ਬੀਜ ਦੇ ਵਿਚੋਂ ਇਕ ਦਿਨ ਕੀਮਤੀ ਰੁੱਖ ਨਿਕਲਦਾ ਹੈ। ਗੁਰੂ ਤੇਗ਼ ਬਹਾਦਰ ਸਾਹਿਬ ਨੂੰ ਇਹ ਸਮਝ ਹੈ ਕਿ-

*ਸਾਚਾ ਨਾਮੁ ਮੇਰਾ ਆਧਾਰੋ॥*
*ਸਾਚੁ ਨਾਮੁ ਆਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ॥*

ਕਿਉਂ ਚੁੱਪ ਹਨ?

*ਕਰਿ ਸਾਂਤ ਸੁਖ ਮਨਿ ਆਇ ਵਸਿਆ ਜਿਨਿ ਇਛਾ ਸਭ ਪੁਜਾਈਆ॥*
*ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ ਜਿਸ ਦੀਆ ਏਹਿ ਵਡਿਆਈਆ॥*

(ਅੰਗ ੯੧੭)

ਗੁਰੂ ਤੇਗ਼ ਬਹਾਦਰ ਬੋਲਦੇ ਹਨ ਪਰ ਉਹ ਇਸ ਸ਼ਬਦ ਨੂੰ ਕਮਾ ਕੇ ਬੋਲਦੇ ਹਨ-

*ਸੰਤ ਮਿਲੈ ਕਿਛੁ ਸੁਨੀਐ ਕਹੀਐ॥*

ਕੋਈ ਰੱਬ ਦਾ ਪਿਆਰਾ ਮਿਲਦਾ ਹੈ ਤਾਂ ਉਸਦੇ ਨਾਲ ਹੱਸਦੇ ਹਨ, ਗੱਲ ਕਰਦੇ ਹਨ, ਪਰ ਉਹਨਾਂ ਦਾ ਹੱਸਣਾ ਸੰਸਾਰ ਦਾ ਹੱਸਣਾ ਨਹੀਂ। ਉਹਨਾਂ ਦਾ ਹਾਸਾ ਵੀ ਨਾਮ ਵਿਚ ਹੈ। ਕਹਿੰਦੇ ਹਨ-

*ਸੰਤੁ ਮਿਲੈ ਕਿਛੁ ਸੁਨੀਐ ਕਹੀਐ॥*
*ਮਿਲੈ ਅਸੰਤ ਮਸਟਿ ਕਰਿ ਰਹੀਐ॥*
*ਬਾਬਾ ਬੋਲਨਾ ਕਿਆ ਕਹੀਐ॥*
*ਜੈਸੇ ਰਾਮ ਨਾਮ ਰਵਿ ਰਹੀਐ॥*

(ਅੰਗ ੮੭੦)

ਕਰਤਾਰਪੁਰ ਦੀ ਧਰਤੀ 'ਤੇ ਗੁਰੂ ਤੇਗ਼ ਬਹਾਦਰ ਜੀ ਦਾ ਵਿਆਹ ਭਾਈ ਲਾਲ ਚੰਦ ਜੀ ਦੀ ਸਪੁੱਤਰੀ ਮਾਤਾ ਗੁਜਰੀ ਜੀ ਨਾਲ ਹੋਇਆ। ਧੰਨ ਗੁਰੂ ਤੇਗ਼ ਬਹਾਦਰ ਜੀ ਕ੍ਰਿਪਾ ਕਰਨ। ਅੱਜ ਦੇ ਇਸ ਪ੍ਰਸੰਗ ਵਿਚੋਂ ਦੋ ਗੱਲਾਂ ਸਿਖ ਲਈਏ – ਇਕ ਤਾਂ ਨਾਮ ਦਾ ਰੱਸ ਚੁੱਪ ਨੂੰ ਜਨਮ ਦੇਵੇਗਾ। ਦੂਜੀ ਗੱਲ ਕਿ ਨਾਮ ਦੇ ਰੱਸ ਨਾਲ ਜੀਵਨ ਦੇ ਬੇੜੇ ਵੀ ਕਿਨਾਰੇ ਲੱਗਦੇ ਹਨ ਜੇ ਕੋਈ ਦਿਲੋਂ ਅਰਦਾਸ ਕਰੇ। ਤੀਜੀ ਗੱਲ ਗੁਰੂ ਤਾਕਤ ਦੇਵੇ ਤੇ ਖਿਮਾ ਕਰਨ ਦੀ ਬਿਰਤੀ ਹੋਵੇ। ਇੰਨੀਆਂ ਬੇਨਤੀਆਂ ਪ੍ਰਵਾਨ ਕਰੋ। ਹੋਈਆਂ ਬੇਅੰਤ ਭੁੱਲਾਂ ਦੀ ਖਿਮਾ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰ ਜੀ ਕੀ ਫਤਹਿ॥



